# ਪਹਿਲਾ ਮਰਣੁ ਕਬੂਲਿ

(ਤਿੰਨ ਨਾਵਲਿਟ)


## ਸੰਤ ਇੰਦਰ ਸਿੰਘ ਚੱਕਰਵਰਤੀ



ਪ੍ਰਕਾਸ਼ਕ:

**ਪੰਜਾਬ ਕਿਤਾਬ ਘਰ**

**ਜਲੰਧਰ ਰੋਹਤਕ**

**PEHLAN MARAN KABUUL**
*(Three novelets)*

by
**Sant Inder Singh Chakarwarti, Patiala**

ਪਹਿਲਾ ਮਰਣੁ ਕਬੂਲਿ
(ਤਿੰਨ ਨਾਵਲਿਟ)
ਸੰਤ ਇੰਦਰ ਸਿੰਘ ਚੱਕਰਵਰਤੀ


ਲੇਖਕ:-
ਸੰਤ ਇੰਦਰ ਸਿੰਘ ਚੱਕਰਵਰਤੀ, ਪਟਿਆਲਾ।



ਪਹਿਲੀ ਵਾਰ: ਜਨਵਰੀ ੧੯੭੦

ਮੁੱਲ:
ਛਾਪਕ:

ਆਉ ਸਜਣ ਤੂ ਮੁਖਿ ਲਗੁ
ਮੇਰਾ ਤਨੁ ਮਨੁ ਠੰਢਾ ਹੋਇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ
ਅਤੇ
ਨਾਮਧਾਰੀ ਪੰਥ ਨੂੰ
ਸਮਰਪਤ

## ਇਕ ਸ਼ਬਦ

ਮੈਂ ਇਹ ਨਾਵਲ ਲਿਖਣ ਵਿਚ ਕਿੰਨਾ ਸਫਲ ਹੋਇਆ ਹਾਂ ਇਹ ਤਾਂ ਪਾਠਕਾਂ ਦੇ ਨਿਰਣੇ ਉਤੇ ਹੈ। ਪਰ ਨਾਮਧਾਰੀ ਸਮਾਜ ਵਿਚ ਰਹਿੰਦਿਆਂ, ਇਸ ਨਾਵਲ ਵਿਚ ਮੈਂ ਉਹ ਚਿੱਤਰ ਉਲੀਕੇ ਹਨ, ਜੋ ਮੈਂ ਅੱਖੀਂ ਡਿੱਠੇ ਤੇ ਜਿਨ੍ਹਾਂ ਦੇ ਚਰਿੱਤਰਾਂ ਨੂੰ ਮੈਂ ਬੜੇ ਧਿਆਨ ਨਾਲ ਘੋਖਿਆ ਹੈ।

ਮੈਨੂੰ ਭਰੋਸਾ ਹੈ ਨਾਮਧਾਰੀ ਜਗਤ ਦੇ ਇਹ ਚਰਿਤਰਵਾਨ ਵਿਅਕਤੀ ਇਕ ਨ ਇਕ ਦਿਨ ਇਤਿਹਾਸ ਦੀ ਨਿਧੀ ਬਣਨਗੇ।

**ਸੰਤ ਇੰਦਰ ਸਿੰਘ ਚੱਕਰਵਰਤੀ**

## ੧

ਖ਼ਿਜ਼ਾਂ ਦੇ ਦਿਨ ਪੁੰਨੇ, ਸਿਸਰ ਖਿਸਰ ਗਈ, ਬਸੰਤ ਆਇਆ, ਫੁਲ ਟਹਿਕੇ, ਪੰਖੀ ਚਹ ਚਹਾ ਉਠੇ, ਕਲੀਆਂ ਖਿਲ ਪਈਆਂ, ਗ਼ੁੰਚੇ ਹਸੇ, ਨਰਗਸ ਹਸੂੰ ਹਸੂੰ ਕਰਦਿਆਂ ਮਲਕੜੇ ਜੇਹੇ ਪਰ ਡਾਢੇ ਨਾਜ਼ ਵਿਚ ਪਲਕਾਂ ਪੁਟੀਆਂ, ਮਦ ਮਸਤ ਤੇ ਸ਼ਰਮੀਲੀ ਅੱਖ ਖੋਲ੍ਹ, ਪਿਆਰੇ (ਭਵਰ) ਵਲ ਡਿਠਾ, ਡਿਠਾ ਕੀ ਸੂ ਵਿਚਾਰੇ ਨੂੰ ਘਾਇਲ ਕਰ ਸੁਟਿਆ। ਦੀਵਾਨਾ ਭਵਰ, ਪ੍ਰੀਤਮ ਦੀ ਲਟਕ ਦੀ ਅਦਾ ਤੇ ਮਰ ਮਿਟਨ ਵਾਲਾ ਭਵਰ, ਬੇਹਬਲ ਹੋ, ਮਸਾਂ ਮਸਾਂ ਜੀ ਕਰੜਾ ਕਰ, ਪ੍ਰੀਤਮ ਦੇ ਸੌਂਦ੍ਰਯ ਦੀ ਪ੍ਰਕਰਮਾਂ ਕਰਦਾ ਹੋਇਆ, ਗੁਨਗੁਨਾ ਜੁਦਾਈ ਦੇ ਦੁਖ ਦਸਣ ਲਗਾ। ਬਾਗ਼ਾਂ ਵਿਚ ਬਹਾਰ ਹੋਈ, ਪੰਛੀ ਖ਼ੁਸ਼ੀ ਦੇ ਗੀਤ ਗਾਣ ਲਗੇ, ਅਜ ਬੁਲਬੁਲ ਨੂੰ ਕੌਣ ਪੁਛੇ, ਫੁਲੀ ਜਾਮੇ ਵਿਚ ਨਹੀਂ ਮੇਉਂਦੀ ਸੁਖਾਂ ਸੁਖਦਿਆਂ, ਸ਼ਗਨ ਮਨਾਂਦਿਆਂ ਔਸੀਆਂ ਪਾਂਦਿਆਂ ਵਿਚਾਰੀ ਦੀ ਮੁਰਾਦ ਵਰ ਆਈ। ਅੰਬ ਦੀ ਮੰਜਰੀ ਤੇ ਬੈਠ, ਲਗੀ ਖ਼ੁਸ਼ੀ ਦੇ ਸੋਹਲੇ ਗਾਣ। ਬਾਗਾਂ ਵਿਚ ਅਜਬ ਬਹਾਰ ਹੈ, ਰੰਗ ਬਿਰੰਗੇ ਮਨੋਹਰ ਪੁਸ਼ਪ ਭਿੰਨ ਭਿੰਨ ਰੂਪ ਧਾਰਨ ਕਰੀ ਖਲੇ ਸੋਭਾ ਦੇ ਰਹੇ ਹਨ, ਮੰਦ ਮੰਦ ਸੁਗੰਧਤ ਸੀਤਲ ਵਾਯੂ ਅਠਖੇਲੀਆਂ ਕਰਦੀ ਹੋਈ ਰੁਮਕਦੀ ਚਲ ਰਹੀ ਹੈ, ਖੇਤਾਂ ਵਲ ਤਕੀਏ ਤਾਂ ਵਚਿਤ੍ਰ ਦ੍ਰਿਸ਼ ਦ੍ਰਿਸ਼ਟੀ ਗੋਚਰ ਹੋ ਰਿਹਾ ਹੈ। ਏਨ੍ਹੀਂ ਦਿਨੀ ਸਰ੍ਹੋਂ ਦੇ ਬਸੰਤੀ-ਫੁਲਾਂ ਦੀ ਪ੍ਰਭਾ ਅੱਵ ਭਾਸਦੀ ਏ, ਜਿਵੇਂ ਧਰਤੀ ਰੂਪ ਨਵਯੋਬਨ ਨਾਇਕਾ ਢੇਰ ਚਿਰ ਵਿਛੋੜੇ ਦਾ ਦੁਖ ਝੱਲ, ਪਤੀ ਆਗਮਨ ਦੀ ਖ਼ੁਸ਼ੀ ਭਰੀ ਸੋਇ ਸੁਣ, ਖ਼ੁਸ਼ੀ ਮਨਾਂਦੀ ਹੋਈ ਬਸੰਤੀ ਬਾਣਾ ਪਹਿਨ ਸ੍ਵਾਗਤ ਕਰਦਿਆਂ ਹੋਇਆਂ 'ਜੀਉ ਆਇਆਂ' ਨੂੰ ਆਖਣ ਲਈ ਉਚੇਚੀ ਵਾਟ ਤਕ ਰਹੀ ਹੈ। ਪ੍ਰਕ੍ਰਿਤੀ ਆਪਣੀ ਅਦਭੁਤ ਤੇ ਨਿਰਾਲੀ ਛਟਾ ਦਿਖਾ ਰਹੀ ਹੈ, ਬਨ ਉਪਬਨ, ਲਤਾ, ਵੇਲ, ਸਭ ਪ੍ਰਫੁਲਤ ਹੋ ਰਹੇ ਹਨ। ਜਿਧਰ ਨਜ਼ਰ ਮਾਰੋ ਰਾਗ ਰੰਗ ਹਾਸ ਬਿਲਾਸ ਆਦਿ ਖ਼ੁਸ਼ੀ ਦੀ ਝਲਕ ਹੀ ਦਖਾਈ ਦੇਂਦੀ ਹੈ। ਪ੍ਰਾਕ੍ਰਿਤਕ ਸੁਹੱਪਣ ਦੇ ਰਸੀਏ ਬਾਗਾਂ ਵਿਚ ਡੇਰੇ ਲਾ, ਬਸੰਤ ਉਤਸਵ ਮਨਾ ਰਹੇ ਹਨ, ਗੱਲ ਕੀ "ਜਹਾਂ ਕਹਾਂ ਦੇਖੀਏ ਬਸੰਤ ਹੀ ਬਸੰਤ" ਹੈ।

ਸੰਧਿਆ ਦਾ ਵੇਲਾ ਹੈ ਆਕਾਸ਼ ਉਤੇ ਲਾਲ ਲਾਲ ਬੱਦਲ ਦਿਸ ਰਹੇ ਹਨ, ਜਿਨ੍ਹਾਂ ਨੂੰ ਦੇਖਣ ਦੀ ਚਾਹ ਸਭਨਾਂ ਦੇ ਦਿਲਾਂ ਵਿਚ ਅਵੱਸ਼ ਹੋ ਜਾਂਦੀ ਹੈ। ਪੇਂਡੂ ਬਾਲ ਉਨ੍ਹਾਂ ਨੂੰ ਰਬ ਦੇ ਰੰਗ ਬਰੰਗੇ ਬਸਤ੍ਰਾਂ ਦੇ ਨਾਮ ਤੋਂ ਪੁਕਾਰਦੇ ਹੋਏ ਪਰਸਪਰ ਆਮੋਦ ਪ੍ਰਮੋਦ ਕਰਦੇ ਹਨ, ਮਾਂ ਆਪਣੇ ਪਿਆਰੇ ਲਾਲ ਨੂੰ ਰੋਂਦਾ ਦੇਖ ਜੀ ਬਹਿਲਾਣ ਲਈ ਉਨ੍ਹਾਂ ਦੇ ਰੰਗਾਂ ਦੀ ਮਹਿਮਾ ਬਾਰ ੨ ਕਹਿੰਦੀ ਨਹੀਂ ਥੱਕਦੀ। ਏਧਰ ਓਧਰ ਭਰਮਦੇ ਹੋਏ ਪੰਛੀ ਡਾਢੇ ਸੁੰਦਰ ਪ੍ਰਤੀਤ ਹੁੰਦੇ ਹਨ। ਵਾਸਤਵ ਵਿਚ ਸੰਧਿਆ ਦਾ

ਸਮਾਂ ਐਸਾ ਸੁਹਾਵਣਾ ਅਰ ਮਨੋਹਰ ਪ੍ਰਤੀਤ ਹੁੰਦਾ ਹੈ, ਕਿ ਕੁਝ ਚਿਰ ਲਈ ਰੋਗ ਗ੍ਰਸਤ ਪ੍ਰਾਣੀ ਦਾ ਭੀ ਚਿਤ ਸ਼ਾਂਤ ਹੋ ਜਾਂਦਾ ਹੈ।

ਐਸੇ ਸੁਹਾਵਣੇ ਸਮੇਂ ਵਿਚ ਦੁਖਾਂ ਦਾ ਕੀ ਕੰਮ? ਨਹੀਂ! ਨਹੀਂ!! ਏਹ ਤਾਂ ਸੰਸਾਰ ਹੈ, ਕੋਈ ਦੁਖੀ, ਕੋਈ ਸੁਖੀ, ਇਸ ਉਤੇ ਸਭ ਪ੍ਰਕਾਰ ਦੇ ਪ੍ਰਾਣੀ ਵਸਦੇ ਹਨ। ਰਾਤ ਨ ਹੁੰਦੀ ਤਾਂ ਚਕਵੇ ਚਕਵੀ ਦੀ ਬ੍ਰਿਹਾ ਸੂਚਕ ਕਥਾ ਦੀ ਉਤਪਤੀ ਕਿਥੋਂ ਹੁੰਦੀ? ਵਿਚਾਰੇ ਗੁੰਜਾਰ ਗੁੰਜਾਰ ਮਧੁਰ ਗਾਨ ਵਾਲੇ ਭਵਰੇ ਨੂੰ ਕਮਲ ਰੂਪ ਬੰਦੀਖਾਨੇ ਵਿਚ ਬੰਦ ਹੋ ਕਰ ਕਿਉਂ ਬੈਠਣਾ ਪੈਂਦਾ!!

ਇਸ ਵੇਲੇ ਲੋਪੋ ਨਾਮੀ ਪਿੰਡ (ਜੋ ਜਗਰਾਵਾਂ ਦੇ ਤੱਪੇ ਵਿਚ ਵਸਦਾ ਹੈ) ਦੇ ਬਾਹਰ ਵਾਰ ਨਿਰਮਲੇ ਸਾਧੂਆਂ ਦਾ ਡੇਰਾ ਹੈ। ਪਿੰਡੋਂ ਦੁਰੇਡੇ ਤੇ ਅੰਕਤ ਸਥਾਨ ਹੋਣ ਕਰੇ ਕੋਈ ਦੁਨਿਆਵੀ ਰੌਲਾ ਗੌਲਾ ਇਸ ਥਾਂ ਤੇ ਕੰਨੀ ਨਹੀਂ ਪੈ ਸਕਦਾ ਸੀ। ਡੇਰੇ ਦੇ ਨਾਲ ਹੀ ਇਕ ਛੋਟੀ ਜੇਹੀ ਮਨੋਹਰ ਬਗ਼ੀਚੀ ਬਣੀ ਹੋਈ ਸੀ, ਜਿਸ ਵਿਚ ਕੇਲੇ, ਅਨਾਰ, ਨਿੰਬੂ, ਸੰਤਰੇ ਆਦਿ ਬੂਟੇ ਲਗੇ ਹੋਏ ਹਨ। ਏਨ੍ਹਾਂ ਤੋਂ ਬਿਨਾਂ ਸੁਗੰਧਤ ਪੁਸ਼ਪਾਂ ਦੀ ਮਨੋਹਰ ਤੇ ਮਧੁਰ ਮਹਿਕ ਦਿਲ ਦਮਾਗ਼ ਨੂੰ ਪ੍ਰਫੁਲਤ ਕਰਦੀ ਸੀ। ਚੌਹਾਂ ਕੋਣਾਂ ਤੋਂ ਨਿਕਲੀਆਂ ਹੋਈਆਂ ਸੜਕਾਂ ਬਗ਼ੀਚੀ ਦੇ ਵਿਚਾਲੇ ਜਾ ਕੱਠੀਆਂ ਹੁੰਦੀਆਂ ਸਨ, ਜਿਨ੍ਹਾਂ ਦੇ ਕੇਂਦ੍ਰ ਵਿਚ ਇਕ ਚਾਰ ਪੰਜ ਆਦਮੀਆਂ ਦੇ ਬੈਠਣ ਜੋਗਾ ਥੜਾ ਬਣਿਆ ਹੋਇਆ ਸੀ, ਜਿਸ ਦੇ ਆਸੇ ਪਾਸੇ ਖ਼ੁਸ਼ਬੂਦਾਰ ਫੂਲ ਖਿਲੇ ਹੋਏ ਆਪਣੀ ਸੋਭਾ ਦਿਖਾ ਰਹੇ ਸਨ। ਇਸ ਮਨੋਹਰ ਪੁਸ਼ਪ ਬਾਟਿਕਾ ਦੇ ਉਤ੍ਰ ਕੋਣ ਵਿਚ ਇਕ ਕੁਟੀਆ ਬਣੀ ਹੋਈ ਸੀ, ਜਿਸਦਾ ਬੂਹਾ ਚੜ੍ਹਦੇ ਵਲ ਵਾਟਿਕਾ ਦੇ ਅੰਦਰ ਹੀ ਲਗਾ ਹੋਇਆ ਸੀ, ਇਕ ਸਾਧੂ ਜੋ ਆਪਣੀ ਆਯੂ ਦਾ ਅੱਧਾ ਭਾਗ ਬਿਤਾ ਚੁਕੇ ਸਨ, ਕੁਟੀਆ ਵਿਚੋਂ ਨਿਕਲ, ਬਾਗ਼ ਵਿਚ ਟਹਿਲਦੇ ਹੋਏ, ਪ੍ਰਕ੍ਰਿਤੀ ਦੀ ਅਦਭੁਤ ਰਚਨਾ ਨਿਹਾਰਦੇ ਹੋਏ, ਥੜੇ ਦੇ ਉਤੇ, ਪਰੇ ਵਲ ਪਿਠ ਕਰੀ, ਪਦਮਾਸਣ ਜਮਾਈ ਬੈਠੇ ਸਨ। ਭਗਵੇ ਗੇਰੂਏ ਰੰਗ ਦੀ ਗਿਲਤੀ ਨਾਲ ਸਰੀਰ ਢਕਿਆ ਹੋਇਆ ਸੀ। ਏਸੇ ਰੰਗ ਦਾ ਹੀ ਪਰਨਾ ਕੇਸਾਂ ਉਤੇ ਸਜਾਇਆ ਹੋਇਆ ਸੀ। ਖਬੇ ਹੱਥ ਵਿਚ ਚਿਪੀ ਤੇ ਸਜੇ ਰੁਦ੍ਰਾਖਸ਼ ਦੀ ਮਾਲਾ ਸੋਭਾ ਦੇ ਰਹੀ ਸੀ। ਮੱਥਾ ਚੌੜਾ ਤੇ ਡਲਕਾਂ ਮਾਰ ਰਿਹਾ ਸੀ, ਮੁਖ ਮੰਡਲ ਉਤੇ ਅਦੁਤੀ ਤੇਜ ਝਲਕ ਰਿਹਾ ਸੀ, ਲੰਮਾ ਭਰਵਾਂ ਤੇ ਕਰੜ ਬਰੜਾ ਦਾੜ੍ਹਾ ਧੁੱਨੀ ਤੀਕ ਅਪੜਿਆ ਹੋਇਆ ਸੀ, ਅਖਾਂ ਬੰਦ ਤੇ ਸਰੀਰ ਅਡੋਲ, ਚੇਹਰੇ ਪੁਰ ਲਾਲੀ ਤੇ ਹੋਠਾਂ ਉਤੇ ਮੰਦ ਮੁਸਕਾਨ ਪ੍ਰਤੀਤ ਹੁੰਦੀ ਸੀ। ਅਚਾਨਕ ਪ੍ਰੇਮ ਕਸਾਈ ਅਖੀਆਂ ਖੁਲ੍ਹੀਆਂ ਅਧਖੁਲ੍ਹੀਆਂ ਜੇਹੀਆਂ ਹੋ ਕੇ ਫੇਰ ਮਿਟ ਗਈਆਂ, ਫੇਰ ਖੁਲ੍ਹੀਆਂ। ਹੁਣ ਸੂਰਜ ਦੇ ਬਿਲਕੁਲ ਅਸਤ ਹੋਣ ਦਾ ਸਮਾਂ ਆ ਪੁਜਾ ਹੈ। ਸਾਧੂ ਦੀ ਸੂਰਜ ਵੱਲ ਤੱਕਦਿਆਂ ਹੀ ਟਿਕਟਿਕੀ ਬਝ ਗਈ। ਅਖੀਆਂ ਝਮਕਣਾ ਭੁਲ ਗਈਆਂ।

ਕੁਝ ਚਿਰ ਏਸ ਦਸ਼ਾ ਦੇ ਬਾਅਦ ਲੰਮਾ ਅਤੇ ਠੰਡਾ ਹਾਉਕਾ ਭਰ ਸੂਰਜ ਅਸਤ ਹੋਂਦਾ ਦੇਖ ਬੋਲੇ, 'ਅਥਵਦਾ ਹੋਇਆ ਸੂਰਜ ਸੰਸਾਰ ਦੀ ਅਨਿਤਜਤਾ ਦੀ ਇਕ ਝਲਕ ਦਿਖਾ ਰਿਹਾ ਹੈ। ਏਸੇ ਤਰ੍ਹਾਂ ਅਸਾਂ ਭੀ ਇਕ ਦਿਨ ਏਸ ਸੰਸਾਰ ਅਸਾਰ ਤੋਂ ਅਸਤ ਹੋ, ਚਲ ਬਸਨਾ ਹੈ, ਮੁੜ ਨਹੀਂ ਔਣਾ। ਬਸ ਏਸੇ ਭਰੋਸੇ ਉਤੇ ਅਸੀਂ ਬੇਫਿਕਰ ਬੈਠੇ ਹਾਂ।' ਏਹ ਆਖਦੇ ਹੀ ਇਕ ਡੂੰਘੀ ਸੋਚ ਵਿਚ ਪੈ ਗਏ, ਚੇਹਰੇ ਉਤੇ ਸ਼ੋਕ ਅਤੇ ਚਿੰਤਾ ਦੇ ਚਿੰਨ੍ਹ ਦ੍ਰਿਸ਼ਟੀ ਗੋਚਰ ਹੋਣ ਲਗੇ, ਦਿਲ ਉਛਲਿਆ, ਪਲਕਾਂ ਭਾਰੀਆਂ ਹੋਈਆਂ, ਨੈਣਾਂ ਵਿਚੋਂ ਪ੍ਰੇਮਾਸਰੂ ਵਹਿ ਤੁਰੇ, ਧੀਰਜ ਨਾ ਧਰਨ, ਠਲੀਵਣ ਨਾ, ਅਸਹਿ ਡਾਡਾਂ ਨਿਕਲ ਗਈਆਂ। ਉਚੀ ਰੋ ਰੋ ਲਗੇ ਕੀਰਨੇ ਪਾਣ; 'ਹਾਇ ਮੇਰਾ ਰੋਗ ਕੌਣ ਦੂਰ ਕਰੇ, ਕੋਈ ਅਜੇਹਾ ਵੈਦ ਜੋ ਸੱਲ ਬਿੱਸਲ ਕਰੇ, ਰੁੜ੍ਹਦੇ, ਹਾਂ ਜੀ ਘੁੰਮਣ ਵਾਣੀ ਦੇ ਅਥਾਹ ਭੰਵਰ ਵਿਚੋਂ ਪਾਰ ਕਰੇ, ਬੰਨੇ ਲਾਵੇ, ਸੁੰਨ ਸਾਨ ਨਿਰਜਨ ਬਨ ਵਿਚ ਭੁਲੇ ਪੰਧਾਊ ਨੂੰ ਪਧ ਦਸੇ, ਕਾਲੀ ਬੋਲੀ ਸਸੀ ਵਿਹੂਨ ਨਿਸ਼ਾ ਦੂਰ ਕਰ, ਗਿਆਨ ਭਾਨ ਪ੍ਰਕਾਸ਼ ਕਰੇ। ਹਾਂ ਜੀ ਕੋਈ ਦਸੇ, ਮੈਂ ਕੀ ਹਾਂ, ਸੰਸਾਰੀ ਕਿ ਤਿਆਗੀ, ਬੰਦਾ ਹਾਂ ਕਿ ਪਸੂ ਮਨੁਖ ਹਾਂ ਕਿ ਕੋਈ ਸ਼ੈ, ਆਸਤਕ ਹਾਂ ਕਿ ਨਾਸਤਕ, ਹੇ ਈਸ਼੍ਵਰ ਮੇਰਾ ਜਨਮ ਬਿਅਰਥ ਹੀ ਨ ਜਾਵੇ। ਸ਼ਹੁ ਦਰੀਆਉ ਚੜਿਆ ਠਾਠਾਂ ਮਾਰਦਾ ਹੈ, ਪਤਣ ਪਾਤਣੀ ਕੋਈ ਨਜ਼ਰ ਨਾ ਆਵੇ। ਘੁੰਮਣ ਘੇਰੇ ਵਿਚੋਂ ਬੇੜਾ ਪਾਰ ਕਰਕੇ, ਮੈਂ ਅਞਾਣ ਨੂੰ ਆਣ ਕੋਈ ਪਾਰ ਲਾਵੇ। ਹੇ ਬਿਧ! ਏਸ ਦੁਖ ਮਈ ਅਪਜਸ ਪੂਰਤ, ਸ੍ਵਾਰਥੀ, ਅਸਾਰ ਸੰਸਾਰ ਦੀ ਰਚਨਾ ਰਚ ਤੇਰੇ ਹਥ ਕੀ ਆਯਾ! ਜੇ ਤੈਂ ਜ਼ਰੂਰ ਹੀ ਏਸ ਨਾਟਿਕ ਦੀ ਰਚਨਾ ਰਚਨੀ ਸੀ, ਤਾਂ ਮੈਨੂੰ ਏਸ ਵਚਿਤ੍ਰ ਚਿਤ੍ਰ ਚਰਿਤ੍ਰ ਰੂਪ ਨਾਟਿਕ ਦਾ ਪਾਤ੍ਰ ਬਨਾ, ਤੈਂ ਕੀ ਰਹੱਸ ਲਿਆ।' ਅਤੇ ਮਨ ਨੂੰ ਆਖ ਰਹੇ ਸਨ, 'ਹੇ ਮਨ! ਸੁਖ ਦੀ ਖਾਤਰ ਘਰ ਛਡਿਆ, ਬਨ ਮੱਲੇ, ਪਰ ਸੁਖ ਨ ਮਿਲਿਆ। ੬੦ ਸਾਲ ਸਚੇ ਰਹਿਬਰ ਦੀ ਭਾਲ ਵਿਚ ਕਟੇ, ਪਰ ਪ੍ਰਾਪਤੀ ਨ ਹੋਈ, ਸਾਧੂਆਂ ਦੇ ਮਗਰ ਵਿਲਕੇ, ਕੁਝ ਨਾ ਬਣਿਆ, ਵਿਦਯਾ ਪੜ੍ਹੀ, ਅੱਠ ਸਾਲ ਕਾਂਸ਼ੀ, ਹਾਂ ਜੀ, ਸ਼ਿਵਪੁਰੀ ਬਿਤਾਏ, ਪਰ ਸੁਖ ਨਾ ਲਭਾ। ਹਾਇ! ਮੈਂ ਕੀ ਕਰਾਂ, ਸ਼ਾਂਤੀ ਨਹੀਂ, ਟਿਕਾਉ ਨਹੀਂ, ਆਤਮਕ ਸੁਖ ਨਹੀਂ, ਨਾਮ ਰਹਸ ਨਹੀਂ, ਸਿਮਰਨ ਦੀ ਰੌ ਨਹੀਂ ਵਹਿੰਦੀ, ਬੁਢੇਪਾ ਵਾਪਰਿਆ ਹੈ, ਹੇ ਈਸ਼੍ਵਰ ਮੇਰਾ ਜਨਮ ਬਿਅਰਥ ਹੀ ਨ ਜਾਏ! ਕਰਾਂ ਤੇ ਕੀ ਨਾ ਕਰਾਂ, ਹੇ ਦੇਵ ਆਪਣੇ ਆਪ ਵਿਚ ਮੈਂ ਸਾਧੂ ਹਾਂ, ਲੋਕੀ ਸੰਤ ਜੀ ਆਖਦੇ ਹਨ, ਮਥੇ ਟੇਕਦੇ ਹਨ, ਮੇਰੇ ਬ੍ਰਹਮ ਤੇਜ ਤੋਂ ਡਰਦੇ ਹਨ, ਪਰ ਹੇ ਮਨ! ਜਰਾ ਆਪੇ ਵਲ ਝਾਤ ਪਾ, ਤਕ ਕੇ ਦਸ ਖਾਂ, ਕੀ ਮੈਂ ਸਾਧੂ ਹਾਂ! ਹਾਂ ਕਹਿਣ ਮਾਤ੍ਰ ਸਾਧੂ ਹਾਂ, ਸੰਤ ਹਾਂ, ਪਰ ਮਨ ਨੂੰ ਸ਼ਾਂਤੀ ਨਹੀਂ, ਸੁਖ ਨਹੀਂ, ਅਨੰਦ ਨਹੀਂ, ਸਗੋਂ ਅੰਦਰ ਇਕ ਸਖਣਾਪਨ ਹੈ, ਇਕ ਥੁੜ ਹੈ, ਘਾਟਾ ਹੈ, ਤੋਟ ਹੈ, ਜਲਨ ਹੈ।

ਇਹ ਸਭ ਕੁਝ ਹੁੰਦੇ ਹੋਏ ਵੀ ਕਦੇ ਕਦੇ ਅੰਦਰ ਧੂਹ ਪੈਂਦੀ ਹੈ, ਖਿਚ ਲਗਦੀ ਏ, ਕਿਸ ਪਾਸੇ ਦੀ, ਇਹ ਪਤਾ ਨਹੀਂ। ਅੰਞ ਭਾਸਦਾ ਹੈ ਜਿਵੇਂ ਕੋਈ ਆਕ੍ਰਸ਼ਣ ਸ਼ਕਤੀ ਆਪਣੇ ਵਲ ਬੁਲਾ ਰਹੀ ਹੁੰਦੀ ਏ। ਜਿਤਨਾ ਚਿਰ ਏਹ ਖਿਚ ਰਹਿੰਦੀ ਏ, ਸ਼ਾਂਤੀ ਆ ਜਾਂਦੀ ਹੈ, ਸੁਖ ਰਹਿੰਦਾ ਹੈ, ਰਸ ਬਝ ਜਾਂਦਾ ਹੈ। ਮਨ ਹਲਕਾ ਜਿਹਾ ਹੋ ਕੇ ਕਿਸੇ ਇਲਾਹੀ ਸਰੂਰ, ਰੱਬੀ ਰੰਗ ਵਿਚ ਮਗਨ ਹੋ, ਮਸਤੀ ਰੂਪ ਸੁਖ ਸਰਤਾ ਵਿਚ ਗੋਤੇ ਲਾਣ ਲਗ ਜਾਂਦਾ ਹੈ। ਕਿਸੇ ਅਣਡਿਠੇ ਪ੍ਰੀਤਮ ਦੀ ਸਿਕ ਵਿਚ ਬੇਹਬਲ ਹੋ ਕੇ ਆਖ ਉਠਦਾ ਹੈ, 'ਹੇ ਸਾਈਂ ਦੇ ਬੰਦੇ, ਜਿਸ ਸਾਈਂ ਦੇ ਦੀਦਾਰ ਖਾਤਰ ਤੂੰ ਘਰ ਬਾਰ ਦੇ ਸੁਖ ਛਡ ਫਕੀਰ ਹੋਇਆ ਹੈਂ, ਜਿਸਦੇ ਮਿਲਾਪ ਖਾਤਰ ੬੦ ਸਾਲ ਦੁਖ ਝਲੇ ਕਸ਼ਟ ਉਠਾਏ, ਤੀਰਥਾਂ ਤੇ ਟਕਰਾਂ ਮਾਰੀਆਂ, ਸਾਧਾਂ ਦੇ ਮਗਰ ਲਿਲਣ ਹੋਇਆ ਫਿਰਿਆ। ਯਮ, ਨੇਮ, ਸੰਜਮ, ਕਠਨ ਬ੍ਰਤ ਆਦਿ ਹਠ ਕਰਮ ਕਰਕੇ ਆਪਣੇ ਸਰੀਰ ਨੂੰ ਕੋਹਿਆ, ਓਹ ਰਬੀ ਨੂਰ, ਓਹ ਇਲਾਹੀ ਜੋਤ ਪੈਦਾ ਹੋ ਗਈ ਹੈ, ਉਠ ਹਿੰਮਤ ਕਰ, ਬੰਨ੍ਹ ਲੱਕ ਤੇ ਕਰ ਕਮਰ ਕੱਸੇ, ਆਪਣੇ ਪ੍ਰੀਤਮ ਦੇ ਦੀਦਾਰ ਕਰਕੇ ਅਖੀਆਂ ਪਵਿਤ੍ਰ ਕਰ, ਕਲੇਜੇ ਠੰਡ ਪਾ। ਪਰ ਜਾਵਾਂ ਤੇ ਕਿਧਰ ਜਾਵਾਂ, ਏਸ ਪ੍ਰਸ਼ਨ ਦਾ ਕੋਈ ਉਤ੍ਰ ਨਹੀਂ ਮਿਲਦਾ ਐਵੇਂ ਅੰਨ੍ਹੇ ਵਾਹ ਕਿਧਰ ਟਕਰਾਂ ਮਾਰਦਾ ਫਿਰਾਂ। ਅਗੇ ਥੋੜਾ ਖੱਜਲ ਹੋਇਆ ਹਾਂ, ਓਸ ਦਿਨ ਸੈਦੋ ਗਿਆ ਸਾਂ, ਸੰਤਾਂ ਦੇ ਦਰਸ਼ਨ ਕੀਤੇ, ਪ੍ਰਮਾਰਥ ਸਬੰਧੀ ਗੱਲਬਾਤ ਹੋਈ, ਮਨ ਨੂੰ ਸ਼ਾਂਤੀ ਆਈ, ਸਾਧੂ ਪੁਗਿਆ ਹੋਇਆ ਭਾਸਦਾ ਸੀ, ਪੂਰਾ ਭਾਂਡਾ ਜਾਪਦਾ ਸੀ, ਆਮ ਲੋਕੀ ਤ੍ਰਿਕਾਲ ਦਰਸ਼ੀ ਕਹਿੰਦੇ ਸਨ, ਦਰਸ਼ਨ ਕੀਤਿਆਂ ਠੰਡ ਪੈਂਦੀ ਸੀ, ਪਰ ਜਦੋਂ ਜਗਿਆਸੂ ਅਰਜ਼ ਕਰਦੇ ਸਨ ਕਿ ਦੀਖਿਆ ਦੇਵੋ, ਭਜਨ ਦਸੋ, ਨਾਮ ਜਪਾਓ, ਸਿਖ ਬਣਾਓ, ਜਲਦੇ ਹੋਏ ਜਗਤ ਵਿਚੋਂ ਕਢਕੇ ਸ਼ਾਂਤੀ ਪ੍ਰਦਾਨ ਕਰੋ, ਤਾਂ ਆਖਦੇ ਸਨ ਜਰਾ ਠਹਿਰੋ ਪ੍ਰਤੀਖਸ਼ਾ (ਉਡੀਕ) ਕਰੋ, ਅਜੇ ਕਾਹਲੀ ਨ ਕਰੋ, ਇਲਾਹੀ ਜੋਤ ਪ੍ਰਗਟ ਹੋ ਗਈ ਹੈ, ਜਿਸਨੇ ਦੁਖੀਆਂ ਦੇ ਦੁਖੜੇ ਦੂਰ ਕਰਨੇ ਹਨ, ਅਹਿੰਸਾ ਦਾ ਪਵਿਤ੍ਰ ਸਬਕ ਸਿਖਾਣਾ ਹੈ, ਯਗ ਹਵਨ ਦੀ ਅਲੋਪ ਹੋਈ ਮਰਯਾਦਾ ਕਾਇਮ ਕਰਨੀ ਹੈ, ਗੁਰਬਾਣੀ ਦੇ ਇਲਾਹੀ ਨਾਦ ਦੀ ਮਧੁਰ ਧੁਨ, ਪਿੰਡ ਪਿੰਡ ਨਹੀਂ ਘਰ ਘਰ ਸੁਨਾਣੀ ਹੈ। ਗਊ ਗਰੀਬ ਦੀ ਆਹ ਉਸਦੇ ਤੋੜੀ ਪੁਜ ਗਈ ਹੈ, ਓਹ ਸੁਭਾਗ ਸਮਾਂ ਝਬਦੇ ਹੀ ਔਣ ਵਾਲਾ ਹੈ, ਜਦੋਂ ਪਿਆਰੇ ਨੇ ਏਸ ਊਖਰ ਧਰਤੀ ਵਿਚ ਚਰਨ ਪਾ ਕੇ ਸਰ ਸਬਜ਼ ਕਰਨਾ ਹੈ, ਭਾਰਤ ਮਾਤਾ ਦੇ ਗ਼ੁਲਾਮ ਬੱਚਿਆਂ ਵਿਚ ਆਜ਼ਾਦੀ ਦੀ ਰੂਹ ਫੂਕਣੀ ਹੈ, ਏਸ ਲਈ ਸਬਰ ਕਰੋ, ਧੀਰਜ ਧਾਰੋ, ਮੈਂ ਭੀ ਓਸ ਪਿਆਰੇ ਦੀ ਉਡੀਕ ਵਿਚ ਹੀ ਦਿਨ ਬਿਤਾ ਰਿਹਾ ਹਾਂ।

ਚੇਲਿਆਂ ਫੇਰ ਅਰਜ਼ ਕੀਤੀ, ਕ੍ਰਿਪਾ ਕਰਕੇ ਏਹ ਤਾਂ ਦਸੋ, ਓਹ ਮਹਾਨ

ਤੇਜਸ੍ਵੀ ਜੋਤ, ਓਹ ਸ਼ਕਤੀ ਕਿਥੇ ਅਤੇ ਕੇਹੜੇ ਤੱਪੇ ਤੇ ਕਿਸ ਨੱਗਰ ਵਿਚ ਪੈਦਾ ਹੋਈ ਹੈ, ਤਾਂ ਆਖਣ ਲਗੇ ਕਿ ਅਜੇ ਦਸਣ ਦਾ ਮਾਲਿਕ ਦਾ ਹੁਕਮ ਨਹੀਂ, ਪਰ ਤੁਹਾਨੂੰ ਅਧਿਕ ਸਮਾਂ ਉਡੀਕ ਨ ਕਰਨੀ ਪਵੇਗੀ, ਤੁਹਾਡੀ ਪੁਕਾਰ ਓਸਦੇ ਦਰ ਪੁਜ ਗਈ ਹੈ ਤੁਹਾਨੂੰ ਓਸਦੇ ਕੋਲ ਜਾਣ ਦੀ ਲੋੜ ਨਹੀਂ, ਓਹ ਆਪ ਹੀ ਤੁਹਾਨੂੰ ਤਾਰਨ ਲਈ ਤੁਹਾਡੇ ਘਰ ਚਰਨ ਪਾਏਗਾ, ਪਵਿਤ੍ਰ ਕਰਨ ਆਏਗਾ, ਗਲ ਲਾਏਗਾ, ਨਾਮ ਜਪਾਏਗਾ, ਬਿਰਦ ਬਖਸ਼ੰਦ ਹੈ, ਪਤਿਤ ਪਾਵਨ, ਦੀਨਾ ਨਾਥ ਹੈ ਅਨੰਤ ਕਲਾ ਲੈ ਕੇ ਧਰਤੀ ਉਤੇ ਆਇਆ ਹੈ, ਆਖਦੇ ਹੋਏ ਵੈਰਾਗੀ ਹੋ ਗਏ ਪਰ ਪੱਲੇ ਕੁਝ ਨਾ ਪਾਇਆ। ਮੈਨੂੰ ਡਾਢੀ ਆਸ ਸੀ ਕਿ ਇਥੋਂ ਕੁਝ ਮਿਲੇਗਾ, ਪਤਾ ਲਗੇਗਾ ਆਸ ਪੂਰੀ ਹੋਵੇਗੀ, ਖੈਰ ਪਵੇਗਾ ਪਰ ਫੇਰ ਕੁਝ ਬੋਲੇ ਹੀ ਨਾ, ਸਮਾਧੀ ਲਾ ਕਿਸੇ ਅਸਚਰਜ ਰੰਗ ਵਿਚ ਮਗਨ ਹੋ ਗਏ। ਢੇਰ ਚਿਰ ਪਿਛੋਂ ਹੋਸ਼ ਪਰਤੀ, ਹੁਣ ਹੋਰ ਲੋਕੀਂ ਸਭ ਚਲੇ ਗਏ ਸਨ। ਇਕਾਂਤ ਦੇਖ ਜਦ ਮੈਂ ਫੇਰ ਅਰਜ਼ ਕੀਤੀ, ਹੇ ਸਾਂਈਂ ਸਵਾਰੇ, ਕੁਝ ਤਾਂ ਦੱਸ, ਓਹ ਕੇਹੜੀ ਧਰਤੀ ਨੂੰ ਭਾਗ ਲਗੇ ਹਨ, ਜਿਥੇ ਜਗਤ ਤਾਰਿਕ ਸਾਂਈਂ ਅਵਤਾਰ ਧਾਰ ਚੋਜ ਕਰਦੇ ਹੋਏ ਦੁਖੀਆਂ ਦੇ ਦੁਖ ਦੂਰ ਕਰ ਰਹੇ ਹਨ, ਤਾਂ ਹਸਕੇ ਆਖਣ ਲਗੇ, ਹੁਕਮ ਨਹੀਂ। ਮੈਂ ਚਰਨ ਫੜ ਲਏ ਤੇ ਰੋਂਦਾ ਹੋਇਆ ਲਗਾ ਘਿਘਿਆ ਕੇ ਵਾਸਤੇ ਪਾਣ, ਤਰਲੇ ਕਰਨ। ਹੇ ਯੋਗੀ ਰਾਜ, ਮੈਂ ਅਭਾਗੇ ਤੇ ਤਰਸ ਕਰ, ਤੇ ਖੈਰ ਪਾ। ਬਥੇਰਾ ਕਹਿ ਰਹੇ ਹੁਕਮ ਨਹੀਂ, ਹੁਕਮ ਨਹੀਂ, ਪਰ ਮੈਂ ਨਾ ਹੀ ਖਹਿੜਾ ਛਡਿਆ, ਤਦ ਆਖਣ ਲਗੇ, ਆਪਣੀ ਕੁਟੀ ਵਿਚ ਜਾ ਕੇ ਆਰਾਮ ਕਰੋ, ਓਥੇ ਆਪਣਾ ਪਤਾ ਕੋਈ ਭੇਜਕੇ ਓਹ ਪਿਆਰਾ ਤੁਹਾਨੂੰ ਆਪ ਹੀ ਦਸੇਗਾ। ਜਿਥੇ ਸਠ ਸਾਲ ਬਿਤਾਏ ਹਨ, ਓਥੇ ਕੁਝ ਚਿਰ ਹੋਰ ਪ੍ਰਤੀਖਸ਼ਾ ਕਰੋ, ਬਹੁਤਾ ਚਿਰ ਨਹੀਂ, ਸਾਲ ਨਹੀਂ, ਕੁਝ ਦਿਨ, ਹੁਣ ਤੁਹਾਡਾ ਭਾਗ ਸੂਰਜ ਸ਼ੀਘਰ ਹੀ ਉਦੇ ਹੋ ਕਰ ਦੁਖ ਰੂਪ ਹਨੇਰੇ ਨੂੰ ਦੂਰ ਕਰਦਾ ਹੋਇਆ ਪ੍ਰਕਾਸ਼ ਮਈ ਤੇਜਸ੍ਵੀ ਕਿਰਣਾਂ ਫੈਲਾਏਗਾ। ਉਠੋ, ਧੀਰਜ ਧਰੋ ਤੇ ਆਪਣੇ ਭਾਗ-ਸੂਰਜ ਦੀ ਉਡੀਕ ਕਰੋ।

ਓਸੇ ਦਿਨ ਦਾ ਏਥੇ ਉਡੀਕ ਵਿਚ ਬੈਠਾ ਹਾਂ, ਕਿਤੇ ਜਾਂਦਾ ਨਹੀਂ, ਕਿ ਮਤਾਂ ਓਸ ਪਿਆਰੇ ਦਾ ਕੋਈ ਆਪਣਾ ਆ ਕੇ ਮੁੜ ਜਾਏ। ਆਹ ਦਿਨ ਆ ਗਏ, ਪਰ ਮੇਰੀ ਮੁਰਾਦ ਨਾ ਵਰ ਆਈ। ਨਾ ਕੋਈ ਆਇਆ, ਨਾ ਕਿਸੇ ਸੋਇ ਸੁਣਾਈ, ਏਹ ਆਖਦੇ ਹੋਇ ਪ੍ਰੇਮ ਮਈ ਵੈਰਾਗ ਵਿਚ ਆਕੇ ਗੌਣ ਲਗ ਪਏ:-

ਬੀਤੇ ਨੇ ਬਰਸ ਬਹੁਤੇ ਪੂਰੀ ਨਾ ਆਸ ਹੋਈ,
ਪੰਧੜਾ ਦੁਰੇਡਾ ਮੇਰਾ, ਪਲੇ ਨ ਰਾਸ ਕੋਈ।
ਉਮਰ ਦਾ ਸੂਰ ਢਲਿਆ, ਦੁਖਾਂ ਨੇ ਪਾਇਆ ਘੇਰਾ,
ਹਰ ਛਿਨ ਉਡੀਕ ਰਹਿੰਦੀ, ਸਾਈਂ ਨ ਪਾਇਆ ਫੇਰਾ!

ਸੁਣਕੇ ਪੁਕਾਰ ਮੇਰੀ, ਪ੍ਰੀਤਮ ਪਜਾਰੇ ਆ ਜਾ,
ਲਹਿਰਾਂ ਦੇ ਵਿਚ ਫਾਥੀ, ਬੇੜੀ ਨੂੰ ਪਾਰ ਲਾ ਜਾ।
ਤੇਰੇ ਦੀਦਾਰ ਖਾਤਰ, ਝਲੇ ਨੇ ਕਸ਼ਟ ਭਾਰੇ,
ਜਪ, ਤਪ, ਨੇਮ, ਸੰਯਮ, ਹਠ, ਜੋਗ ਬ੍ਰਤ ਧਾਰੇ!
ਕਹਿੰਦੇ ਨੇ ਲੋਕੀ ਪ੍ਰੀਤਮ, ਦੁਖੀਆਂ ਦਾ ਤੂੰ ਸਹਾਰਾ,
ਅਨਾਥਾਂ ਦਾ ਨਾਥ ਤੂੰ ਹੈਂ ਦੀਨਾਂ ਦਾ ਤੂੰ ਪਜਾਰਾ।
ਔਗਣ ਨ ਦੇਖ ਮੇਰੇ, ਪ੍ਰੀਖਜਾ ਨ ਹੋਰ ਕਰਨੀ,
ਸੁਣਕੇ ਪੁਕਾਰ ਸਤਿਗੁਰ, ਦਰਸਨ ਦੀ ਮੇਹਰ ਕਰਨੀ!
ਦੀਦਾਰ ਰੂਪ ਅੰਮ੍ਰਿਤ, ਇਕ ਬੂੰਦ ਚਾ ਪਿਆਓ,
ਚਾਤ੍ਰਿਕ ਜਿਉਂ ਵਿਲਪਦਾ ਹਾਂ ਤ੍ਰੇਹ ਚਾ ਬੁਝਾਓ!
ਜਾਵੇ ਨਾ ਜਨਮ ਬ੍ਰਿਥਾ, ਆਵੇ ਤੁਮਾਰੇ ਲੇਖੇ,
ਹੋਸੀ ਮੁਰਾਦ ਪੂਰੀ, ਪ੍ਰੀਤਮ ਜੀ ਦਰਸ ਦੇਖੇ

ਏਹ ਪਿਆਰ ਤੇ ਵੈਰਾਗ ਭਰੀ ਸੱਦ ਮੁੱਕੀ। ਫੇਰ ਆਖਣ ਲਗ ਪਏ, ਲੋਕੀ ਬਸੰਤ ਉਤਸਵ ਮਨਾ ਰਹੇ ਹਨ, ਰਾਗ, ਰੰਗ, ਨਾਚ ਦੇ ਅਖਾੜੇ ਗਰਮ ਹਨ, ਚਹਿਲ ਪਹਿਲ ਹੋ ਰਿਹਾ ਹੈ, ਪਸੂ ਪੰਛੀ ਸਭ ਪ੍ਰਸੰਨ ਰੂਪ ਦਿਸਦੇ ਹਨ। ਬੁਲਬੁਲ ਪਿਆਰ ਭਰੇ ਗੀਤ ਗਾ ਰਹੀ ਹੈ। ਭਵਰ ਮਧੁਰ ਗੁੰਜਾਰ ਕਰਦੇ ਹੋਏ ਸੰਗੀਤ ਅਲਾਪ ਰਹੇ ਹਨ, ਪਰ ਮੇਨੂੰ ਕੀ, ਮੈਂ ਅਭਾਗੇ ਦੀ ਹ੍ਰਿਦਜ ਫੁਲਵਾੜੀ ਮੁਰਝਾਈ ਹੋਈ ਹੈ। ਮੇਰੇ ਹਿਰਦੇ ਨਿਕੁੰਜ ਦਾ ਸੁੰਦਰ ਗੁਲਾਬ ਖਿੜਿਆ ਨਹੀਂ। ਮੇਰੇ ਭਾ ਦਾ ਕਾਹਦਾ ਬਸੰਤ ਤੇ ਕਾਹਦੇ ਚਾ ਮਲਾਰ? "ਨਾਨਕ ਤਿਨਾ ਬਸੰਤ ਹੈ ਜਿਨ ਘਰ ਵਸਿਆ ਕੰਤ। ਜਿਨ ਕੇ ਕੰਤ ਦਿਸਾ ਪੁਰੀ ਸੇ ਅਹਿਨਿਸ ਫਿਰਹਿ ਜਲੰਤ।" ਹਾਂ! ਓਨ੍ਹਾਂ ਵਾਸਤੇ ਬਸੰਤ ਬਸੰਤ ਹੈ ਜਿਨ੍ਹਾਂ ਦੇ ਕੰਤ ਘਰ ਹਨ। ਜਿਨ੍ਹਾਂ ਦੇ ਕੰਤ ਘਰ ਨਹੀਂ, ਵਿਛੋੜਾ ਹੈ ਓਹ ਦਿਨੇ ਰਾਤ ਏਸ ਬਸੰਤ ਹਥੋਂ ਸੜ ਰਹੀਆਂ ਹਨ ਦੁਖੀ ਹਨ, ਵਰਲਾਪ ਕਰ ਰਹੀਆਂ ਹਨ!

ਕੰਤ ਬਿਦੇਸ ਬਸੰਤ ਕੇ ਆਵਤ, ਬਿਯੋਗ ਦਸਾ ਦਸ ਹੂੰ ਦਿਸ ਜਾਗੀ! ਬਾਗਨ ਬਾਗਨ ਬੀਸ ਇਤੇ ਪਰ, ਕੋਕਲ ਹੋਕਲ ਬੋਲਨ ਲਾਗੀ!! ਬ੍ਰਿੰਦ ਕਹੈ ਉਨਕੇ ਢਿਗ ਜਾਏ, ਕਛੂ ਤਨ ਪੀਰ ਮਿਟਾਵਨ ਲਾਗੀ!! ਕੰਠ ਮਨੋਗ, ਵਿਯੋਗਨ ਨਾਗਰਿ, ਰਾਗ ਅਲਾਪਨ ਕੇ ਅਨਰਾਗੀ!!! ਇਸ ਲਈ ਜਿਨ੍ਹਾਂ ਨੂੰ ਵਿਛੋੜਾ ਹੈ ਜਿਨ੍ਹਾਂ ਨੂੰ ਦਰਸ ਪ੍ਰਾਪਤੀ ਨਹੀਂ ਹੋਈ ਜੋ ਵਿਜੋਗ ਹੱਥੋਂ ਦੁਖੀ ਹਨ ਉਨ੍ਹਾਂ ਨੂੰ ਦੁਖ ਦੇਣ ਲਈ ਹੀ ਬਸੰਤ ਦੀ ਉਤਪਤੀ ਹੋਈ ਹੈ, ਓਨ੍ਹਾਂ ਵਾਸਤੇ ਇਹ ਸਭ ਸਮਾਨ ਦੁਖ ਰੂਪ ਹਨ:

ਕਾਂਟੇ ਸੇ ਕਾਜਰ ਕ੍ਰਾਂਤ ਕ੍ਰਿਪਾਨ ਸੀ,

ਸੂਖ ਬਿਆਧ ਬਯਾਰ ਬਹੀ ਰੀ।
ਕਾਕਿ ਸੀ ਕੋਕਿਲ ਕੂਕ ਕਰਾਲ,
ਮਿਨਾਲ ਕਿ ਬਿਜਾਲ ਘਰੀ ਕਿ ਛਰੀ ਰੀ।
ਭਾਹ ਸੋ ਭਉਨ ਭਯਾਨਕ ਭੂਖਨ,
ਜਉਨ ਕੀ ਜ੍ਵਾਲ ਸੋਂ ਜਾਤ ਜਰੀ ਰੀ।
ਬਾਨ ਸੀ ਬੀਨ ਬਿਨਾਂ ਬ੍ਰਿਜਰਾਜ,
ਬਸੰਤ ਕੋ ਅੰਤ ਕਿ ਅੰਤ ਸਖੀ ਰੀ।

ਅਰਥਾਤ (੧) ਸੁਰਮਾ ਕੰਡੇ ਵਾਂਗੂੰ ਚੁਭਦਾ ਹੈ, ਚਾਨਣੀ ਕ੍ਰਿਪਾਣ ਦੀ ਧਾਰ ਵਾਂਗੂੰ ਤ੍ਰਿਖੀ ਲਗਦੀ ਏ। ਦੁਖ ਰੂਪ ਹਵਾ ਅੰਵ ਵਗਦੀ ਏ, ਜਿਵੇਂ ਸੁਕਾ ਈ ਛਡਣਾ ਸੂ। (੨) ਕੋਇਲ ਦੀ ਕੂਕ ਕਾਂ ਵਾਂਗੂੰ ਡਰਾਵੀ ਲਗਦੀ ਏ। ਕੰਵਲ ਡੰਡੀਆਂ ਅੰਵ ਭਾਸਦੀਆਂ ਹਨ, ਜਿਵੇਂ ਫਨੀਅਰ ਨਾਗ, ਘੜੀ ਛੁਰੀ, ਜਾਂ ਕੰਡਿਆਂ ਵਾਲੀ ਛਟੀ ਤਰ੍ਹਾਂ ਲਗਦੀ ਏ। (੩) ਘਰ ਭਠ ਵਾਂਗੂੰ ਤਪਦੇ ਹਨ, ਗਹਿਣੇ ਡਰ ਦੇਣ ਵਾਲੀ ਬਲਾਈਂ! ਹਾਇ! ਚੰਨ ਦੀ ਚਾਨਣੀ ਤਾਂ ਅੱਗ ਨਾਲੋਂ ਭੀ ਵਧੇਰੇ ਸੜਦੀ ਬਲਦੀ ਲਗਦੀ ਏ। ਏਸ ਚਾਨਣੀ ਦੇ ਹੱਥੋਂ ਦੁਖ ਕੇ ਸ਼ੇਖ ਜੀ ਦੁਹਾਈ ਦੇ ਰਹੇ ਹਨ: –

ਪ੍ਰੀਤ ਕੀ ਪਰਨਿ ਬੈਰੀ ਬਿਰਹ ਕੀ ਜੀਤ ਭਈ,
ਹਾਰੇ ਸਭ ਜਤਨ ਜਹਾਂ ਲੌ ਜਾਨੀਅਤ ਹੈ।
ਵੇਦਨ ਘਟੈ ਨ ਬਿਘਟੀ ਸੀ ਵਹੈ ਜਾਤਿ ਸ਼ੇਖ,
ਆਨ ਆਨ ਭਾਂਤਿ ਉਪਚਾਰ ਆਨੀਅਤ ਹੈ।
ਜੰਤ੍ਰ ਹੈ ਨ ਜਰੀ ਕਛੂ ਮਰੀ ਜਾਤ ਕੰਤ ਬਿਨ,
ਨੇਹ ਨਿਰਮੋਹੀ ਕੇ ਨ ਮੰਤ੍ਰ ਮਾਨੀਅਤ ਹੈ।
ਚੰਦਨ ਚਿਤੇਏ ਬਰੈ ਚਾਂਦਨੀ ਨ ਚਾਹੀ ਪਰੈ,
ਚੰਦਾ ਹੂੰ ਕੀ ਓਟ ਕੋ ਚੰਦੋਆ ਤਾਨੀਅਤ ਹੈ।

ਇਸ ਲਈ ਵਿਯੋਗੀਆਂ ਨੂੰ ਇਹ ਸਾਰੇ ਸੁਖ ਦੁਖ ਰੂਪ ਹੋ ਵਾਪਰਦੇ ਹਨ। ਆਦਮੀ ਦੀ ਤਾਂ ਗੱਲ ਈ ਕੀ ਏ, ਜੜ ਜੰਤੂ ਵੀ ਏਨਾ ਦੇ ਸ਼ਤਰੂ ਹੋ ਉਪਹਾਸ ਪਏ ਕਰਦੇ ਹਨ। ਬੰਸਰੀ ਦੀ ਅਵਾਜ਼ ਅਣੀਆਲੇ ਤੀਰ ਵਾਂਗੂੰ ਚੁਭਦੀ ਏ। ਪਜਾਰੇ ਪ੍ਰੀਤਮ ਜੀ ਤੋਂ ਬਿਨਾਂ ਏਹ ਬਸੰਤ ਜੇਠ ਵਾਂਗੂੰ ਤਪ ਰਿਹਾ ਹੈ, ਹਾਇ ਏਹ ਵੈਰੀ ਬਸੰਤ ਪ੍ਰਾਨ ਲੈ ਕੇ ਹੀ ਛਡੇਗਾ।

ਏਤੇ ਪਰ 'ਆਲਮ' ਬਸੰਤ ਯਹ ਬੈਰੀ ਭਯੋ,
ਬਿਸ ਸੀ ਬਿਯਾਰ ਲਾਗੈ ਤੇਹੀ ਬਿਸ ਭਰੀ ਹੈ।
ਕੀਰ ਕੀ ਕਲਹਕਲ ਮਲਯੋ ਮਨ ਕੋਕਿਲਾ ਹੂੰ,

ਕੂਹਿਕ ਕੂਹਿਕ ਕਾਨ ਕਲ ਕਾਨ ਭਰੀ ਹੈ।

ਠੀਕ ਪ੍ਰੇਮ ਕੁਠੇ ਵਿਯੋਗੀਆਂ ਨੂੰ ਕਾਹਦੇ ਬਸੰਤ ਤੇ ਕਾਹਦੀਆਂ ਬਹਾਰਾਂ, ਪ੍ਰੇਮੀਆਂ ਲਈ ਯਾਰਾਂ ਨਾਲ ਹੀ ਬਹਾਰਾਂ ਹਨ, ਪ੍ਰੀਤਮ ਜੀ ਤੋਂ ਬਿਨਾਂ ਸਖਣੀ ਬਹਾਰ ਖਿਜ਼ਾਂ ਨਾਲੋਂ ਭੀ ਵਧੇਰੇ ਦੁਖਦਾਈ ਹੈ:

ਸੋਹਣੀ ਰੁਤ ਬਹਾਰ ਜਾਂ ਆਨ ਪੁੰਨੀ,
ਖਿਲੇ ਬਾਗ ਤੇ ਖ਼ੂਬ ਬਹਾਰ ਹੋਈ।
ਸਬਜ਼ ਬੂਟਿਆਂ ਨੂੰ ਲਗੇ ਫੁਲ ਤਾਜ਼ੇ,
ਹਰੇ ਬਾਗ ਦੇ ਵਿਚ ਗੁਲਜ਼ਾਰ ਹੋਈ।
ਮੈਂਡੇ ਤਤੀ ਦੇ ਭਾ ਬੰਬੂਲ ਫੂਲੇ,
ਸੂਲ ਲੰਘ ਕਲੇਜਿਓਂ ਪਾਰ ਹੋਈ।
ਪੁੰਨੀ ਆਸ ਨਾ ਸ੍ਵਾਸਾਂ ਦੇ ਦਿਨ ਪੁੰਨੇ,
ਐਸੇ ਕਰਮਾਂ ਦੀ ਆਣਕੇ ਹਾਰ ਹੋਈ।
ਨਿਕਲੇ ਦਮ ਨ ਗਮਾਂ ਤੋਂ ਜਾਨ ਛੁਟੇ,
ਖਬਰੇ ਮੌਤ ਨੂੰ ਗਿਆ ਹੈ ਮਾਰ ਕੋਈ।
ਮੰਗੇ ਸੀਸ ਤੇ ਪ੍ਰੀਤਮ ਦੀ ਦਸ ਪਾਵੇ,
ਕਰਾਂ ਉਜ਼ਰ ਨ ਲਏ ਉਤਾਰ ਕੋਈ।

ਹਾਇ! ਪ੍ਰੀਤਮ ਜੀ, ਕਦੇ ਮੈਂ ਗ਼ਰੀਬ ਦੀ ਭੀ ਆਸ ਫੁਲਵਾੜੀ ਫੁਲੇਗੀ? ਏਹ ਮੁਰਝਾਇਆ ਹੋਇਆ ਕਵਲ ਭੀ ਕਦੇ ਟਹਿਕੇਗਾ? ਸਾਂਈਂ! ਬਹੁਤ ਚਿਰ ਬੀਤ ਚੁਕਾ ਹੈ ਹੁਣ ਹੋਰ ਨਾ ਤਰਸਾ, ਮੇਹਰ ਕਰ –"ਦੇਹ ਦਰਸ ਸੁਖ ਦਾਤਿਆ ਮੈ ਗਲ ਲੈਹੁ ਮਿਲਾਇ ਜੀਉ"। ਪਿਆਰੇ ਇਕ ਵਾਰੀ ਤਾਂ ਆਪਣੇ ਤੇਜਸ੍ਵੀ ਭਾਨ ਦਾ ਜਲਾਲ ਵਖਾਲ, ਕੀ ਹੋਇਆ ਮੈਂ ਪਾਪੀ ਸਹੀ, ਤੂੰ ਤੇ ਆਪਣਾ ਬਿਰਦ ਪਾਲ, ਹੁਣ ਹੋਰ ਦੁਖ ਸਹਿਆ ਨਹੀਂ ਜਾਂਦਾ, ਵਾਸਤਾ ਈ, ਪਾ ਮਿਲਾਪ ਦਾ ਖੈਰ, ਭੇਜ ਕਿਸੇ ਆਪਣੇ ਨੂੰ ਜੋ ਮੈਨੂੰ ਤੇਰੇ ਲੜ ਲਾਵੇ, ਓਹ ਸੁਭਾਗ ਸਮਾਂ ਕਦ ਆਵੇਗਾ, ਜਦ ਮੈਂ ਗਰੀਬ ਦੀ ਸੱਧਰ ਪੂਰੀ ਹੋਸੀ। ਏਹ ਆਖਦੇ ਹੋਏ ਕਲਿਆਣ ਦੀ ਸੁਰ ਛੇੜ ਕੁਝ ਗੌਣ ਲਗ ਪਏ।

## ੨

ਸਿੱਖ ਘਰ ਦੀ ਫੁਟ ਦੇ ਫੱਟੇ ਹੋਏ ਰਾਜ ਭਾਗ ਗੁਆ ਚੁੱਕੇ ਸਨ। ਸ੍ਵੈ ਸਤਕਾਰ, ਸ੍ਵੈ ਅਭਿਮਾਨ ਅਤੇ ਨਿਜ ਗੌਰਵ ਨੂੰ ਭੁਲਾ ਚੁੱਕੇ ਸਨ। ਪ੍ਰਸਪਰ ਪ੍ਰੇਮ, ਮੈਤ੍ਰੀ, ਮੁਹੱਬਤ, ਇਤਫਾਕ ਜੇਹੀ ਪਵਿਤ੍ਰ ਵਸਤ ਸਿੱਖਾਂ ਵਿਚੋਂ ਕਾਫੂਰ ਹੋ ਗਈ ਸੀ। ਚੱਪਾ

ਚੱਪਾ ਲਹੂ ਡੋਲ੍ਹ ਕੇ ਪ੍ਰਾਪਤ ਕੀਤੀ ਹੋਈ ਖਾਲਸਾ ਸਲਤਨਤ ਬੁਰਛਾ ਗਰਦੀ ਤੇ ਬੇਵਕੂਫੀ ਨਾਲ ਤਬਾਹ ਹੋ ਚੁੱਕੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਰਯਾਦਾ ਭੁਲਾ, ਸਿੱਖ ਆਪਣੀਆਂ ਰੰਗ ਰਲੀਆਂ ਵਿਚ ਮਗਨ ਸਨ। ਘਰ ਦੀ ਫੁੱਟ ਤੇ ਸਿੱਖਾਂ ਦੀ ਮੂਰਖਤਾ ਤੋਂ ਫ਼ੈਦਾ ਉਠਾਂਦੀ ਹੋਈ ਅੰਗਰੇਜ਼ ਜਾਤੀ, ਇਕ ਵਿਦੇਸ਼ੀ ਹਕੂਮਤ, ਪੰਜਾਬ ਉੱਤੇ ਆਪਣਾ ਅਧਿਕਾਰ ਜਮਾ ਬੈਠੀ ਸੀ। ਧਰਮ ਤੋਂ ਮਰ ਮਿਟਣ ਵਾਲੇ ਸ੍ਵੈਦੇਸ਼ ਪ੍ਰੇਮੀ ਬਹੁਤੇ ਤਾਂ ਮੁਦਕੀ, ਫੇਰੂ ਆਦਿ ਦੀਆਂ ਲੜਾਈਆਂ ਵਿਚ ਸ਼ਹੀਦ ਹੋ ਚੁਕੇ ਸਨ। ਟਾਵੇਂ ਟਾਵੇਂ ਜਿਹੜੇ ਲੜਾਈ ਤੋਂ ਬਚੇ ਸਨ, ਉਨ੍ਹਾਂ ਨੂੰ ਦੇਸ਼ ਨਿਰਵਾਸਤ (ਕਾਲੇ ਪਾਣੀ) ਕੀਤਾ ਗਿਆ ਸੀ। ਪਿੱਛੋਂ ਜੋ ਨਾਮ ਧਰੀਕ ਸਿੱਖ ਰਹੇ, ਓਹ ਸਭ ਜੀ ਹਜ਼ੂਰੀਏ, ਸਰਕਾਰ ਦੇ ਬੇਲੀ ਬਣ ਗਏ! ਆਪਣਾ ਦਬਦਬਾ ਬਿਠਾਣ ਲਈ ਅੰਗਰੇਜ਼ ਮਨ ਭਾਂਦਾ ਅਤਿਆਚਾਰ ਕਰ ਰਹੇ ਸਨ। ਕੋਈ ਅੱਗੋਂ ਕੁਸਕ ਨਹੀਂ ਸੀ ਸਕਦਾ। ਸਿੱਖ ਵਿਸ਼ੇ ਵਿਕਾਰਾਂ ਵਿਚ ਫਸ, ਧਰਮ ਕਰਮ ਛੱਡ ਬੈਠੇ ਸਨ। ਗੁਰਬਾਣੀ ਅਲੋਪ ਹੋ ਗਈ ਸੀ, ਗ੍ਰੰਥ ਸਾਹਿਬ ਉੱਲੀ ਤੇ ਚੂਹਿਆਂ ਨੇ ਖਾ ਲਏ ਸਨ:–

ਜਾਗ ਜਿਨ ਕੇ ਬਡੇਰੇ, ਬਾਣੀ ਪੜ੍ਹਤੇ ਸਵੇਰੇ,
ਗੁਰੂ ਗ੍ਰੰਥ ਬਿਨ ਹੇਰੇ, ਅੰਨ ਜਲ ਪਾਨ ਨ ਕਰੈਂ।
ਤਿਨਹੀ ਕੇ ਨਾਤੀ, ਧੂਪ, ਦੀਪ ਕੀ ਕਹਾਂ ਬਿਖਯਾਤੀ,
ਪਾਇ ਹੈਂ ਨਾ ਝਾਤੀ, ਮੂਸ ਖਾਤ ਗ੍ਰੰਥ ਕੋ ਪਰੈਂ!
ਜਪੁਜੀ ਨਾ ਰਹੁਰਾਸ ਸੁਨੈ ਪੜ੍ਹੈਂ ਕਬੀ ਖ਼ਾਸ,
ਔਰ ਜੇ ਪਢਤ ਪਾਸ, ਹਾਸ ਤਿਨ ਯੋਂ ਰਰੈਂ!
ਕਹਾਂ ਰੱਬ ਬਹਿਰਾ ਹੈ, ਗਹਿਰਾ ਪਕਾਰੈ ਜੋ ਤੂੰ,
ਸ਼ਹਿਰਾਂ ਮੈਂ ਜਾਇ ਲੁਕਮੇ ਰਿਝਾਇ ਲੈ ਤਰੈਂ!
ਐ ਪੈ ਸਿੰਘ ਹੰਸਨ ਕੀ ਅੰਸ ਭ੍ਰੰਸ ਭਈ ਬਹੁ,
ਠੌਰ ਮੈਂ ਨਿਸੰਸ ਬੰਸ ਕਾਕ ਬਾਕ ਹੋ ਗਏ!
ਯਾਹੀ ਤੈ ਸੁ ਸਿੰਘੀ ਰੀਤ ਮਾਹਿ ਤਿਨੈ ਨਾਹ ਪ੍ਰੀਤ,
ਸ਼ਰਮ ਧਰਮ ਨੀਤਿ ਕੁਲਾਚਾਰ ਖੋ ਦਏ!
ਪਢ ਅੰਗ੍ਰੇਜ਼ੀ ਫਾਰਸੀ ਤੈ ਭਏ ਆਰਸੀ ਹੈਂ,
ਖਾਰਸੀ ਸਮਝ ਸ਼ੁਭ ਕਾਮ ਸਭ ਧੋ ਦਏ!
ਜਾਂਗੈ ਬੱਡੀ ਰਾਤ ਤੈਂ ਨਾ ਗੁਰਬਾਣੀ ਗਾਤ ਹੈਂ ਨ,
ਪਿੰਡੇ ਕਬੀ ਨ੍ਹਾਤ ਹੈਂ ਨ ਥਿਰ ਧਿਆਨ ਕੋ ਕਏ!
ਨਿਜ ਤਨ ਤੀਯਾ ਸੁਤ ਸੁਤਾ ਕੇ ਸਿੰਗਾਰ ਰਾਖੈਂ,
ਜੋਊ ਵਹਿ ਭਾਖੇਂ ਰਾਖੈਂ ਆਗੈ ਲਿਆਇ ਤਿਨ ਕੈ!

ਮਾਤ ਪਿਤਾ ਬ੍ਰਿਧਾ ਜੇ ਖਾਨ ਪਹਿਰਾਨ ਚਾਹੈਂ,
ਦੇਕੈ ਗਾਰ ਕੈ ਹੈਂ ਤਿਨੈ ਥੈਲੀ ਰਾਖੀ ਗਿਨ ਕੈ।
ਈਸ ਗੁਰੂ ਹਿੱਤ ਦਸਵੰਧ ਦੈਨਾ ਗਇਓ ਕਿਤ,
ਬੀਸ ਤੀਸਵਾਂ ਭੀ ਹਿੱਸਾ ਦੇਹ ਨਾਹ ਮਿਨ ਕੈ।
ਮੀਰਾਂ ਸੋਂ ਖਿਲਾਤ ਬਜਾਵਤ ਡੌਰੂ ਢੋਲ ਘਰ,
ਸੰਤ ਗੁਰੂ ਗ੍ਰੰਥ ਬਿਨ ਮਾਨ ਨ ਥਾ ਜਿਨਕੈ। (ਪੰਥ ਪ੍ਰਕਾਸ਼)

ਉਪ੍ਰੋਕਤ ਕਵਿਤਾ ਪੜ੍ਹਕੇ ਉਸ ਸਮੇਂ ਦੀ ਸਿੱਖੀ ਦੀ ਦਸ਼ਾ ਹੂਬਹੂ ਅੱਖਾਂ ਅਗੇ ਆ ਖਲੋਂਦੀ ਹੈ। ਸਿੱਖਾਂ ਦੀ ਦਸ਼ਾ ਤੇ ਰਹਿਮ ਕਰ, ਅਕਾਲ ਪੁਰਖ ਨੇ ਸਿੱਖ ਧਰਮ ਦਾ ਪੁਨਰ ਉਥਾਨ ਕਰਨ ਲਈ, ਸਿੱਖ ਰੂਪ ਮੁਰਝਾਈ ਹੋਈ ਫੁਲਵਾੜੀ ਹਰੀ ਭਰੀ ਸਰ ਸਬਜ਼ ਤੇ ਪ੍ਰਫੁਲਤ ਕਰਨ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਭੇਜਿਆ ਜਿਨ੍ਹਾਂ ਨੇ ਭੈਣੀ ਨਾਮ ਪਿੰਡ (ਜ਼ਿਲ੍ਹਾ ਲੁਧਿਆਣਾ) ਵਿਚ ਜਨਮ ਲੈ ਸਿੱਖ ਪੰਥ ਦੀ ਵਾਗ ਡੋਰ ਸੰਭਾਲੀ। ਆਪ ਜੀ ਦੇ ਦਰਸ਼ਨ ਅਤੇ ਬਚਨ ਵਿਚ ਜਾਦੂ ਦਾ ਅਸਰ ਸੀ। ਜੋ ਕੋਈ ਪ੍ਰਤਾਵੇ ਲਈ ਔਂਦਾ ਸਿੱਖ ਬਣਕੇ ਜਾਂਦਾ। ਹਜ਼ਾਰਾਂ ਨਹੀਂ ਲੱਖਾਂ ਘਰਾਣੇ ਮੁੜ ਅਕਾਲ ਪੁਰਖ ਦੀ ਚਰਨੀ ਲਗੇ। ਮਨੁੱਖਾਂ ਤੋਂ ਦੇਵਤੇ, ਕਾਗਾਂ ਤੋਂ ਹੰਸ ਕੀਤੇ। ਆਪ ਨੇ 20 ਸਾਲ ਉਗਰ ਤਪ ਕੀਤਾ। ਇਕ ਦਿਨ ਅਕਾਸ਼ ਬਾਣੀ ਦੁਆਰਾ ਅਕਾਲ ਪੁਰਖ ਨੇ ਕਹਿਆ :–'ਨਾਮ ਦੇ ਉਧਾਰ ਕਰ ਜੀਵਨ ਕਾ ਤੂੰ ਖਰੇ" :

ਪਾਇ ਏਹ ਹੁਕਮ ਪ੍ਰਮੇਸ਼ ਕਾ ਬਿਸ਼ੇਸ਼ ਫਿਰ,
ਰਾਮ ਮ੍ਰਿਗੇਸ਼ ਉਪਦੇਸ਼ ਦੇਨ ਲਾਗਯੋ।
ਫੈਲਿਓ ਜਸ ਭਾਰੀ ਸਿੱਖ ਥੀਏ ਤਾਂਹਿ ਕੇ ਅਪਾਰੀ,
ਸਿੰਘ ਪੰਥ ਬ੍ਰਿਧਾਯੋ ਨਾਮ ਰਸ ਪਾਗਯੋ।
ਹੁਕੇ ਛੁਡਵਾਏ ਰਖਵਾਏ ਕੇਸ ਮੋਨਿਯੋਂ ਕੇ,
ਸੁਧਾ ਛਕ ਥਾਏ ਸਿੱਖ ਭਾਗ ਜਿਨੈਂ ਜਾਗਯੋ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ,
ਠੱਗੀ ਤਜ ਥੀਏ ਸੰਤ ਸਤਿਜੁਗ ਆ ਗਯੋ। (ਪੰਥ ਪ੍ਰਕਾਸ਼)

ਪਰ ਜਿਨ੍ਹਾਂ ਦਿਨਾਂ ਦੀ ਅਸੀਂ ਗੱਲ ਕਰਦੇ ਹਾਂ, ਉਨੀ ਦਿਨੀਂ ਸਤਿਗੁਰੂ ਜੀ ਪ੍ਰਗਟ ਹੋ ਗਏ ਸਨ। ਦਰਸ਼ਨ ਕਰਨ ਵਾਲੇ ਪ੍ਰੇਮੀਆਂ ਦੀ ਆਪ ਦੇ ਦਰਵਾਜ਼ੇ ਉਤੇ ਹਰ ਰੋਜ਼ ਭੀੜ ਰਹਿੰਦੀ। ਹਜ਼ਾਰਾਂ ਸਿੱਖ ਦਰਸ਼ਨ ਲਈ ਔਂਦੇ, ਭਜਨ ਪੁਛ ਜਨਮ ਸਫਲਾ ਕਰਦੇ, ਰੰਗਣ ਚੜ੍ਹ ਜਾਂਦੀ। ਇਕ ਦਿਨ ਜਗਰਾਵਾਂ ਦੇ ਤਪੇ ਦੇ ਥੋਟੇ ਨਗਰ (ਜਿਸ ਦਾ ਨਾਉਂ ਸਤਿਗੁਰੂ ਜੀ ਨੇ ਹਰੀ ਪੁਰ ਰਖਿਆ ਸੀ) ਤੋਂ ਭਾਈ ਸਮੁੰਦ ਸਿੰਘ ਜੀ ਦਰਸ਼ਨ ਕਰਨ ਆਏ। ਭਜਨ ਪੁਛ, ਅੰਮ੍ਰਿਤ ਛਕ, ਸਿੰਘ ਸਜ ਗਏ, ਰੰਗਣ

ਚੜ੍ਹ ਗਈ। ਜਨਮ ਸੌਰ ਗਿਆ, ਜੀਵਨ ਦਾਨ ਮਿਲ ਗਿਆ। ਪਿੰਡ ਜਾਣ ਨੂੰ ਜੀ ਨ ਕਰੇ। ਜੀ ਏਹ ਚਾਹਵੇ ਕਿ ਦਰਸ਼ਨ ਕਰੀ ਜਾਵਾਂ। ਏਧਰ ਪਿਆਰੇ ਸਤਿਗੁਰੂ ਜੀ ਦੀ ਵਰ੍ਹੇ ਗੰਢ ਬਸੰਤ ਪੰਚਮੀ ਨੇੜੇ ਆ ਰਹੀ ਸੀ। ਬਾਬਾ ਸਾਹਿਬ ਸਿੰਘ ਜੀ ਤੇ ਲੱਖਾ ਸਿੰਘ ਜੀ ਦੀਵਾਨ ਦੀਆਂ ਤਿਆਰੀਆਂ ਕਰ ਰਹੇ ਸਨ। ਸਭਨਾਂ ਇਲਾਕਿਆਂ ਵਿਖੇ ਖ਼ਬਰਾਂ ਕੀਤੀਆਂ ਗਈਆਂ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਵਰ੍ਹੇ ਗੰਢ ਨੇੜੇ ਆ ਰਹੀ ਹੈ। ਜਿੱਥੇ ਜਿੱਥੇ ਕੋਈ ਸਿੰਘ ਹੈ, ਦਰਸ਼ਨਾਂ ਨੂੰ ਆਵੇ, ਤੇ ਹੋਰ ਆਪਣੇ ਸੰਗੀਆਂ ਨੂੰ ਭੀ ਨਾਲ ਲਿਆਵੇ। ਨਾਮ ਦਾ ਜਹਾਜ਼ ਤਿਆਰ ਹੈ, ਆਵੇ ਜਿਸ ਨੇ ਪਾਰ ਹੋਣਾ ਹੈ। ਬਾਬੇ ਸਮੁੰਦ ਸਿੰਘ ਹੋਰਾਂ ਨੂੰ ਭੀ ਹੁਕਮ ਹੋਇਆ, ਕਿ ਘਰ ਨੂੰ ਜਾਵੋ ਤੇ ਸਨਬੰਧੀਆਂ ਦੀ ਸੁਰਤ ਲੈਂਦੇ ਹੋਏ ਆਪਣੇ ਤੱਪੇ ਦੇ ਪ੍ਰੇਮੀਆਂ ਨੂੰ ਨਾਲ ਲੈ ਕੇ ਬਸੰਤ ਪੰਚਮੀ ਨੂੰ ਹਾਜ਼ਰ ਹੋਵੋ।

ਦਰਸ਼ਨ ਦਾ ਰਸ ਛੱਡਣ ਨੂੰ ਜੀ ਤੇ ਚਾਹੁੰਦਾ ਨਹੀਂ ਸੀ, ਪਰ ਫੇਰ ਔਣ ਦੀ ਆਸ ਸੀ। ਅਤੇ ਛੇਤੀ ਔਣ ਦੀ ਆਸ ਸੀ, ਇਸ ਲਈ ਸਤਿਗੁਰੂ ਦੇ ਹਜ਼ੂਰ ਬੇਨਤੀ ਕੀਤੀ, "ਹੇ ਸਾਈਂ ਆਪਣੇ ਚਰਨਾਂ ਨਾਲੋਂ ਨ ਵਿਛੋੜ। ਮੇਹਰ ਕਰ, ਚਰਨਾਂ ਦੀ ਮੌਜ ਵਿਚ ਹੀ ਰੱਖ। ਹੁਣ ਦੁਖਦਾਈ ਵਿਛੋੜਾ ਨਾ ਵਾਪਰੇ। ਪਤਿਤ ਪਾਵਨ ਬਿਰਦ ਸੁਣ ਤੇਰੇ ਦੁਆਰੇ ਆ ਢੱਠੇ ਹਾਂ। ਬਖ਼ਸ਼ ਲੈ, ਜਗਤ ਜਲੰਦਾ ਰੱਖ ਲੈ। ਕਾਮ ਕ੍ਰੋਧ ਆਦਿ ਮਹਾਂ ਦਾਵਾ ਅਗਨ ਪ੍ਰਜਵਲਤ ਹੋਈ ਸੰਸਾਰ ਨੂੰ ਸਾੜ ਰਹੀ ਹੈ। ਚਰਨਾਂ ਤੋਂ ਵਿਛੜ ਏਸ ਤੋਂ ਬਚਣਾ ਅਸੰਭਵ ਹੈ। ਡਰ ਹੈ, ਮਤੇ ਏਸ ਦਾ ਜ਼ੋਰ ਪੈ ਜਾਵੇ। ਬੇਨਤੀ ਕਰਦੇ ਹੋਏ ਚਰਨਾਂ ਤੇ ਢਹਿ ਵਿਰਾਗੀ ਹੋ ਗਏ। ਜਗਤ ਤਾਰਕ ਸਾਈਂ ਨੇ ਥਾਪੜਾ ਦਿੱਤਾ, ਕੰਡ ਤੇ ਹੱਥ ਫੇਰ, ਸਿਰ ਚਾ, ਹੁਕਮ ਕੀਤਾ:-

"ਜਾਓ ਘਰ ਦਾ ਪਤਾ ਲਵੋ, ਬਹੁਤ ਦਿਨ ਆਇਆਂ ਨੂੰ ਹੋ ਗਏ ਹਨ। ਤੁਹਾਡੇ ਹੱਥੋਂ ਬਹੁਤ ਜੀਵਾਂ ਦਾ ਭਲਾ ਹੋਣਾ ਹੈ। ਜਾਓ ਇਲਾਕੇ ਦੀ ਸੰਗਤ ਨੂੰ ਨਾਲ ਲੈ ਕੇ ਛੇਤੀ ਹਾਜ਼ਰ ਹੋਵੋ। ਭੰਬਲ ਭੂਸੇ ਖਾ ਰਹੀਆਂ ਰੂਹਾਂ ਨੂੰ ਸਤਿਗੁਰੂ ਦੀ ਸ਼ਰਨ ਲਾਵੋ। ਭਜਨ ਬਾਣੀ ਤਕੜੇ ਹੋ ਕੇ ਕਰਨਾ। ਗੁਰੂ ਆਪ ਦੇ ਸਦਾ ਅੰਗ ਸੰਗ ਹੈ।" ਹੁਕਮ ਲੈ ਸਮੁੰਦ ਸਿੰਘ ਜੀ ਖੋਟਿਆਂ ਨੂੰ ਤੁਰ ਪਏ। ਰਾਤ ਰਾਹ ਵਿਚ ਗੁਜ਼ਾਰੀ। ਅਗਲਾ ਦਿਲ ਭੀ ਟੁਰਦਿਆਂ ਲੰਘਿਆ। ਖਿਆਲ ਸੀ ਕਿ ਅੱਜ ਘਰ ਚੱਲਕੇ ਹੀ ਦਮ ਲੈਣਾ ਹੈ, ਪਰ ਲੋਪੋਂ ਪੁਜਦਿਆਂ ਹੀ (ਜਿਥੋਂ ਅਜੇ ਖੋਟੇ "ਹਰੀ ਪੁਰਾ" ਚਾਰ ਪੰਜ ਕੋਹ ਦੀ ਵਿਥ ਤੇ ਸੀ) ਦਿਨ ਬੀਤ ਗਿਆ। ਸੂਰਜ ਭਗਵਾਨ ਆਪਣੀ ਯਾਤ੍ਰਾ ਪੂਰੀ ਕਰਦੇ ਹੋਏ ਅਸਤਾਚਲ ਜਾ ਬਿਰਾਜੇ। ਚੰਦੇ ਦੀ ਨਿਰਮਲ ਤੇ ਸਰਦ ਚਾਨਣੀ ਬਾਂਕੀ ਅਦਾ ਨਾਲ ਮੁਸਕਰੌਂਦੀ ਹੋਈ ਝੂਮ ਝੂਮ ਫੁਲਾਂ ਨਾਲ ਜੀ ਬਹਿਲਾਣ ਲੱਗੀ। ਨੀਲੇ ਅਕਾਸ਼ ਉਤੇ ਮਧੁਰ ਹਾਸ ਕਰਦੇ ਹੋਏ ਤਾਰੇ ਆਪਣੀ ਵਚਿਤਰ ਪ੍ਰਭਾ ਦਰਸਾਨ

ਲੱਗੇ। ਦਿਨ ਭਰ ਦੇ ਕੰਮ ਕਾਜ ਤੋਂ ਥੱਕੇ ਹੁਟੇ ਜੀਵ ਨਿੰਦ੍ਰਾ ਦੇਵੀ ਦੀ ਗੋਦ ਵਿਚ ਪਏ ਅਰਾਮ ਲੈ ਰਹੇ ਸਨ। ਚਾਰੇ ਬੰਨੇ ਚੁਪ ਦਾ ਰਾਜ ਸੀ। ਹਵਾ ਨਾਲ ਹਿਲਦੇ ਰੁਖਾਂ ਦੇ ਪਤਰਾਂ ਵਿੱਚੋਂ ਨਿਕਲੀ ਹੋਈ ਸਾਂ-ਸਾਂ ਦੀ ਅਵਾਜ਼ ਭਯਾਨਕ ਡਰੌਣੀ ਪ੍ਰਤੀਤ ਹੁੰਦੀ ਸੀ, ਪੰਛੀ ਆਪਣੇ ਆਹਲਣਿਆਂ ਵਿਚ ਅਰਾਮ ਕਰ ਰਹੇ ਸਨ। ਪਰ ਬਾਬਾ ਸਮੁੰਦ ਸਿੰਘ ਜੀ ਆਤਮ ਰਸ ਵਿਚ ਮਗਨ ਆਪਣੀ ਧੁਨ ਵਿਚ ਵਗੇ ਤਗੀ ਤੁਰੇ ਜਾ ਰਹੇ ਸਨ। ਦ੍ਰਿੜ ਸੰਕਲਪ ਸੀ ਕਿ ਪਿੰਡ ਜਾ ਕੇ ਹੀ ਸਾਹ ਲੈਣਾ ਹੈ। ਪਰ ਅਚਾਨਕ ਇਕ ਡਾਢੀ ਮਿੱਠੀ ਸੁਰੀਲੀ ਤੇ ਦਿਲ ਖਿਚਵੀਂ ਬ੍ਰਿਹੋਂ ਭਰੀ ਪਿਆਰ ਵਾਲੀ ਮਧੁਰ ਸੁਰ ਆਪ ਜੀ ਦੇ ਕੰਨੀਂ ਪਈ। ਇੰਞ ਪ੍ਰਤੀਤ ਹੋਇਆ ਜਿਵੇਂ ਕੋਈ ਡਾਢੀ ਤਰਲਿਆਂ ਭਰੀ ਸੁਰ ਵਿਚ ਆਪਣੇ ਦੁਖਾਂ ਦੀ ਵੇਦਨ ਦੇ ਸੱਲ ਵਿਚ ਕੀਰਨੇ ਪਾ ਰਿਹਾ ਹੈ। ਅਵਾਜ਼ ਵਿਚ ਕਮਾਲ ਸੀ, ਰਹੱਸ ਸੀ, ਕੋਈ ਜਾਦੂ ਦਾ ਅਸਰ ਸੀ। ਸੁਣਦਿਆਂ ਹੀ ਬਾਬਾ ਜੀ ਦਾ ਕਲੇਜਾ ਧੂਹਿਆ ਗਿਆ। ਆਵਾਜ਼ ਦੀ ਸੇਧ ਤਕ ਅੰਞ ਨਸੇ ਜਿਵੇਂ ਮੰਤ੍ਰ ਮੁਗਧ ਨਾਗ ਬੀਨ ਵੱਲ ਨਸਦਾ ਹੈ। ਥੋੜ੍ਹੀ ਦੂਰ ਜਾਣ ਤੇ ਛੋਟਾ ਜੇਹਾ ਬਗੀਚਾ ਨਜ਼ਰ ਪਿਆ, ਜਿਸ ਦੁਆਲੇ ਮਲ੍ਹਿਆਂ ਦੇ ਛਾਪੇ ਸੰਘਣੇ ਲਾਏ ਹੋਏ ਸਨ, ਜਿਨ੍ਹਾਂ ਦੀ ਬਾੜ ਨੂੰ ਭੰਨ ਕੋਈ ਅੰਦਰ ਨਹੀਂ ਸੀ ਜਾ ਸਕਦਾ। ਵਾਟਿਕਾ ਦੇ ਨੇੜੇ ਜਾਣ ਤੇ ਸਾਫ਼ ਪ੍ਰਤੀਤ ਹੋ ਗਿਆ ਕਿ ਆਵਾਜ਼ ਬਾਗ ਦੇ ਅੰਦਰੋਂ ਹੀ ਆ ਰਹੀ ਹੈ। ਬਾਗ਼ ਦੇ ਅੰਦਰ ਜਾਣ ਲਈ ਮਨ ਉਤਾਵਲਾ ਹੋ ਰਿਹਾ ਸੀ, ਪਰ ਬੂਹਾ ਕਿਤੇ ਨਜ਼ਰ ਨਾ ਪਏ। ਬੂਹੇ ਦੀ ਭਾਲ ਵਿਚ ਬਾਗ਼ ਦੇ ਦੁਆਲੇ ਫਿਰਨ ਲੱਗੇ। ਥੋੜ੍ਹੀ ਦੂਰ ਜਾਣ ਤੇ ਲਹਿੰਦੇ ਬੰਨੇ ਵਾੜ ਵਿਚ ਇਕ ਖਿੜਕੀ ਲੱਗੀ ਨਜ਼ਰ ਆਈ ਜਿਸ ਨੂੰ ਖੋਲ੍ਹ ਆਪ ਅੰਦਰ ਹੋ ਗਏ। ਕੀ ਦੇਖਦੇ ਹਨ ਕਿ ਏਹ ਮਨੋਹਰ ਪੁਸ਼ਪ ਵਾਟਿਕਾ ਆਪਣੀ ਅਦਿਭੁਤ ਤੇ ਨਿਰਾਲੀ ਛਟਾ ਦਿਖਾਣ ਲਈ ਅਦੁਤੀ ਹੈ। ਕਈ ਪਰਕਾਰ ਦੇ ਰੰਗ ਬਿਰੰਗੇ ਫੁਲ ਤੇ ਫਲ ਇਸ ਦੀ ਸ਼ੋਭਾ ਨੂੰ ਵਧਾ ਰਹੇ ਹਨ। ਚੌਹਾਂ ਕੋਨਾਂ ਤੋਂ ਚਾਰ ਸੜਕਾਂ ਨਿਕਲ ਵਿਚਕਾਰ ਕੱਠੀਆਂ ਜਾ ਹੁੰਦੀਆਂ ਹਨ, ਜਿਨ੍ਹਾਂ ਦੇ ਵਿਚਕਾਰ ਇਕ ਚਬੂਤਰਾ ਬਣਿਆ ਹੋਇਆ ਹੈ ਜਿਸ ਦੇ ਨਾਲ ਖੁਸ਼ਬੂਦਾਰ ਫੁਲ ਮਹਿਕਦੇ ਹੋਏ ਆਪਣਾ ਜੋਬਨ ਦਿਖਾ ਰਹੇ ਹਨ। ਥੜ੍ਹੇ ਉੱਤੇ ਇਕ ਪੰਜਾਹ ਸੱਠ ਸਾਲ ਦੀ ਆਯੂ ਦਾ ਸਾਧੂ ਬੈਠਾ ਹੋਇਆ ਹੈ। ਧੁੰਨੀ ਤੀਕ ਅਪੜਿਆ ਹੋਇਆ ਕਰੜ ਬਰੜਾ ਦਾਹੜਾ ਚੇਹਰੇ ਦਾ ਪ੍ਰਭਾਵ ਤੇ ਦਬਦਬਾ ਜ਼ਾਹਰ ਕਰ ਰਿਹਾ ਹੈ। ਸਰੀਰ ਅਡੋਲ ਹੈ, ਇਸ ਦੇ ਵੈਰਾਗੀ ਤੇ ਤੇਜਸ੍ਵੀ ਚੇਹਰੇ ਤੋਂ ਪਵਿਤ੍ਰਤਾ ਪਈ ਟਪਕਦੀ ਏ। ਦਰਸ਼ਨ ਕਰਦਿਆਂ ਹੀ ਚਿਤ ਸ਼ਾਂਤ ਹੁੰਦਾ ਹੈ। ਜਿਵੇਂ ਬਾਗ ਦੀ ਸੁਗੰਧਤ ਹਵਾ ਦਮਾਗ ਨੂੰ ਪਰਫੁਲਤ ਕਰਦੀ ਹੈ, ਤਿਵੇਂ ਇਸ ਇਲਾਹੀ ਨੂਰ ਯੋਗੀ ਰਾਜ ਦਾ ਨਿਰਮਲ ਪਰਭਾਉ ਆਤਮਾ ਨੂੰ ਤਰਾਵਤ ਦੇਂਦਾ ਹੈ। ਭਗਵੇ ਰੰਗ ਦੀ ਚਾਦਰ ਨਾਲ ਸਰੀਰ ਕੱਜਿਆ

ਹੋਇਆ ਹੈ, ਅਤੇ ਏਸ ਰੰਗ ਦਾ ਹੀ ਚਖੂਟਾ ਸੀਸ ਉਤੇ ਸਜਾਇਆ ਹੋਇਆ ਹੈ। ਨੇਤਰ ਬੰਦ ਹਨ, ਗੁਲਾਬੀ ਚੇਹਰੇ ਤੇ ਦੋ ਕੁ ਹੰਝੂ ਤ੍ਰੇਲ ਵਾਂਗੂੰ ਪਏ ਜਾਪਦੇ ਹਨ। ਨਰਮ ਨਰਮ ਪਪੀਸੀਆਂ ਵਰਗੇ ਹੋਠਾਂ ਵਿਚੋਂ ਦਿਲ ਵਿੰਨਵੀਂ ਸੁਰ ਨਿਕਲ ਰਹੀ ਹੈ। ਬਾਬਾ ਸਮੁੰਦ ਸਿੰਘ ਜੀ ਉਸ ਯੋਗੀ ਰਾਜ ਸਾਧੂ ਦੇ ਅੱਗੇ ਜਾ ਖਲੋਤੇ, ਪਰ ਉਨ੍ਹਾਂ ਨੂੰ ਕੋਈ ਪਤਾ ਨਹੀਂ ਕਿ ਏਥੇ ਕੋਈ ਦੂਜਾ ਆਦਮੀ ਆਇਆ ਹੈ ਜਾਂ ਨਹੀਂ। ਆਪਣੇ ਆਪ ਵਿਚ ਮਗਨ ਹੋਏ ਅਨੰਦ ਨਾਲ ਸ਼ਾਮ ਕਲਿਆਣ ਗਾ ਰਹੇ ਹਨ ਜਿਸ ਦੀ, ਨੇੜੇ ਹੋਣ ਕਰਕੇ ਹੁਣ ਸਾਫ਼ ਸਮਝ ਪੈਂਦੀ ਸੀ, ਜੋ ਏਹ ਸੀ:-

ਹਮਾਰੈ ਏਹ ਕ੍ਰਿਪਾ ਕੀਜੈ।
ਅਲਿ ਮਕਰੰਦ ਚਰਨ ਕਮਲ ਸਿਉਂ,
ਮਨ ਫੇਰ ਫੇਰ ਰੀਝੈ!
ਆਨ ਜਲਾਂ ਸਿਉ ਕਾਜ ਨ ਕਛੂਐ,
ਹਰਿ ਬੂੰਦ ਚਾਤ੍ਰਿਕ ਕਉ ਦੀਜੈ!
ਬਿਨ ਮਿਲਬੇ ਨਾਹੀ ਸੰਤੋਖਾ
ਪੇਖ ਦਰਸਨ ਨਾਨਕ ਜੀਜੈ! (ਕਲਿਆਣ ਮ: ੫)

ਸ਼ਬਦ ਕੀ ਸੀ ਇਕ ਦੁਖੀ ਦਿਲ ਦੇ ਕੀਰਨੇ ਸਨ, ਜੋ ਇਕ ਸੰਸਾਰ ਵਿਰੱਕਤ ਸਾਧੂ ਆਪਣੀ ਸੱਧਰ ਪੂਰੀ ਹੁੰਦੀ ਨਾ ਵੇਖ ਪ੍ਰੀਤਮ ਦੀ ਯਾਦ ਵਿਚ ਲਿੱਲਾਂ ਦੇਂਦੇ ਹੋਏ ਕੂਕ ਰਹੇ ਸਨ।

ਹੁਣ ਪ੍ਰੇਮ ਭਿੰਨੀਆਂ ਅੱਖਾਂ ਖੁਲ੍ਹੀਆਂ, ਪਰ ਚੰਗੀ ਤਰ੍ਹਾਂ ਨਾ ਖੁਲ੍ਹ ਸਕੀਆਂ। ਘਾਹ ਉਤੇ ਤ੍ਰੇਲ-ਤੁਪਕੇ ਮੋਤੀਆਂ ਵਾਂਗ ਡਲ੍ਹਕਦੇ ਨਜ਼ਰ ਆ ਰਹੇ ਸਨ। ਇੰਜ ਜਾਪੇ ਜਿਵੇਂ ਕੁਦਰਤ ਰੋ ਰਹੀ ਹੁੰਦੀ ਹੈ। ਠੰਡਾ ਹਾਉਕਾ ਭਰ ਆਖਣ ਲੱਗੇ:

ਮੈਂ ਰੋਵੰਦੀ ਸਭ ਜਗ ਰੁੰਨਾ ਰੁੰਨੜੇ ਵਣਹੁ ਪੰਖੇਰੂ।
ਇਕ ਨਾ ਰੁੰਨਾ ਮੇਰੇ ਤਨ ਕਾ ਬਿ੍ਹਾ ਜਿਨ ਹਉ ਪਿਰਹੁ ਵਿਛੋੜੀ।

ਇਹ ਆਖਦੇ ਹੀ ਵਿਸਮਾਦ ਰੰਗ ਵਿਚ ਮਗਨ ਹੋ ਗਏ, ਸਮਾਧੀ ਲਗ ਗਈ, ਅਤੇ ਫੇਰ ਚਿਰ ਕੁਝ ਨਾ ਬੋਲੇ।

ਏਧਰ ਬਾਬਾ ਸਮੁੰਦ ਸਿੰਘ ਜੀ ਦੀ ਅਸਚਰਜ ਦਸ਼ਾ ਸੀ। ਆਪ ਨੂੰ ਸਭ ਕੁਝ ਵਿਸਰ ਚੁਕਾ ਸੀ, ਕਿ ਕਿਧਰੋਂ ਆਏ ਹਾਂ ਤੇ ਕਿਥੇ ਚਲੇ ਸਾਂ। ਪਿਆਰ ਭਰੀ ਨਿਗਾਹ ਨਾਲ ਸਾਧੂ ਵਲ ਤੱਕਦਿਆਂ-੨ ਟਿਕ ਟਿਕੀ ਬਝ ਗਈ। ਨੇਤ੍ਰ ਸਜਲ ਹੋ ਗਏ। ਬਿਰਤੀ ਸਤਿਗੁਰੂ ਦੇ ਚਰਨਾਂ ਵਿਚ ਲੀਨ ਹੋ, ਅਭੇਦ ਹੋ ਗਈ। ਆਪਾ ਵਿਸਰ ਗਿਆ। ਮਨ ਬੇਨਤੀ ਵੱਲ ਜੁੜ ਗਿਆ-

ਹੇ ਚੀਨੀ ਵਾਲੇ ਸਾਂਈ, ਹੇ ਅਰਸ਼ਾਂ ਕੁਰਸ਼ਾਂ ਦੇ ਮਾਲਿਕ ਤੇਰੇ ਘਰ ਕਿਹੜੀ

ਗੱਲ ਦਾ ਘਾਟਾ ਹੈ। ਕਰ ਵਿਚਾਰੇ ਤੇ ਮੇਹਰ ਦੀ ਨਿਗਾਹ, ਲਾ ਚਰਨੀ। ਆਪਣਿਆਂ ਨੂੰ ਅਪਨਾ ਲੈ। ਮਾੜੇ ਚੰਗੇ ਤੇਰੇ ਹਾਂ। ਭੁੱਲੇ ਭਟਕੇ ਤੇਰੇ ਹਾਂ। ਤੇਰੇ ਹਾਂ, ਸਾਈਆਂ ਤੇਰੇ ਹਾਂ। ਲੜ ਲਾ ਲੈ:-

'ਜਗਤ ਜਲੰਦਾ ਰਖ ਲੈ ਅਪਣੀ ਕਿਰਪਾ ਧਾਰ।
ਜਿਤ ਦੁਆਰੈ ਉਬਰਹਿ ਤਿਤੈ ਲੇਹੁ ਉਬਾਰ।'

ਜ਼ਮੀਨ ਵਗੀ ਹੋਈ ਹੈ, ਸਾਫ਼ ਹੈ, ਕੇਵਲ ਬੀ ਪੌਣ ਦੀ ਲੋੜ ਹੈ।

ਹੁਣ ਸੰਤ ਜੀ ਦੀ ਹੋਸ਼ ਪਰਤੀ। ਅੱਖਾਂ ਖੁਲ੍ਹੀਆਂ ਪਰ ਅਥਰੂ ਅਜੇ ਜਾਰੀ ਸਨ, ਕੀ ਦੇਖਦੇ ਹਨ, ਕਿ ਆਪ ਦੇ ਸੌਂਹੇ ਇਕ ਲੰਮਾ ਸਰੀਰ, ਭਰਵਾਂ ਕੱਦ, ਅੱਖਾਂ ਨੀਵੀਆਂ ਨਿਮਰਤਾ ਪੂਰਤ, ਗੁਰਮੁਖੀ ਦਾੜ੍ਹਾ, ਗਲ਼ ਅੰਗਰਖਾ ਪਾਈ, ਸਿੱਧਾ ਦਸਤਾਰਾ ਸਜਾਈ, ਕੇਸਾਂ ਦੇ ਜੂੜੇ ਦੇ ਅਗਲੇ ਬੰਨੇ, ਚਿੱਟੇ ਦਸਤਾਰੇ ਉਤੇ ਸਰਬ ਲੋਹ ਦਾ ਲਿਸ਼ਕਾਰੇ ਮਾਰਦਾ ਖੰਡਾ, ਗਲ਼ ਸਵੇਤ ਉਂਨ ਦੀ ਮਾਲਾ, ਮੋਢੇ ਉਤੇ ਅਗਲੇ ਬੰਨੇ ਸਰਬ ਲੋਹੇ ਦਾ ਗੜਵਾ ਤੇ ਪਿਛਲੇ ਬੰਨੇ ਆਸਣ ਵਿਚ ਕਛਹਿਰਾ ਆਦਿ ਜ਼ਰੂਰੀ ਵਸਤਰ ਲਟਕਦੇ ਹਨ। ਚੇਹਰੇ ਉਤੇ ਸ਼ਾਂਤੀ ਅਤੇ ਪਵਿਤ੍ਰਤਾ ਦੇ ਚਿੰਨ੍ਹ ਹਨ। ਇਕ ਵਚਿਤ੍ਰ ਪ੍ਰਕਿਰਤੀ ਦਾ ਬੰਦਾ ਖੜਾ ਜਾਪੇ।

ਜਿਸ ਵੱਲ ਡਾਢੀ ਅਚਰਜਤਾ ਭਰੀ ਨਿਗਾਹ ਨਾਲ ਤਕਦੇ ਹੋਏ ਯੋਗੀ ਰਾਜ ਜੀ ਕਹਿ ਰਹੇ ਹਨ, "ਕੀ ਮੈਂ ਸੁਪਨਾ ਦੇਖ ਰਿਹਾ ਹਾਂ?" ਅੱਖਾਂ ਮੀਟ ਲਈਆਂ, ਖੋਲ੍ਹੀਆਂ। ਫੇਰ ਮੀਟੀਆਂ, ਤੇ ਫੇਰ ਖੋਲ੍ਹੀਆਂ। ਪਰ ਉਹ ਦ੍ਰਿਸ਼ ਓਵੇਂ ਹੀ ਅੱਖਾਂ ਅਗੇ ਪਿਆ ਜਾਪੇ। ਨਿਸਚਾ ਹੋ ਗਿਆ, ਸੁਪਨਾ ਨਹੀਂ ਪ੍ਰਤੱਖ ਹੈ, ਜਾਗ੍ਰਤ ਹੈ। ਜਿਵੇਂ ਕਿਵੇਂ ਜੀ ਕਰੜਾ ਕਰਕੇ ਯੋਗੀ ਰਾਜ ਬੁਲ੍ਹ ਖੋਲ੍ਹ ਨਵੇਂ ਆਏ ਅਪਰਚਤ ਮਨੁਸ਼ ਨੂੰ ਸੰਬੋਧਨ ਕਰਦੇ ਹੋਏ ਬੋਲੇ:-

ਆਪ ਜੀ ਦਾ ਸ਼ੁਭ ਆਗਮਨ ਕਿਸ ਬੰਨਿਓਂ ਹੋਇਆ ਹੈ, ਕਿਹੜੀ ਧਰਤੀ ਨੂੰ ਤਾਰਨ ਚਲੇ ਜੇ। ਆਪ ਜੀ ਦੇ ਦਰਸ਼ਨ ਵਿਚ ਡਾਢੀ ਖਿੱਚ ਹੈ ਜੁ ਕਲੇਜੇ ਨੂੰ ਚੁੰਬਕ ਵਾਂਗੂੰ ਆਪ ਜੀ ਵੱਲ ਧੂਹੰਦੀ ਹੈ। ਦਰਸ਼ਨ ਨਾਲ ਚਿਤ ਸ਼ਾਂਤ ਹੋ ਗਿਆ ਹੈ। ਪਤਾ ਨਹੀਂ ਜੋ ਆਪ ਜੀ ਨਾਲ ਬੇਵਸਾ ਪ੍ਰੇਮ ਕਿਉਂ ਹੋ ਰਿਹਾ ਹੈ। ਲਗਦਾ ਏ ਜਿਵੇਂ ਆਪ ਮੇਰੇ ਪਹਿਲਾਂ ਦੇ ਹੀ ਜਾਣੂ ਹੋ। ਅੱਜ ਤੋਂ ਪਹਿਲੇ, ਇਹੋ ਜੇਹੇ ਚੰਗੇ, ਸਭ ਤੋਂ ਸੱਚੇ-ਸੁੱਚੇ ਤੇ ਉੱਚੇ ਮਨੁਸ਼ ਨੂੰ ਕਦੇ ਨਹੀਂ ਡਿੱਠਾ। ਕੀ ਆਪ ਮਨੁੱਸ਼ ਹੋ? ਨਹੀਂ! ਮਨੁੱਸ਼ ਏਡੇ ਚੰਗੇ ਨਹੀਂ ਹੁੰਦੇ। ਤਾਂ ਕੀ ਆਪ ਦੇਵਤਾ ਹੋ, ਜਾਂ ਕੀ ਮੇਰੀ ਵੇਦਨ ਸੁਣ ਰੱਬ ਦਾ ਦਿਲ ਪਸੀਜ ਗਿਆ ਹੈ, ਜੋ ਮੇਰੇ ਦੁਖੜੇ ਦੂਰ ਕਰਨ ਲਈ ਅਰਸ਼ਾਂ ਤੋਂ ਆਪ ਨੂੰ ਭੇਜਿਆ ਸੂ। ਜਾਂ (ਸੈਦੋ ਵਾਲੇ ਯੋਗੀ ਰਾਜ ਦੇ ਵਾਕ ਪੂਰੇ ਹੋ ਰਹੇ ਹਨ, ਜੋ ਉਨ੍ਹਾਂ ਆਖੇ ਸਨ ਕਿ "ਉਹ ਪਿਆਰਾ ਆਪਣਾ ਪਤਾ ਕੋਈ ਆਪਣਾ ਭੇਜਕੇ ਆਪ ਹੀ

ਦਸੇਗਾ") ਮੇਰੇ ਅਨ-ਡਿਠੇ ਪ੍ਰੀਤਮ ਪਿਆਰੇ ਨੇ ਆਪਣਾ ਪਤਾ ਦੱਸਣ ਲਈ ਹੀ ਕਿਸੇ ਆਪਣੇ ਨੂੰ ਭੇਜਿਆ ਹੈ। ਆਪ ਕੋਈ ਵੀ ਕਿਉਂ ਨਾ ਹੋਵੇ। ਮੇਰੇ ਆਸ਼ਰਮ ਤੇ ਚੱਲੋ ਅਤੇ ਅੱਜ ਮੇਰੀ ਪ੍ਰਾਹੁਣਚਾਰੀ ਪ੍ਰਵਾਨ ਕਰਦੇ ਹੋਏ ਕੁਟੀਆ ਵਿਚ ਚਰਨ ਪਾਓ, ਅਤੇ ਪਾਵਨ ਚਰਨ ਧੂੜੀ ਨਾਲ ਪਵਿਤਰ ਕਰੋ। ਹੁਣ ਬਾਬਾ ਸਮੁੰਦ ਸਿੰਘ ਜੀ ਦੀ ਸਮਾਧੀ ਖੁਲ੍ਹ ਚੁੱਕੀ ਸੀ, ਅਤੇ ਮਨ ਬੇਨਤੀ ਵੱਲੋਂ ਹਟ ਸਾਧੂ ਦੀ ਵਿਥਿਆ ਜਾਨਣ ਲਈ ਉਤਾਵਲਾ ਹੋ ਰਿਹਾ ਸੀ। ਉਨ੍ਹਾਂ ਦਾ ਅੱਜ ਹੀ ਪਿੰਡ ਜਾਣ ਦਾ ਵਿਚਾਰ ਭੀ ਹਟ ਚੁਕਾ ਸੀ। ਰਾਤ ਢੇਰ ਲੰਘ ਚੁਕੀ ਸੀ। ਯੋਗੀ ਰਾਜ ਜੀ ਆਪਣੇ ਆਸਣ ਤੋਂ ਉਠੇ, ਅਤੇ ਬਾਬਾ ਜੀ ਦਾ ਹੱਥ ਫੜ ਨਿਮਰਤਾ ਪੂਰਵਕ, ਜੀ ਆਇਆਂ ਨੂੰ ਆਖਦੇ ਹੋਏ ਸ਼ਰਧਾ ਤੇ ਪ੍ਰੇਮ ਨਾਲ ਆਪਣੀ ਕੁਟੀਆ ਵੱਲ ਲੈ ਤੁਰੇ।

ਚੜ੍ਹਦੇ ਬੰਨੇ ਕੁਝ ਦੂਰ ਜਾਣ ਤੇ ਬਾਗ਼ ਦੀ ਨੁਕਰ ਵਿਚ ਛੋਟੀ ਜਿਹੀ ਕੱਖਾਂ ਦੀ ਕੁਟੀਆ ਨਜ਼ਰ ਆਈ। ਬੂਹਾ ਪਹਿਲੇ ਹੀ ਲੱਥਾ ਹੋਇਆ ਸੀ। ਦੋਵੇਂ ਜਣੇ ਅੰਦਰ ਲੰਘ ਗਏ। ਕੇਸਰ ਅਤੇ ਕੁਸ਼ਾ ਆਦਿ ਦਾ ਵਿਛੌਣਾ ਵਿਛਿਆ ਹੋਇਆ ਸੀ, ਅਤੇ ਦੋ ਹੀ ਆਦਮੀਆਂ ਦੇ ਅਰਾਮ ਕਰਨ ਜੋਗਾ ਥਾਂ ਸੀ।

ਬਾਬਾ ਜੀ ਕਮਰ ਕੱਸਾ ਖੋਲ੍ਹ ਆਸਣ ਵਿਛਾ ਬੈਠ ਗਏ। ਸਾਧੂ ਨੇ ਸੰਤਰੇ-ਮਾਲਟੇ ਆਦਿ ਕੁਝ ਫਲ ਖਾਣ ਲਈ ਬਾਬਾ ਜੀ ਅਗੇ ਰੱਖੇ, ਬਾਬਾ ਜੀ ਨੇ ਫਲ ਲੈ ਲਏ ਅਤੇ ਨਿਮਰਤਾ ਪੂਰਵਕ ਪੁਛਿਆ -

"ਮਹਾਤਮਾ ਜੀ, ਖੂਹ ਕਿਸ ਬੰਨੇ ਹੈ!" ਸਾਧੂ ਨੇ ਕਿਹਾ -"ਜਲ ਦੀ ਲੋੜ ਹੈ, ਤਾਂ ਮੇਰੀ ਚਿੱਪੀ ਭਰੀ ਹੋਈ ਹੈ। ਏਸ ਵਿਚੋਂ ਵਰਤ ਲਓ।" ਪਰ ਬਾਬਾ ਜੀ ਨੇ ਨ ਮੰਨਿਆ, ਕਿਹਾ - "ਕ੍ਰਿਪਾ ਕਰਕੇ ਖੂਹ ਦੀ ਦੱਸ ਪਾਓ, ਉਥੇ ਜਾ ਕੇ ਹੀ ਮੈਂ ਜਲ ਵਰਤਾਂਗਾ।"

ਯੋਗੀ ਰਾਜ ਜੀ ਖੂਹ ਦਸਣ ਲਈ ਉਠੇ। ਬਾਬਾ ਜੀ ਆਪਣਾ ਗੜਵਾ ਡੋਰੀ ਲੈ ਪਿਛੇ ਪਿਛੇ ਤੁਰ ਪਏ। ਖੂਹ ਤੇ ਜਾ ਕੇ ਗੜਵਾ ਮਾਂਜਿਆ, ਪੰਜ ਸ਼ਨਾਨਾ ਕੀਤਾ, ਫਲ ਛਕੇ ਅਤੇ ਜਲ ਛਕ ਕੁਟੀ ਵਿਚ ਆ ਕੇ ਆਸਣ ਉਤੇ ਬੈਠ ਗਏ।

ਸਮਾ ਪਛਾਣ ਕੇ ਫੇਰ ਸੰਤ ਜੀ ਆਖਣ ਲੱਗੇ -"ਆਪ ਨੇ ਅੱਜ ਇਸ ਗਰੀਬ ਅਭਿਆਗਤ ਦੀ ਕੁੱਲੀ ਵਿਚ ਚਰਨ ਪਾ ਕੇ ਅਭਾਗੇ ਨੂੰ ਭਾਗ ਲਾਏ ਹਨ। ਕੀ ਆਪ ਦਸਣ ਦੀ ਕਿਰਪਾ ਕਰੋਗੇ ਕਿ ਕਿਧਰ ਜਾ ਰਹੇ ਹੋ ਅਤੇ ਕਿਥੋਂ ਆਏ ਹੋ, ਆਪ ਦਾ ਅਸਚਰਜ ਪਹਿਰਾਵਾ ਅਤੇ ਵਿਚਿਤ੍ਰ ਪ੍ਰਕਿਰਤੀ ਬੜੀ ਸੁੰਦਰ ਲਗ ਰਹੀ ਹੈ। ਇਨ੍ਹਾਂ ਬਚਨਾਂ ਨੂੰ ਸੁਣਕੇ ਬਾਬਾ ਸਮੁੰਦ ਸਿੰਘ ਜੀ ਬੋਲੇ, "ਮੇਰਾ ਨਗਰ ਖੋਟੇ ਹੈ। ਕਿਸੇ ਕੰਮ ਮੈਨੂੰ ਲੁਧਿਆਣੇ ਜਾਣਾ ਪਿਆ। ਮੈਂ ਇਕ ਖੂਹ ਤੋਂ ਪਾਣੀ ਪੀਣ ਲਗਾ ਸਾਂ, ਉਥੇ ਮੈਨੂੰ ਇਕ ਸਿੰਘ ਦੇ ਦਰਸ਼ਨ ਹੋਏ। ਦਰਸ਼ਨ ਕੀ ਹੋਏ, ਮੇਰਾ ਕਲੇਜਾ

ਧੂਹਿਆ ਗਿਆ। ਇਉਂ ਜੀ ਕਰੇ ਕਿ ਇਸ ਨੂੰ ਕੋਲ ਜਾ ਕੇ ਆਖਾਂ, ਹੇ ਸਤਿਗੁਰ ਸਵਾਰੇ ਗੁਰ ਸਿਖ! ਕ੍ਰਿਪਾ ਕਰਕੇ ਮੈਨੂੰ ਸਦਾ ਲਈ ਆਪਣੇ ਚਰਨਾਂ ਦਾ ਦਾਸ ਬਣਾ ਕੇ ਆਪਣੇ ਜੇਹਾ ਕਰ ਲੈ, ਪਰ ਸੰਗ ਕੁਝ ਨਾ ਕਰਨ ਦੇਵੇ, ਮੇਰਾ ਉਹ ਜਾਣੂ ਨਹੀਂ ਸੀ। ਮੇਰਾ ਸੁਭਾ ਪਹਿਲੋਂ ਤੋਂ ਹੀ ਸੰਗਾਊ ਸੀ। ਮੇਰਾ ਜਨਮ ਜ਼ਿਮੀਂਦਾਰ ਘਰਾਣੇ ਦਾ ਹੈ, ਇਸ ਲਈ ਵਾਹੀ ਦੇ ਕੰਮ ਦੇ ਸਿਵਾ ਹੋਰ ਮੇਰੀ ਕਿਸੇ ਗੱਲ ਵੱਲ ਰੁਚੀ ਨਹੀਂ ਸੀ। ਦਿਨ ਚੜ੍ਹਨ ਤੋਂ ਪਹਿਲੋਂ ਖੇਤ ਚਲੇ ਜਾਣਾ ਤੇ ਘੁਸਮੁਸੇ ਆ ਕੇ ਘਰ ਵੜਨਾ। ਪ੍ਰੇਮ ਵੱਲੋਂ ਤਾਂ ਮੇਰਾ ਮਨ ਮਸਾਣ ਭੂਮਕਾ ਸੀ। ਅੱਜ ਪਹਿਲਾ ਹੀ ਦਿਨ ਸੀ ਜਿਸ ਦਿਨ ਮੇਰੇ ਦਿਲ ਨੂੰ ਕੁਝ ਹੋਇਆ, ਜਿਸ ਦੀ ਉਦੋਂ ਮੈਨੂੰ ਕੋਈ ਸਮਝ ਨਹੀਂ ਪਈ, ਪਰ ਪਿਛੋਂ ਪਤਾ ਲਗਾ ਕਿ ਇਹ ਪ੍ਰੇਮ ਸੀ, ਢੇਰ ਚਿਰ ਜਕੋ ਤਕੇ ਕਰਕੇ ਅੰਤ ਮੈਂ ਪੁਛ ਹੀ ਬੈਠਾ –"ਮਹਾਰਾਜ ਆਪ ਕਿਥੇ ਨਿਵਾਸ ਕਰਦੇ ਹੋ?" ਮੁਸਕਰਾ ਕੇ ਕਹਿਓ ਨੇ, "ਸ੍ਰੀ ਭੈਣੀ ਸਾਹਿਬ" ਮੈਂ ਕਦੇ ਭੈਣੀ ਸਾਹਿਬ ਨਾਉਂ ਭੀ ਨਹੀਂ ਸੁਣਿਆ ਸੀ। ਮੈਂ ਫੇਰ ਪੁਛਿਆ, "ਭੈਣੀ ਸਾਹਿਬ ਕਿਹੜੇ ਤਪੇ ਵਿਚ ਹੈ ਅਤੇ ਇਥੋਂ ਕਿੰਨੀ ਦੂਰ?" ਬੋਲੇ – "ਤੈਨੂੰ ਪਤਾ ਨਹੀਂ, ਭੈਣੀ ਸਾਹਿਬ ਉਹ ਅਸਥਾਨ ਹੈ, ਜਿਥੇ ਗੁਰੂ ਗੋਬਿੰਦ ਸਿੰਘ ਆਪ ਅਵਤਾਰ ਧਾਰ ਕੇ ਭਾਰਤ ਦੇ ਗੁਲਾਮ ਪੁਤਰਾਂ ਨੂੰ ਸ੍ਵੈ-ਤੰਤਰਤਾ ਦਾ ਸਬਕ ਸਿਖਾ ਰਿਹਾ ਹੈ? ਭੈਣੀ ਸਾਹਿਬ ਉਹ ਅਸਥਾਨ ਹੈ, ਜਿਥੇ ਭਾਰਤ ਦੀ ਬੰਦ ਖਲਾਸ ਕਰਨ ਵਾਲਾ ਬੰਦੀ ਛੋੜ ਇਹਦੇ ਜਨਾਨੇ ਪੁਤਰਾਂ ਨੂੰ ਮਰਦ ਤੇ ਮਰਦਾਂ ਤੋਂ ਸ਼ੇਰ ਬਣਾ ਰਿਹਾ ਹੈ! ਭੈਣੀ ਸਾਹਿਬ ਉਹ ਅਸਥਾਨ ਹੈ, ਜਿਥੇ ਹਿੰਦੁਸਤਾਨ ਦਾ ਸੱਚਾ ਹਿਤੂ ਇਸ ਵਿਦੇਸ਼ੀ ਪਾਪ ਰਾਜ ਦੀਆਂ (ਜਿਸ ਦੇ ਅੰਦਰ ਅਨੇਕਾਂ ਜ਼ੁਲਮ ਹੋ ਰਹੇ ਹਨ, ਗਊ ਗਰੀਬ ਤੇ ਛੁਰੀ ਚਲਾਈ ਜਾ ਰਹੀ ਹੈ। ਬੇਕਸ ਤੇ ਬੇਜ਼ਬਾਨ ਗਊਆਂ ਸੱਤਰ ਹਜ਼ਾਰ ਪ੍ਰਤੀ ਦਿਨ ਮਾਰੀਆਂ ਜਾਂਦੀਆਂ ਹਨ, ਦੇਸ਼ ਭਗਤ ਫਾਂਸੀ ਉਤੇ ਲਟਕਾਏ ਜਾ ਰਹੇ ਹਨ, ਹਿੰਦੁਸਤਾਨ ਦਾ ਲਹੂ ਚੂਸਕੇ ਇੰਗਲੈਂਡ ਦੀਆਂ ਜੋਕਾਂ ਪਲ ਰਹੀਆਂ ਹਨ, ਜਿਸ ਦਾ ਉਦੇਸ਼ ਈਸਾਈਅਤ ਦਾ ਪਰਚਾਰ ਕਰਨਾ ਹੈ,) ਜੜ੍ਹਾਂ ਖੋਖਲੀਆਂ ਕਰ ਰਿਹਾ ਹੈ। ਤਲਵਾਰ ਨਾਲ ਨਹੀਂ; ਤੋਪਾਂ ਨਾਲ ਨਹੀਂ, ਆਤਮਕ ਸ਼ਕਤੀ ਨਾਲ! ਇਹ ਸ਼ਕਤੀ ਬਹੁਤ ਹੀ ਜ਼ਬਰਦਸਤ ਹੈ, ਇੰਦਰ ਦੇ ਸਿੰਘਾਸਨ ਤਕ ਹਲਾ ਦੇਣ ਵਾਲੀ, ਸੂਰਜ ਦੇ ਤੇਜ਼ ਨੂੰ ਵੀ ਸ਼ਾਂਤ ਕਰ ਦੇਣ ਵਾਲੀ, ਇਹ ਤਾਕਤ ਹੋਰ ਸਾਰੀਆਂ ਤਾਕਤਾਂ ਤੋਂ ਡਾਢੀ ਬਲਵਾਨ ਹੈ, ਜਿਸ ਦੇ ਪੈਦਾ ਹੁੰਦਿਆਂ ਹੀ ਮਨੁੱਖ ਦਾ ਬੱਚਾ ਵੱਡੀ ਡੀਲ ਡੌਲ ਵਾਲੇ ਹਾਥੀ ਦਾ ਮੱਥਾ ਚੂਰ ਚੂਰ ਕਰ ਦੇਂਦਾ ਹੈ, ਜਿਸ ਦੇ ਬਲ ਨਾਲ ਇਕ ਖ਼ਾਲੀ ਹੱਥ ਵੀਰ ਹਜ਼ਾਰਾਂ ਸ਼ਸਤਰ ਧਾਰੀ ਕਾਇਰਾਂ ਵਿਚੋਂ ਦੀ ਨਿਕਲ ਜਾਂਦਾ ਹੈ। ਉਹ ਆਤਮਕ ਸ਼ਕਤੀ ਹੈ, ਜੋ ਬਹੁਤ ਹੀ ਪ੍ਰਬਲ ਹੈ, ਸੂਰਜ ਵਾਂਗ ਪ੍ਰਤਾਪ ਸ਼ੀਲ ਹੋਣ ਪੁਰ ਵੀ ਚੰਦਰਮਾ ਵਾਂਗੂੰ ਸੀਤਲ ਹੈ, ਬੱਜਰ ਤੋਂ ਅਧਿਕ ਕਠੋਰ

ਹੋਣ ਕਰਕੇ ਭੀ ਉਹ ਕੁਸਮ (ਫੁੱਲ) ਤੋਂ ਅਧਿਕ ਕੋਮਲ ਹੈ। ਇਹ ਉਹ ਸ਼ਕਤੀ ਹੈ ਜੋ ਵੈਰੀ ਤੋਂ ਬਦਲਾ ਨਹੀਂ ਲੋੜਦੀ ਸਗੋਂ ਉਸ ਨੂੰ ਆਪਣਾ ਮਿਤ੍ਰ ਬਣਾ ਲੈਂਦੀ ਹੈ। ਇਹ ਉਹ ਸ਼ਕਤੀ ਹੈ, ਜੋ ਸੰਸਾਰ ਵਿਚ ਖ਼ੂਨ ਦੀਆਂ ਨਦੀਆਂ ਨਹੀਂ ਵਗਾਂਦੀ, ਸਗੋਂ ਪਿਆਰ ਰੂਪੀ ਗੰਗਾ ਦਾ ਨਿਰਮਲ ਸਰੋਤ ਸਾਰੀ ਦੁਨੀਆਂ ਵਿਚ ਵਗਾਂਦੀ ਹੋਈ ਪਵਿਤਰ ਕਰ ਰਹੀ ਹੈ। ਭੈਣੀ ਸਾਹਿਬ ਉਹ ਅਸਥਾਨ ਹੈ, ਜਿਥੋਂ ਭੁਗਤ ਮੁਕਤ ਦਾ ਸੰਮਿਲਤ ਪ੍ਰਕਾਸ਼ ਸੰਸਾਰ ਨੂੰ ਪ੍ਰਕਾਸ਼ਤ ਕਰੇਗਾ। ਭੈਣੀ ਸਾਹਿਬ ਉਹ ਪਵਿਤ੍ਰ ਅਸਥਾਨ ਹੈ, ਜਿੱਥੋਂ ਸਿੱਖ ਧਰਮ ਰੂਪ ਮੁਰਝਾਈ ਹੋਈ ਫੁਲਵਾੜੀ ਨੂੰ ਹਰਾ ਭਰਾ ਤੇ ਸਰ ਸਬਜ਼ ਕਰਨ ਲਈ ਨਾਮ ਅੰਮ੍ਰਿਤ ਵਰਸੇਗਾ।"

ਇਹ ਆਖਦੇ ਹੋਏ ਚੁਪ ਹੋ ਗਏ। ਏਨ੍ਹਾਂ ਸ਼ਬਦਾਂ ਵਿਚ ਖਵਰੇ ਕੋਈ ਜਾਦੂ ਸੀ, ਜੋ ਮੇਰਾ ਕੰਮ ਕਰ ਗਿਆ। ਮੇਰਾ ਦਿਲ ਕੋਹਿਆ ਗਿਆ, ਲੂੰ ਖੜੇ ਹੋ ਗਏ। ਇੰਞ ਜਾਪੇ ਜਿਵੇਂ ਮੈਨੂੰ ਦੁਨੀਆ ਵਿਸਰ ਚੁਕੀ ਹੈ। ਕੁਝ ਚਿਰ ਮੈਂ ਮੰਤਰ ਮੁਗਧ ਪ੍ਰਾਣੀ ਵਾਂਗ ਖਲੋਤਾ ਉਸ ਦੇ ਮੂੰਹ ਵੱਲ ਤੱਕਦਾ ਰਿਹਾ। ਭਾਵੇਂ ਉਹ ਹੁਣ ਬੋਲਦੇ ਨਹੀਂ ਸਨ ਪਰ ਉਪ੍ਰੋਕਤ ਸ਼ਬਦ ਓਵੇਂ ਹੀ ਅਜੇ ਤੀਕ ਮੇਰੇ ਕੰਨਾਂ ਵਿਚ ਗੂੰਜਦੇ ਪਏ ਸਨ।

ਮੈਂ ਫੇਰ ਅਰਜ਼ ਕੀਤੀ, –"ਆਪ ਦੇ ਬਚਨਾਂ ਨੇ ਮੈਨੂੰ ਵਿੰਨ੍ਹ ਸੁਟਿਆ ਹੈ। ਆਪ ਦੇ ਅਣੀਆਲੇ ਤੀਰ ਮੇਰਾ ਕੰਮ ਕਰ ਚੁੱਕੇ ਹਨ ਪਰ ਜੱਟਾਂ ਵਾਲੀ ਮੱਤ ਹੋਣ ਕਰਕੇ ਚੰਗੀ ਤਰਾਂ ਸਮਝ ਨਹੀਂ ਆਈ ਕਿ ਉਹ ਕਿਹੜੀ ਰੱਬੀ ਜੋਤ ਹੈ ਜੋ ਭੈਣੀ ਸਾਹਿਬ ਵਿਖੇ ਪਰਗਟ ਹੋਈ ਹੈ, ਕੀ ਉਸ ਪਵਿਤਰ ਨਾਮ ਨੂੰ ਮੈਂ ਸੁਣ ਸਕਦਾ ਹਾਂ। ਆਖਣ ਲੱਗੇ, ਹਾਂ ਹਾਂ! ਜ਼ਰੂਰ ਸੁਣ!! ਉਸ ਅਰਸ਼ੀ ਜੋਤ ਦਾ ਨਾਉਂ ਹੈ ਸਤਿਗੁਰੂ ਰਾਮ ਸਿੰਘ।

ਮੈਂ ਲੋਕਾਂ ਕੋਲੋਂ ਸੁਣਦਾ ਹੁੰਦਾ ਸਾਂ, ਕਿ ਰਾਈਆਂ ਭੈਣੀ ਵਿਚ ਇਕ ਤਰਖਾਣ ਪ੍ਰਗਟ ਹੋਇਆ ਹੈ, ਜਿਸ ਦਾ ਨਾਉਂ (ਗੁਰੂ) ਰਾਮ ਸਿੰਘ ਹੈ, ਉਸ ਨੇ ਚੇਲਿਆਂ ਤੋਂ ਗੰਗਾ, ਸਰਾਧ ਛਡਾਇ ਦਿੱਤੇ ਹਨ, ਤੇ ਕਛਾਂ ਪਵਾਇ ਦਿੱਤੀਆਂ ਹੈਨ। ਉਸ ਦੇ ਕੋਲ ਕੋਈ ਜਾਦੂ ਦੀ ਕਲਾਮ ਹੈ, ਜਿਹਨੂੰ ਫੂਕਦੇ ਹਨ, ਬਸ ਢੇਰੀ ਹੋ ਜਾਂਦਾ ਹੈ। ਕਈਆਂ ਦੀ ਬੁਧ, ਕਹਿੰਦੇ ਹਨ, ਐਸੀ ਮਾਰੀ ਜਾਂਦੀ ਹੈ, ਜੋ ਫੇਰ ਘਰ ਨੂੰ ਨਹੀਂ ਮੁੜਦੇ, ਅਤੇ ਉਥੇ ਹੀ ਪਾਣੀ ਢੋਣ ਲਗ ਜਾਂਦੇ ਹਨ। ਪਰ ਜੀ ਹੁਣ ਕਾਹਲਾ ਪਿਆ ਪਵੇ; ਭਾਵੇਂ ਕੁਝ ਹੋਵੇ ਛੇਤੀ ਤੋਂ ਛੇਤੀ ਚਲਕੇ ਦਰਸ਼ਨ ਕਰੀਏ।

ਮੈਂ ਕਿਹਾ– "ਬਾਬਾ ਜੀ ਆਪਦਾ ਨਾਉਂ ਕੀ ਹੈ, ਕਿਥੋਂ ਆਏ ਹੋ; ਤੇ ਕਿਥੇ ਜਾਣਾ ਹੈ?" ਆਖਣ ਲੱਗੇ –"ਮੇਰਾ ਨਾਉਂ ਸਾਹਿਬ ਸਿੰਘ ਹੈ, ਕਾਰਜ ਵੱਸ ਏਥੇ ਆਇਆ ਸਾਂ ਤੇ ਭੈਣੀ ਸਾਹਿਬ ਮੁੜ ਜਾਣਾ ਹੈ।" ਮੈਂ ਕਿਹਾ – "ਕਿਰਪਾ ਕਰਕੇ ਮੈਨੂੰ ਵੀ ਦਰਸ਼ਨ ਕਰਾਓ, ਤੇ ਆਪਣੇ ਨਾਲ ਲੈ ਚਲੋ। ਆਖਣ ਲਗੇ, "ਸਤਿ

ਬਚਨ, ਆਓ ਚੱਲੀਏ।"

ਅਗੇ ਅਗੇ ਆਪ ਤੁਰ ਪਏ, ਤੇ ਪਿਛੇ ਪਿਛੇ ਮੈਂ ਰਸਤਾ ਫੜਿਆ।

ਭੈਣੀ ਸਾਹਿਬ ਪਹੁੰਚ ਗਏ, ਜਾ ਦਰਸ਼ਨ ਕੀਤਾ, ਅੱਖੀਆਂ ਠੰਡੀਆਂ ਹੋਈਆਂ। ਭਜਨ ਪੁਛਿਆ, ਮਨ ਸ਼ਾਂਤ ਹੋਇਆ, ਸੁਧ ਬੁਧ ਵਿਸਰ ਗਈ। ਸਨਬੰਧੀਆਂ ਦਾ ਤੇ ਪਿੰਡ ਦਾ ਖ਼ਿਆਲ ਵਿਸਰ ਗਿਆ।

ਮਹੀਨਾ ਏਸੇ ਮੌਜ ਵਿਚ ਲੰਘ ਗਿਆ। ਦਰਸ਼ਨ ਦਾ ਰਸ ਛਡਣ ਨੂੰ ਜੀ ਤੇ ਕਰਦਾ ਨਹੀਂ ਸੀ, ਪਰ ਚੀਨੀ ਵਾਲੇ ਦਾ ਗੁਰ ਪੁਰਬ (ਵਗ੍ਹੇ ਗੰਢ) ਨੇੜੇ ਆ ਰਿਹਾ ਹੈ, ਉਸ ਦਿਨ ਭਾਰੀ ਦੀਵਾਨ ਸਜਣਾ ਹੈ। ਸਭਨਾਂ ਇਲਾਕਿਆਂ ਦੀ ਸੰਗਤ ਨੇ 'ਕੱਠਿਆ ਹੋਣਾ ਹੈ। ਮੈਨੂੰ ਭੀ ਹੁਕਮ ਹੋਇਆ, ਜਾਓ, ਘਰ ਦੀ ਸੁਰਤ ਲਓ। ਸਾਰੇ ਪ੍ਵਾਰ ਨੂੰ ਨਾਲ ਲੈ ਕੇ ਬਸੰਤ ਪੰਚਮੀ ਨੂੰ ਹਾਜ਼ਰ ਹੋਣਾ। ਆਪਣੇ ਇਲਾਕੇ ਵਿਚ ਖ਼ਬਰ ਕਰ ਦਿਓ। ਹੁਕਮ ਅਨੁਸਾਰ ਪਿੰਡ ਜਾ ਰਿਹਾ ਸਾਂ, ਅੱਜ ਪਿੰਡ ਹੀ ਪੁੱਜਣ ਦਾ ਸੰਕਲਪ ਸੀ, ਪਰ ਅਚਾਨਕ ਆਪ ਦੀ ਬ੍ਰਿਹਾ ਪੂਰਤ ਸੱਦ ਕੰਨੀ ਪਈ, ਦਿਲ ਪਸੀਜ ਗਿਆ, ਪੈਰ ਅੱਗੇ ਜਾਣੋਂ ਰੁਕ ਗਏ, ਆਪ ਦੇ ਦਰਸ਼ਨ ਦੀ ਖਿੱਚ ਪਈ, ਬਾਗ਼ ਦਾ ਬੂਹਾ ਲੱਭ ਅੰਦਰ ਆਇਆ ਅਤੇ ਆਪ ਜੀ ਦੇ ਦਰਸ਼ਨ ਹੋਏ। ਏਹੋ ਮੇਰੀ ਰਾਮ ਕਹਾਣੀ ਹੈ।

ਹੁਣ ਕ੍ਰਿਪਾ ਕਰੋ ਤੇ ਦੱਸੋ ਆਪ ਜੀ ਦੇ ਦੁਖ ਦਾ ਕੀ ਕਾਰਨ ਹੈ। ਹੈਰਾਨੀ ਹੈ ਇਕ ਸੰਸਾਰ ਤੋਂ ਵਿਰੱਕਤ ਸਾਧੂ ਦੇ ਪਾਸ ਦੁੱਖ ਦਾ ਕੀ ਕੰਮ! ਆਪਣੇ ਦੁਖਾਂ ਦੀ ਵੇਦਨ ਦਸੋ, ਦਾਸ ਸਹੈਤਾ ਕਰ ਸਕਦਾ ਹੋਵੇ, ਤਾਂ ਤਨੋ ਮਨੋਂ ਕਰਨ ਲਈ ਹਾਜ਼ਰ ਹੈ।

ਸਾਧੂ ਨੇ ਇਕ ਠੰਢਾ ਹਾਉਕਾ ਭਰਿਆ ਅਤੇ ਆਖਣ ਲੱਗੇ, "ਹੁਣ ਮੇਰੇ ਦੁੱਖ ਦਾ ਅੰਤ ਹੋਇਆ ਭਾਸਦਾ ਹੈ। ਮੇਰੇ ਦਿਨ ਫਿਰ ਗਏ ਜਾਪਦੇ ਹਨ। ਮੇਰੀ ਸਧਰ ਪੂਰੀ ਹੋਣ ਵਾਲੀ ਲਗਦੀ ਏ", ਆਪਣੇ ਤਿਆਗ ਵੈਰਾਗ ਦੀ ਸਾਰੀ ਵਿਥਿਆ ਸੁਣਾਨ ਲਗੇ, ਜਿਸ ਤਰ੍ਹਾਂ ਅਤੇ ਜਿਸ ਉਮੰਗ ਵਿਚ ਘਰ-ਬਾਰ ਛਡਿਆ, ਸਾਧੂ ਹੋਏ, ਵਿਦਿਆ ਪੜ੍ਹੀ, ਜਪ-ਤਪ, ਸੰਜਮ ਕੀਤੇ ਪਰ ਸਧਰ ਪੂਰੀ ਨਾ ਹੋਈ। ਜਿਵੇਂ ਸੈਦੋ ਗਏ, ਓਥੇ ਇਕ ਉਦਾਸੀ ਸਾਧੂ ਨੂੰ ਮਿਲੇ, ਜੋ ਤ੍ਰਿਕਾਲ-ਦਰਸ਼ੀ ਸਨ, ਉਹਨਾਂ ਪਾਸ ਆਪਣੇ ਉਦੇਸ਼ ਦੀ ਪੂਰਤੀ ਲਈ ਅਰਜ਼ ਕੀਤੀ। ਉਹਨਾਂ ਆਖਿਆ, ਕੁਟੀ ਵਿਚ ਜਾਓ ਓਥੇ ਹੀ ਆਪ ਦੀ ਉਮੰਗ ਪੂਰੀ ਹੋਵੇਗੀ। ਉਸ ਉਡੀਕ ਵਿਚ ਜਿਵੇਂ ਦਿਨ ਕੱਟੇ ਤੇ ਆਸ ਪੂਰੀ ਹੁੰਦੀ ਨਾ ਦੇਖ ਅਤੇ ਜਿਸ ਵੈਰਾਗ ਦਸ਼ਾ ਵਿਚ ਅੱਜ ਸਨ, ਸਾਰੀ ਵਾਰਤਾ ਆਦਿ ਤੋਂ ਅੰਤ ਤੀਕ ਸੁਣਾਈ।

ਰਾਤ ਅੱਧੀ ਜਾ ਚੁਕੀ ਸੀ, ਦੋਵੇਂ ਜਣੇ ਆਪਣੇ ਆਪਣੇ ਆਸਣ ਤੇ ਬਰਾਜ

ਗਏ। ਅੰਮ੍ਰਿਤ ਵੇਲੇ ਉਠ ਬਾਬਾ ਜੀ ਇਸ਼ਨਾਨ ਕਰਕੇ ਖੋਟਿਆਂ (ਹਰੀ ਪੁਰੇ) ਨੂੰ ਤੁਰ ਪਏ ਤੇ ਯੋਗੀ ਰਾਜ ਜੀ ਨੇ ਭੈਣੀ ਸਾਹਿਬ ਦਾ ਰਾਹ ਫੜਿਆ।

## ੩

ਭੈਣੀ ਸਾਹਿਬ ਦੀ ਪਵਿਤ੍ਰ ਭੂਮੀ ਵਿਚ ਦੀਵਾਨ ਲਗਾ ਹੋਇਆ ਹੈ, ਆਸਾ ਦੀ ਵਾਰ ਦਾ ਅਖੰਡ ਕੀਰਤਨ ਹੋ ਰਿਹਾ ਹੈ। ਪਿਆਰੇ ਦੀ ਵਰ੍ਹੇ ਗੰਢ ਦੇ ਰੰਗ ਦੇਖਣ ਲਈ ਹੁਮ ਹੁਮਾ ਕੇ ਸੰਗਤਾਂ 'ਕੱਠੀਆਂ ਹੋ ਰਹੀਆਂ ਹਨ। ਦੀਵਾਨ ਵਿਚ ਅਸਚਰਜ ਰੰਗ ਹੈ। ਦੀਵਾਨ ਦੀ ਸਮਾਪਤੀ ਵੇਲੇ, ਸਤਿਗੁਰੂ ਰਾਮ ਸਿੰਘ ਜੀ ਨੇ ਅਕਾਸ਼ ਵਲ ਤਕਿਆ। ਅੰਞ ਜਾਪਦਾ ਸੀ ਜਿਵੇਂ ਅਕਾਸ਼ ਦੇ ਨਿਰਮਲ ਪਤਰੇ ਵਿਚੋਂ ਕੋਈ ਅੱਖਰ ਵਾਚ ਰਹੇ ਹਨ, ਕੁਦਰਤ ਦੇ ਸੁਨੇਹੇ ਸੁਣ ਰਹੇ ਹਨ। ਫੇਰ ਸਜਲ ਨੇਤਰ ਹੋ ਕੇ ਬਹੁਤ ਚਿਰ ਮੁੰਦੇ ਨੈਣਾਂ ਵਿਚ ਹੀ ਸਮਾਧੀ ਲਾ, ਕਿਸੇ ਡਾਢੇ ਗੂਹੜੇ ਰੰਗ ਨਿਮਗਨ ਰਹੇ। ਜਾਂ ਉਠੇ, ਤਾਂ ਬੀਬੀ ਨੰਦਾਂ ਤੇ ਬੀਬੀ ਭਾਗੋ ਨੂੰ ਆਗਿਆ ਹੋਈ, 'ਬੇਟਾ ਜਲ ਗਰਮ ਕਰੋ, ਤੇ ਚਰਨ ਧੋਣ ਦੀਆਂ, ਤੇਲ ਆਦਿ ਵਸਤਾਂ ਤਿਆਰ ਕਰੋ।' ਮਾਤਾ ਜੱਸਾਂ ਨੂੰ ਹੁਕਮ ਹੋਇਆ, 'ਪਲੰਘ ਡਾਹੋ, ਉਤੇ ਰੇਸ਼ਮੀ ਖੇਸ ਦੀ ਵਛਾਈ ਕਰੋ।'

ਸਾਰੇ ਹੈਰਾਨ ਸਨ ਕਿ ਦੇਖੀਏ ਕੀ ਰੰਗ ਖਿੜਦਾ ਹੈ। ਅੱਜ ਗੜਵਈ ਕੁਛ ਵੀ ਹੁਕਮ ਨਹੀਂ ਹੋਇਆ। ਚੋਜੀ ਸਤਿਗੁਰੂ ਆਪ ਹੀ ਗੜਵਾ ਫੜ, ਵਡ-ਮੁਲੇ ਵਸਤਰ ਲਾਹ, ਇਕ ਖੱਦਰ ਦਾ ਪਰਨਾ ਸੀਸ ਉਤੇ ਸਜਾ ਅਤੇ ਗਲ ਛਕਲੀਆ ਕੁੜਤੀ ਪਹਿਨ ਸਾਹਮਣੇ ਵੱਲ ਦੇ ਰਸਤੇ ਤ੍ਰਿੱਖੀ ਚਾਲੇ ਪੈ ਟੁਰੇ।

ਅਜੇ ਮੀਲ ਕੁ ਗਏ ਹੋਣਗੇ ਇਕ ਸਾਧੂ ਅਗੋਂ ਮਿਲਿਆ ਜੋ ਭੈਣੀ ਸਾਹਿਬ ਵੱਲ ਆ ਰਿਹਾ ਸੀ, ਜਿਸਦਾ ਸਰੀਰ ਭਗਵੇ ਰੰਗ ਦੀ ਚਾਦਰ ਨਾਲ ਕੱਜਿਆ ਹੋਇਆ ਸੀ, ਅਤੇ ਏਸੇ ਰੰਗ ਦਾ ਪਰਨਾ ਕੇਸਾਂ ਉਤੇ ਸੀ, ਖੱਬੇ ਹੱਥ ਵਿਚ ਚਿੱਪੀ ਤੇ ਸੱਜੇ ਹਥ ਰੁਦ੍ਰਾਖਸ਼ ਦੀ ਮਾਲਾ ਤੋਂ ਬਿਨਾਂ ਹੋਰ ਕੋਈ ਚੀਜ਼ ਪਾਸ ਨਹੀਂ ਸੀ। ਚੋਜੀ ਸਤਿਗੁਰੂ, ਘਟ ਘਟ ਕੇ ਪਟ ਪਟ ਕੀ ਜਾਨਣ ਹਾਰੇ ਸਤਿਗੁਰੂ, 'ਮਸਤਕ ਲਾਵਉ ਸਾਧ ਰੇਣ ਵਡ ਭਾਗੀ ਪਾਵਉ' ਆਖਣ ਵਾਲੇ ਸਤਿਗੁਰੂ, ਆਪਣੇ ਇਸ ਵਾਕ ਨੂੰ ਅੱਜ ਆਪ ਵਰਤਕੇ ਵਖਾ ਰਹੇ ਹਨ। ਸਾਧੂ ਦੇ ਦਰਸ਼ਨ ਕਰ, ਮੱਥਾ ਟੇਕਿਆ। ਪੰਜ ਪਰਕਰਮਾਂ ਕੀਤੀਆਂ, ਫੇਰ ਸੀਸ ਨਿਵਾਇਆ। ਅਕਾਲ ਪੁਰਖ ਦੀ ਕ੍ਰਿਪਾ ਹੈ, ਜੋ ਇਕ ਸਾਧੂ ਦੇ ਦਰਸ਼ਨ ਹੋਏ ਹਨ। ਅੱਜ ਮੈਂ ਕ੍ਰਿਤਾਰਥ ਹੋਇਆ ਹਾਂ। ਸੰਤਾਂ ਦੇ ਦਰਸ਼ਨ ਪੂਰਨ ਭਾਗਾਂ ਨਾਲ ਪ੍ਰਾਪਤ ਹੁੰਦੇ ਹਨ।

ਕਬੀਰ ਜੀ ਨੇ ਕੇਹਾ ਸੋਹਣਾ ਕਿਹਾ ਹੈ:-

ਜਾਂ ਦਿਨ ਸੰਤ ਪਾਹੁਨੇ ਆਵਤ

ਤੀਰਥ ਕੋਟ ਸਨਾਨ ਕੀਏ
ਫਲ ਤੈਸੋ ਦਰਸ਼ਨ ਪਾਵਤ।

ਇਸ ਲਈ ਮੇਰੀ ਰਾਤ ਦਿਨ ਈਹੋ ਈ ਮੰਗ ਹੈ। ਅਤੇ ਮੇਰੇ ਮਨ ਵਿਚ ਭਾਵੀ ਉਮੰਗ ਹੈ:-

ਸੁਖ ਦੇਵੇ ਦੁਖ ਕੋ ਹਰੇ ਕਰੇ ਦੂਰ ਅਪਰਾਧ।
ਕਹਿ ਕਬੀਰ ਵੋਹ ਕਬ ਮਿਲੈਂ ਪੂਰਨ ਐਸੇ ਸਾਧ।

ਅਜੇਹੇ ਮਿਠੇ ਵਾਕਾਂ ਨਾਲ ਸਨਮਾਨਤ ਕਰਦੇ ਹੋਏ, ਆਖਣ ਲਗੇ -"ਸੰਤ ਜੀ ਮੇਰੇ ਘਰ ਚਰਨ ਪਾ ਕੇ ਉਸਨੂੰ ਪਵਿੱਤਰ ਕਰੋ।"

ਪਾਠਕ ਲੋਪੋ ਨਗਰ ਦੀ ਉਸ ਪੁਸ਼ਪ ਵਾਟਿਕਾ ਨੂੰ ਭੁੱਲੇ ਨਹੀਂ ਹੋਣਗੇ, ਜਿਸ ਵਿਚ ਇਕ ਯੋਗੀ ਰਾਜ ਆਪਣੇ ਅਣਡਿਠੇ ਪ੍ਰੀਤਮ ਦੇ ਬ੍ਰਿਹਾ ਵਿਚ ਲਿੱਲਾਂ ਦੇ ਰਹੇ ਸਨ, ਅਤੇ ਜਿਨ੍ਹਾਂ ਦੀ ਵੇਦਨ ਸੁਣ ਬਾਬਾ ਸਮੁੰਦ ਸਿੰਘ ਜੀ ਗਏ। ਬਾਬਾ ਜੀ ਤੋਂ ਸਾਰੀ ਵਾਰਤਾ ਪੁਛ ਸਾਧੂ ਦੇ ਦਿਲ ਵਿਚ ਨਿਸਚਾ ਹੋ ਗਿਆ ਸੀ ਕਿ ਜਿਸ ਦੇ ਦਰਸ਼ਨ ਲਈ ਅੱਠੇ ਪਹਿਰ ਦਿਲ ਵਿਚ ਉਮੰਗ ਰਹਿੰਦੀ ਹੈ, ਅਤੇ ਜਿਨ੍ਹਾਂ ਦੀ ਦੱਸ ਸੈਦੋ ਵਾਲੇ ਯੋਗੀ ਰਾਜ ਜੀ ਨੇ ਪਾਈ ਸੀ, ਉਹ ਸਤਿਗੁਰੂ ਰਾਮ ਸਿੰਘ ਜੀ ਚੀਨੀ ਵਾਲੇ ਪ੍ਰੀਤਮ ਹੀ ਹਨ, ਜਿਨ੍ਹਾਂ ਨੇ ਭਾਰਤ ਦੇ ਦੁਖੜੇ ਦੂਰ ਕਰਨ ਲਈ ਸ੍ਰੀ ਭੈਣੀ ਸਾਹਿਬ ਅਵਤਾਰ ਧਾਰਿਆ ਹੈ। ਅੰਮ੍ਰਿਤ ਵੇਲੇ ਉਠਕੇ ਬਾਬਾ ਸਮੁੰਦ ਸਿੰਘ ਜੀ ਖੋਟਿਆਂ (ਹਰੀ ਪੁਰੇ) ਨੂੰ ਤੁਰ ਗਏ ਅਤੇ ਸਾਧੂ ਨੇ ਭੈਣੀ ਸਾਹਿਬ ਦਾ ਰਾਹ ਫੜਿਆ। ਲੁਧਿਆਣਾ ਲੰਘ ਜਦ ਭੈਣੀ ਸਾਹਿਬ ਦੇ ਨੇੜੇ ਪੁੱਜੇ, ਸਾਧੂ ਦੇ ਦਿਲ ਵਿਚ ਖਿਆਲ ਆਇਆ, ਮੈਂ ਤਾਂ ਸਤਿਗੁਰੂ ਤਦ ਸਮਝਾਂਗਾ, ਜੇ ਅੱਗਲਵਾਂਢੀ ਰਾਹ ਵਿਚ ਆ ਕੇ ਦਰਸ਼ਨ ਦੇਣ। ਪੰਜਾਹ ਸਾਲ ਐਵੇਂ ਖ਼ਰਾਬ ਕੀਤੇ ਹਨ। ਸੰਨਿਆਸੀ, ਵੈਰਾਗੀ, ਉਦਾਸੀ, ਨਿਰਮਲੇ, ਹਰ ਮਤ ਤੇ ਹਰ ਭੇਖ, ਸਿਧ-ਸਾਧਿਕਾਂ ਦੇ ਮਗਰ ਫਿਰ ਚੁਕੇ। ਸੱਚੇ ਦਿਲੋਂ ਘਾਲ ਕਮਾਈ, ਪਰ ਕਹਿਣੀ ਹੀ ਕਹਿਣੀ ਦੇਖੀ, ਰਹਿਤ ਨਜ਼ਰ ਨ ਆਈ, ਏਸੇ ਕਰਕੇ ਦਿਲ ਪਤੀਜਨਾ ਅਸੰਭਵ ਸੀ, ਜਿਤਨਾ ਚਿਰ ਕੋਈ ਪ੍ਰਤਾਵਾ ਨਾ ਕਰ ਲੈਣ।

ਚੋਜੀ ਸਤਿਗੁਰੂ ਜੀ ਏਨ੍ਹਾਂ ਦੇ ਅੰਦਰ ਦੀ ਜਾਣ ਰਾਹ ਵਿਚ ਹੀ ਆ ਮਿਲੇ, ਨਿਮ੍ਰਤਾ ਦੀ ਸੰਥਾ ਦੱਸੀ। ਸਾਧੂ ਨੂੰ ਕੋਈ ਪਤਾ ਨ ਲੱਗਾ, ਕਿ ਏਹ ਕੌਣ ਹਨ। ਹਾਂ ਏਨਾ ਪਤਾ ਲੱਗਾ, ਕੋਈ ਸੀਤਲ ਸੱਜਣ ਖੜਾ ਹੈ। ਨਿਮ੍ਰਤਾ ਨਾਲ ਉਨ੍ਹਾਂ ਤੋਂ ਸਤਿਗੁਰੂ ਰਾਮ ਸਿੰਘ ਜੀ ਦਾ ਪਤਾ ਪੁਛਿਆ। ਬੜੇ ਹਿਤ ਤੇ ਪਿਆਰ ਨਾਲ ਸਤਿਗੁਰੂ ਰਾਮ ਸਿੰਘ ਜੀ ਨੇ ਆਖਿਆ - "ਆਓ ਸੰਤ ਜੀ, ਲੈ ਚੱਲੀਏ।" ਏਹ ਕਹਿ ਆਪ ਅਗੇ ਹੋ ਟੁਰੇ। ਭੈਣੀ ਸਾਹਿਬ ਗਏ। ਅਗੇ ਡਿਓੜ੍ਹੀ ਵਿਚ ਪਲੰਗ ਡੱਠਾ

ਹੋਇਆ ਸੀ; ਜਿਸ ਉਤੇ ਇਕ ਵਡਮੁਲਾ ਰੇਸ਼ਮੀ ਖੇਸ ਵਿਛਿਆ ਹੋਇਆ ਸੀ। ਸਤਿਗੁਰੂ ਜੀ ਨੇ ਸੰਤਾਂ ਨੂੰ ਇਸ ਪਲੰਘ ਉਤੇ ਜਾ ਬਿਠਾਇਆ। ਦੋਹਾਂ ਬੀਬੀਆਂ ਨੇ ਡਾਢੇ ਪ੍ਰੇਮ ਨਾਲ ਚਰਨ ਧੋਤੇ, ਚਰਨਾਂ ਨੂੰ ਤੇਲ ਮਲਿਆ। ਮਾਤਾ ਜੱਸਾਂ ਨੂੰ ਹੁਕਮ ਹੋਇਆ – 'ਸੰਤਾਂ ਦੀ ਸੇਵਾ ਆਪਣੀ ਹਥੀਂ ਕਰੋ।' ਮਾਤਾ ਜੀ ਨੇ ਆਪ ਪ੍ਰਸਾਦ ਤਿਆਰ ਕੀਤਾ ਤੇ ਛਕਾਇਆ।

ਸੰਤ ਪ੍ਰਸਾਦ ਛਕਕੇ ਮਾਤਾ ਜੀ ਨੂੰ ਕਹਿਣ ਲੱਗੇ, ਅਸਾਂ ਸਤਿਗੁਰਾਂ ਦੇ ਦਰਸ਼ਨ ਕਰਨੇ ਹਨ। ਮਾਤਾ ਜੀ ਨੇ ਕਿਹਾ, ਸਤਿਗੁਰੂ ਜੀ ਗਰੰਥ ਸਾਹਿਬ ਜੀ ਵਾਲੇ ਚੁਬਾਰੇ ਵਿਚ ਪਾਠ ਕਰ ਰਹੇ ਹਨ। ਜਾ ਦਰਸ਼ਨ ਕੀਤੇ, ਚਰਨਾਂ ਤੇ ਸੀਸ ਨਿਵਾਇਆ। ਜਦ ਕੁਝ ਚਿਰ ਪਿਛੋਂ ਸਿਰ ਉਠਾਇਆ ਤੇ ਸਤਿਗੁਰੂ ਜੀ ਦੇ ਚੇਹਰੇ ਵਲ ਤਕਿਆ, ਤਾਂ ਹਾਵ੍ਹਕਾ ਭਰਕੇ ਤ੍ਰਬੱਕ ਉਠੇ। ਹੈਂ, ਏਹ ਤਾਂ ਉਹੀ ਨੂਰ ਦਾ ਫੁਹਾਰਾ ਹੈ, ਜੋ ਮੈਨੂੰ ਬਾਹਰੋਂ ਘਰ ਤਾਈਂ ਨਾਲ ਲਿਆਇਆ ਸੀ। ਮੇਰੇ ਦੁਆਲੇ ਪਰਕਰਮਾ ਕੀਤੀਆਂ ਸਨ, ਨੰਗੇ ਪੈਰੀਂ ਮੈਨੂੰ ਅਗੋਂ ਲੈਣ ਗਿਆ ਸੀ! ਹਾਇ! ਮੇਰੇ ਪਾਪੀ ਦੇ ਪੈਰਾਂ 'ਤੇ ਪਵਿਤ੍ਰ ਸੀਸ ਨਿਵਾਇਆ ਸੀ। ਪਰ ਮੈਂ ਆਪਣੀ ਆਕੜ ਵਿਚ ਕੋਈ ਮਾਮੂਲੀ ਸਿਖ ਸਮਝਕੇ ਨਾ ਨਿਵਿਆ, ਨਾ ਮੱਥਾ ਟੇਕਿਆ, ਨਾ ਅਦਬ ਕੀਤਾ, ਏਹ ਸਤਿਗੁਰੂ ਜੀ ਨੇ ਮੇਰੇ ਨਾਲ ਕੀ ਚੋਜ ਕੀਤਾ, ਨਹੀਂ ਨਹੀਂ ਏਹ ਵਹਿਮੀ ਦਿਲ ਦਾ ਹੀ ਸ਼ੱਕ ਦੂਰ ਕੀਤਾ ਹੈ, ਸਤਿਗੁਰੂ ਜੀ ਨੇ ਦਿਲ ਦੀ ਜਾਣਕੇ ਦਿਲਾਸਾ ਦਿੱਤਾ। ਸੁਖ ਸਾਂਦ ਪੁੱਛੀ, ਅੰਤ ਨਾ ਪੁਛਿਆ। ਸਾਧੂ ਨੇ ਆਪਣਾ ਨਾਮ ਜਵਾਹਰ ਸਿੰਘ ਦਸਿਆ। ਸਤਿਗੁਰੂ ਜੀ ਮੁਸਕਰਾਏ ਅਤੇ ਪ੍ਰੇਮ ਭਰੀ ਦ੍ਰਿਸ਼ਟੀ ਨਾਲ ਆਪ ਵੱਲ ਤਕਿਆ। ਸਾਧੂ ਦੇ ਸਰੀਰ ਵਿਚ ਇਕ ਬਿਜਲੀ ਦੌੜ ਗਈ। ਸਰੀਰ ਵਿਚ ਭੈ ਦਾ ਕਾਂਬਾ ਆ ਗਿਆ। ਆਤਮਾ ਵਿਚ ਇਕ ਡਾਢੀ ਖਿੱਚ ਵੱਜੀ, ਛਾਤੀ ਧੜਕਦੀ ਹੈ, ਉਮਗਦੀ ਹੈ, ਫੇਰ ਸੀਤਲ ਹੋ ਜਾਂਦੀ ਹੈ। ਢੇਰ ਚਿਰ ਏਸ ਰਸ ਵਿਚ ਮਗਨ ਰਹੇ।

ਫੇਰ ਇਕ ਵਾਰੀ ਪ੍ਰੇਮ ਤੇ ਦੀਨਤਾ ਭਰੀ, ਨਜ਼ਰ ਨਾਲ ਸਤਿਗੁਰੂ ਜੀ ਵੱਲ ਡਿੱਠਾ, ਹੈਰਾਨ ਹੋ ਗਏ, ਸਾਰੇ ਲੱਖਣ ਅਵਤਾਰਾਂ ਵਾਲੇ ਨਜ਼ਰ ਪਏ। ਲੰਮਾ ਸਰੀਰ, ਨਾ ਪਤਲਾ ਨਾ ਭਾਰਾ, ਸਫ਼ੈਦ, ਸਿੱਧਾ ਕੁਦਰਤੀ ਦਾਹੜਾ, ਸਿੱਧਾ ਦਸਤਾਰਾ, ਜੂੜੇ ਦੇ ਅਗਲੇ ਬੰਨੇ ਸਰਬ ਲੋਹ ਦਾ ਖੰਡਾ, ਨੇਤ੍ਰ ਮਸਤਾਨੇ ਪਰ ਸ਼ਾਂਤੀ ਨਾਲ ਪੂਰਤ। ਸਾਰੇ ਚੇਹਰੇ ਉਤੇ ਐਸੀ ਜੋਤ ਝਲਕਾਰਾ ਮਾਰਦੀ ਹੈ ਕਿ ਬੇਵੱਸਾ ਪ੍ਰੇਮ ਉਪਜਦਾ ਹੈ। ਰੁਆਹਾਂ ਦੀਆਂ ਫਲੀਆਂ ਵਾਂਗ ਗੰਢਾਂ ਤੋਂ ਬਿਨਾਂ ਹੱਥਾਂ ਦੀਆਂ ਉਂਗਲੀਆਂ, ਲੰਮੀ ਗਰਦਨ, ਬਾਹੀਂ ਲੰਮੀਆਂ ਗੋਡਿਆਂ ਤਕ ਅਪੜਦੀਆਂ ਹਨ, ਛਾਤੀ ਚੌੜੀ ਤੇ ਸੁਡੌਲ ਹੈ। ਲੱਕ ਪਤਲਾ ਹੈ ਪਰ ਝੁਕਿਆ ਮੂਲੋਂ ਨਹੀਂ। ਚੌਕੜੀ ਮਾਰੀ ਸ੍ਰੀ ਗ੍ਰੰਥ ਸਾਹਿਬ ਜੀ ਦਾ ਪਾਠ ਕਰ ਰਹੇ ਹਨ। ਸ਼ਬਦ ਆਇਆ:

॥ ਮਾਝ ਮ: ੫ ॥
ਖੋਜਤ ਖੋਜਤ ਦਰਸਨ ਚਾਹੇ,
ਭਾਂਤਿ ਭਾਂਤਿ ਬਨ ਬਨ ਅਵਗਾਹੇ,
ਨਿਰਗੁਣ ਸਰਗੁਣ ਹਰਿ ਹਰਿ ਮੇਰਾ
ਕੋਈ ਹੈ, ਜੀਉ, ਆਣ ਮਿਲਾਵੈ ਜੀਉ।
ਖਟ ਸਾਸਤ ਬਿਚਰਤ ਮੁਖ ਗਿਆਨਾ,
ਪੂਜਾ, ਤਿਲਕ, ਤੀਰਥ ਇਸਨਾਨਾ,
ਨਿਵਲੀ ਕਰਮ ਆਸਣ ਚਉਰਾਸੀਹ,
ਇਨ ਮਹਿ ਸਾਂਤਿ ਨ ਆਵੈ ਜੀਉ।
ਅਨਿਕ ਬਰਖ ਕੀਏ ਜਪ ਤਾਪਾ,
ਗਵਨ ਕੀਆ ਧਰਤੀ ਭਰਮਾਤਾ,
ਇਕ ਖਿਨ ਹਿਰਦੈ ਸਾਂਤਿ ਨ ਆਵੈ,
ਜੋਗੀ ਬਹੁੜ ਬਹੁੜ ਉਠ ਧਾਵੈ ਜੀਉ।
ਕਰ ਕਿਰਪਾ ਮੋਹਿ ਸਾਧੁ ਮਿਲਾਇਆ
ਮਨ ਤਨ ਸੀਤਲ ਧੀਰਜ ਪਾਇਆ,
ਪ੍ਰਭ ਅਬਿਨਾਸੀ ਬਸਿਆ ਘਟ ਭੀਤਰ
ਹਰਿ ਮੰਗਲ ਨਾਨਕ ਗਾਵੈ ਜੀਉ।

ਸ਼ਬਦ ਦਾ ਭੋਗ ਪੈਂਦਿਆਂ ਹੀ ਸੰਤ ਫੁਟ ਫੁਟ ਕੇ ਰੋਣ ਲਗ ਪਏ। ਚਰਨ ਫੜ ਲਏ, ਰੋ ਰੋ ਧੋਤੇ। ਕਲੇਜਾ ਉਛਲ ਉਛਲ ਮੂੰਹ ਨੂੰ ਪਿਆ ਆਵੇ, ਪ੍ਰੇਮ ਦਾ ਹੜ੍ਹ ਵਗ ਤੁਰਿਆ। ਸਤਿਗੁਰੂ ਦੀ ਸੂਰਤ ਹਿਰਦੇ ਵਿਚ ਐਸੀ ਪਿਆਰੀ ਲਗੀ, ਜਿਵੇਂ ਕਦੋ ਦੇ ਜਾਣੂੰ ਹਨ, ਕੇਵਲ ਵਿਛੜੇ ਹੋਏ ਈ ਚੋਟਾਂ ਖਾ ਰਹੇ ਸਨ। ਅੱਜ ਦੇਖਿਆਂ ਓਪਰੇ ਨਹੀਂ ਭਾਸੇ। ਅੰਞ ਲਗੇ ਜਿਵੇਂ ਗੁਆਚੇ ਹੋਏ ਸਨ ਤੇ ਲੱਭ ਪਏ ਹਨ, ਹੱਥ ਜੋੜ ਗਲ਼ ਪੱਲਾ ਪਾ ਸਨਮੁਖ ਬੇਨਤੀ ਕਰਨ ਲੱਗ ਪਏ: –

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿੱਠੇ,
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ।
ਬਰਸ ਏਕ ਹਉ ਫਿਰਿਓ,
ਕਿਨੈ ਨਹ ਪਰਚਉ ਲਾਇਅਉ।
ਕਹਿਤਿਅਹ ਕਹਿਤੀ ਸੁਣੀ,
ਰਹਿਤ ਕੋ ਖੁਸੀ ਨ ਆਇਅਉ।
ਹਰਿ ਨਾਮ ਛੋਡਿ ਦੂਜੇ ਲਗੇ,

ਤਿਨ ਕੇ ਗੁਣ ਹਉ ਕਿਆ ਕਹਉ।
ਗੁਰ ਦਯਿ ਮਿਲਾਯਉ ਭਿਖਿਆ,
ਜਿਵ ਤੂ ਰਖਹਿ ਤਿਵ ਰਹਉ॥ (ਸਵਯੇ ਮ: ਤੀਜੇ ਕੇ)

ਸਤਿਗੁਰੂ ਜੀ ਨੇ ਧੀਰਜ ਦਿਤੀ। ਸਿਰ ਤੇ ਹੱਥ ਫੇਰਿਆ ਤਾਂ ਆਪ ਨੇ ਅਰਜ਼ ਕੀਤੀ, 'ਕ੍ਰਿਪਾ ਕਰੋ ਤੇ ਨਾਮ ਦਾਨ ਪ੍ਰਦਾਨ ਕਰੋ, ਭਜਨ ਦਸੋ।' ਸਤਿਗੁਰੂ ਜੀ ਹੱਸੇ ਤੇ ਆਖਣ ਲੱਗੇ, 'ਸੰਤ ਜੀ! ਆਪ ਬੀਤ ਰਾਗ ਸਾਧੂ ਤੇ ਮੈਂ ਗ੍ਰਹਸਤੀ ਭਜਨ ਤਾਂ ਸਗੋਂ ਅਸਾਂ ਤੁਹਾਥੋਂ ਪੁਛਣਾ ਹੋਇਆ, ਨਾ ਕਿ ਤੁਹਾਨੂੰ ਦੱਸਣਾ।' ਏਹ ਆਖ ਸਤਿਗੁਰੂ ਜੀ ਉੱਠ ਖੜੇ ਹੋਏ, ਨੌਂ ਦਿਨ ਏਸੇ ਤਰ੍ਹਾਂ ਬੀਤੇ। ਜਦ ਯੋਗੀ ਰਾਜ ਬਾਬਾ ਜਵਾਹਰ ਸਿੰਘ ਜੀ ਭਜਨ ਪੁਛਣ ਲਈ ਅਰਜ਼ ਕਰਨ ਈਹੋ ਉੱਤਰ ਮਿਲੇ, ਆਪ ਸੰਤ ਹੋ ਮੈਂ ਗ੍ਰਿਸਤੀ ਹਾਂ, ਪਰ ਬਾਬਾ ਜੀ ਅੰਤਰ ਧਿਆਨ ਹੋ ਹਰ ਰੋਜ਼ ਈਹੋ ਈ ਅਰਜ਼ ਕੀਤਾ ਕਰਨ:-

ਕਰਮ ਹੀਣ ਧਨ ਕਰੈ ਬਿਨੰਤੀ
ਕਦ ਨਾਨਕ ਆਵੈ ਵਾਰੀ!
ਸਭ ਸੁਹਾਗਣ ਮਾਣੇਹ ਰਲੀਆ
ਇਕ ਦੇਵਹੁ ਰਾਤ ਮੁਰਾਰੀ!!

## ੪

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਚੀਨੀ ਵਾਲੇ ਪਾਤਸ਼ਾਹ ਦੇ ਅਵਤਾਰ ਧਾਰਨ ਦਾ ਦਿਨ ਆ ਗਿਆ। ਸੰਗਤਾਂ ਵੀ ਉਮਡ ਉਮਡ ਕੇ 'ਕੱਠੀਆਂ ਹੋ ਗਈਆਂ ਸਨ, ਦਿਨ ਚੜ੍ਹ ਆਇਆ। ਕਿਹੜਾ? ਬਸੰਤ ਪੰਚਮੀ ਦਾ! ਉਹ ਦਿਨ ਜਿਸ ਦਿਨ ਆਪ ਸ਼ਿਸ਼ੂ ਰੂਪ ਧਾਰ ਪਰਗਟ ਹੋਏ ਸਨ, ਜਿਸ ਦਿਨ ਸਾਰੀ ਬਨਸਪਤੀ ਖਿਲ ਉਠੀ ਸੀ, ਜਿਸ ਦਿਨ ਸਾਰੀ ਵਿਸ਼ਵ ਦਾ ਕੌਲ ਖਿਲ ਪਿਆ ਸੀ ਕਿ ਪਾਪ ਰਾਜ ਦੇ ਨਾਸ ਕਰਨ ਵਾਲਾ ਆ ਗਿਆ ਹੈ, ਗਊ ਗਰੀਬ ਦੀ ਪੁਕਾਰ ਸੁਣੀ ਗਈ ਹੈ, ਮਜ਼ਲੂਮਾਂ ਦੀ ਰਖਿਆ ਕਰਨ ਵਾਲਾ ਤੇ ਜਾਬਰਾਂ ਅਤੇ ਮਾਨ ਅਤੇ ਹੰਕਾਰੀਆਂ ਕੋਲੋਂ ਬਦੀ ਛੁਡਾ ਸਿਧੇ ਰਸਤੇ ਪਾਣ ਵਾਲਾ ਪਰਉਪਕਾਰੀ ਸਤਿਗੁਰੂ ਆ ਪਹੁੰਚਾ ਹੈ। ਅੱਜ ਪਹੁ ਦਾ ਫੁਟਾਉ ਡਾਢੀ ਖੁਸ਼ੀ ਵਿਚ ਹੋਇਆ ਹੈ। ਬਨਸਪਤੀ ਪ੍ਰਫੁਲਤ ਤੇ ਨਿਖਰੀ ਹੋਈ ਅਦਭੁਤ ਸ਼ਿੰਗਾਰ ਧਾਰਨ ਕਰੀ ਅਪਣੀ ਸੁੰਦਰਤਾ ਦਰਸਾ ਰਹੀ ਹੈ। ਮੰਦ ਮੰਦ ਸੀਤਲ ਤੇ ਸੁਗੰਧਤ ਵਾਯੂ ਰੁਮਕ ਰੁਮਕ ਅਠਖੇਲੀਆਂ ਕਰਦੀ ਹੋਈ ਅਨੰਦ ਦੇ ਝੋਕੇ ਦੇ ਰਹੀ ਹੈ। ਬ੍ਰਿਛ ਤੇ ਬੈਠੀ ਕੋਇਲ ਮਸਤੀ ਵਿਚ ਆ ਖੁਸ਼ੀ ਦੇ ਤਰਾਨੇ ਗਾ ਰਹੀ ਹੈ। ਮੋਰਾਂ ਦੀ 'ਉਆਂ ਉਆਂ' ਤੇ ਕੁਮਰੀਆਂ ਦੀ 'ਕੂੰ ਕੂੰ' ਮਨ ਵਿਚ ਉਤਸ਼ਾਹ ਪੈਦਾ ਕਰ

ਰਹੀ ਹੈ। ਭੌਰੇ ਫੁੱਲਾਂ ਉਤੇ ਗੂੰਜ ਰਹੇ ਹਨ, ਗਾਇਕ ਮਧੁਰ ਸੰਗੀਤ ਕਰਦੇ ਹੋਏ ਗਾ ਰਹੇ ਹਨ :-

ਆ ਬਸੰਤ ਬਨਾ ਰਹਾ ਹੈ ਔਰ ਮਨ
ਬੂਰ ਆਮੋਂ ਕੋ ਅਨੂਠਾ ਮਿਲ ਗਿਆ!
ਫੂਲ ਉਠਤੇ ਹੈਂ ਸੁਨੇ ਕੋਇਲ ਕੁਹੂ
ਫੂਲ ਖਿਤੇ ਦੇਖਕਰ ਦਿਲ ਖਿਲ ਗਿਆ!
ਆਮ ਬੌਰੇ ਕੂਕਨੇ ਕੋਇਲ ਲਗੀ,
ਲੈ ਮਹਿਕ ਸੁੰਦਰ ਪਵਨ ਪਿਆਰੀ ਚਲੀ!
ਫੂਲ ਕਿਤਨੀ ਬੇਲੀਯੋਂ ਮੇਂ ਖਿਲ ਉਠੇ,
ਖਿਲ ਉਠਾ ਮਨ, ਖਿਲ ਉਠੀ ਦਿਲ ਕੀ ਕਲੀ!
ਭਰ ਉਮੰਗੋਂ ਮੇਂ ਭਵਰ ਹੈਂ ਗੂੰਜਤੇ,
ਕੋਕਿਲੋਂ ਕਾ ਚਾਵ ਦਸ ਗੁਨਾ ਹੂਆ।
ਚਾਂਦਨੀ ਕੀ ਚਾਂਦ ਕੀ ਚੋਖੀ ਚਮਕ,
ਦੇਖ ਕਿਸ ਕਾ ਚਿਤ ਨਾ ਚੌਗੁਨਾ ਹੂਆ!

ਔਹ ਤੱਕੋ ਅੱਜ ਸੂਰਜ ਕਾਹਲੀ ਕਾਹਲੀ ਉਚੇਚਾ ਪਿਆ ਆ ਰਿਹਾ ਹੈ। ਕੈਸਾ ਪ੍ਰਸੰਨ ਚਿਤ ਖਿੜੇ ਮੱਥੇ ਹਸੂੰ ਹਸੂੰ ਕਰਦਾ, ਉਤਸ਼ਾਹ ਪੂਰਤ ਝਲਕਦਾ ਉਦਯ ਹੋਇਆ ਹੈ। ਸ੍ਰੀ ਰਾਮਦਾਸ ਪੁਰੇ (ਭੈਣੀ ਸਾਹਿਬ) ਅਲੌਕਿਕ ਸ੍ਵਰਗੀਜ ਅਨੰਦ ਝਲਕ ਰਿਹਾ ਹੈ। ਦੀਵਾਨ ਸਜਿਆ ਹੋਇਆ ਹੈ। ਭਾਈ ਦਿਤੂ ਰਬਾਬੀ ਕੀਰਤਨ ਕਰ ਰਿਹਾ ਹੈ। ਤਾਊਸਾਂ ਦੀ ਘਨ ਘੋਰ ਸੁਣ ਸਰੋਤੇ ਅਸਚਰਜ ਮੌਜ ਵਿਚ ਝੂਮਦੇ ਸਰੂ ਵਾਂਗ ਸਿਰ ਝੂਮਣ ਲਗ ਪਏ ਹਨ। ਦੁਖੀਆਂ ਦੇ ਦਰਦੀ ਅਨਾਥਾਂ ਦੇ ਬੇਲੀ, ਗਰੀਬਾਂ ਦੇ ਪ੍ਰੀਤਮ ਦੀਵਾਨ ਵਿਚ ਵਿਰਾਜਮਾਨ ਹਨ। ਦੁਆਲੇ ਸੰਗਤ ਸਜੀ ਹੋਈ ਹੈ, ਦੀਵਾਨ ਦਾ ਭੋਗ ਪਿਆ। ਹਜ਼ਾਰਾਂ ਸਿਰ ਇਕੋ ਵਾਰੀ ਨਿਊਂ ਗਏ। ਅਰਦਾਸ ਹੋਈ। ਸੰਗਤ ਥਾਉਂ ਥਾਈਂ ਬੈਠ ਗਈ। ਇਤਨੇ ਨੂੰ ਦਰਬਾਨ ਨੇ ਅਰਜ਼ ਕੀਤੀ। ਗ਼ਰੀਬ ਨਿਵਾਜ਼, ਦਰਵਾਜੇ ਉਤੇ ਇਕ ਜਟਾਂਵਾਲਾ ਸਾਧੂ ਖਲੋਤਾ ਹੈ, ਜੋ ਉਦਾਸੀ ਭੇਖ ਵਿਚੋਂ ਲੱਗਦਾ ਹੈ, ਅਤੇ ਅਰਜ਼ ਕਰਦਾ ਹੈ, ਦਰਸ਼ਨ ਕਰਨੇ ਹਨ। ਪਰ ਪਹਿਲੋਂ ਘੋੜਿਆਂ ਦੇ ਤਬੇਲੇ ਵੱਲ ਜਾਣਾ ਚਾਹੁੰਦਾ ਹੈ। ਸਤਿਗੁਰੂ ਜੀ ਮੁਸਕਰਾਉਂਦੇ ਹੋਏ ਆਖਣ ਲਗੇ, ਜਾਉ ਘੋੜੇ ਦਿਖਾ ਦੇਵੋ ਮਨੁਖ ਦੀ ਤਬੀਅਤ ਸ਼ੱਕੀ ਬਹੁਤ ਹੈ। ਜਿਤਨਾ ਚਿਰ ਕੋਈ ਪਰਤਾਵਾ ਨਾ ਲੈ ਲਵੇ, ਪਤੀਜਦਾ ਨਹੀਂ। ਏਹ ਆਖ ਚੁਪ ਹੋ ਗਏ। ਦਰਬਾਰ ਵਿਚ ਸੱਨਾਟਾ ਛਾ ਗਿਆ। ਓਧਰ ਦਰਬਾਨ ਨੇ ਸਾਧੂ ਨੂੰ ਘੋੜੇ ਦਿਖਾਏ, ਡਾਹਢੇ ਸੋਹਣੇ ਕੋਤਲ, ਪਰ ਸਾਧੂ ਨੇ ਅੱਖ ਭਰਕੇ ਉਹਨਾਂ ਵੱਲ ਤੱਕਿਆ ਵੀ ਨਾ; ਫੇਰ ਘੋੜੀਆਂ

ਵਾਲੇ ਪਾਸੇ ਗਏ। ਸੁਰਖ਼ੀ ਚੰਬੀ ਡਿੱਠੀ, ਪਰ ਦਿਲ ਨਾ ਪਤੀਜਿਆ। ਅੰਤ ਸਤਿਗੁਰੂ ਜੀ ਦੀ ਖ਼ਾਸ ਅਸਵਾਰੀ ਵਾਲੀ ਚੀਨੀ ਨੂੰ ਡਿੱਠਾ, ਵੇਂਹਦਿਆਂ ਹੀ ਸਾਧੂ ਦਾ ਰੰਗ ਹੋਰ ਹੋ ਗਿਆ, ਅੱਖਾਂ ਝਮਕਣਾ ਭੁੱਲ ਗਈਆਂ, ਟਿਕਟਿਕੀ ਬੱਝ ਗਈ, ਢੇਰ ਚਿਰ ਇੰਵ ਹੀ ਰਹੇ। ਹੋਸ਼ ਪਰਤੀ। ਘੋੜੀ ਨੂੰ ਮੱਥਾ ਟੇਕਿਆ, ਤੇ ਦੀਵਾਨ ਵੱਲ ਮੁੜੇ। ਆ ਚੀਨੀ ਵਾਲੇ ਪ੍ਰੀਤਮ ਦੇ ਦਰਸ਼ਨ ਕੀਤੇ, ਸੁੱਧ ਬੁੱਧ ਵਿਸਰ ਗਈ, ਮਸਤਾਨੇ ਹੋ ਗਏ। ਸਤਿਗੁਰੂ ਜੀ ਦੇ ਦਰਸ਼ਨ ਕਰ ਇੰਵ ਨਸੇ, ਮਾਂ ਦੇਖ ਜਿਵੇਂ ਬਾਲ ਧਾਈ ਕਰ ਨੱਸਦਾ ਹੈ। ਦੋਵੇਂ ਚਰਨ ਜਾ ਫੜੇ, ਰੋ ਰੋ ਧੋਤੇ। ਸਤਿਗੁਰੂ ਜੀ ਨੇ ਥਾਪੜਾ ਦਿੱਤਾ ਤੇ ਪਿਆਰ ਨਾਲ ਸਿਰ ਚਾਇਆ। ਸਤਿਗੁਰੂ ਜੀ ਦੇ ਨੇਤਰ ਸਜਲ ਹੋ ਗਏ, ਅਤੇ ਬਚਨ ਕਰ ਸਾਧੂ ਨੂੰ ਧੀਰਜ ਦਿਤੀ, ਉਠੋ ਸਬਰ ਕਰੋ, ਤੁਹਾਡੀ ਘਾਲ ਥਾਏਂ ਪਈ। ਹੁਣ ਹੋਰ ਦੁਖ ਨਾ ਉਠਾਉਣੇ ਪੈਣਗੇ। ਅਕਾਲ ਪੁਰਖ ਨੇ ਆਪ ਨੂੰ ਬਖ਼ਸ਼ ਲਿਆ ਹੈ। ਸਾਧੂ ਨੇ ਉੱਠ ਅਸ਼ਟਾਂਗ ਡੰਡਾਉਤ ਕੀਤੀ, ਕਈ ਸਤੋਤ੍ਰ ਗਾਵੇਂ। ਸਤਿਗੁਰੂ ਜੀ ਨੇ ਕਿਹਾ, 'ਤੂੰ ਸਤਿਸੰਗ ਦੇ ਬੈਕੁੰਠ ਵਿਚ ਆ ਗਿਆ ਹੈਂ, ਉੱਠ ਸਭ ਰੱਬੀ ਬੰਦਿਆਂ ਨੂੰ ਆਪਣੀ ਵਿਥਿਆ ਸੁਣਾ। ਸਾਧੂ –"ਮੈਂ ਜਲੌਂਦ ਨਗਰ ਦਾ ਰਹਿਣ ਵਾਲਾ ਹਾਂ। ਦੇਵਨੇਤ ਨਾਲ ਇਕ ਦਿਨ ਸਾਡੇ ਪਿੰਡ ਉਦਾਸੀ ਸਾਧੂਆਂ ਦੀ ਜਮਾਤ ਆ ਗਈ। ਮੇਰਾ ਸੁਭਾਉ ਪਹਿਲੋਂ ਤੋਂ ਹੀ ਸਾਧ ਸੇਵੀ ਸੀ। ਮੈਂ ਡਾਢੇ ਪ੍ਰੇਮ ਨਾਲ ਸੇਵਾ ਕਰਦਾ ਰਿਹਾ। ਮੇਰਾ ਵਿਆਹ ਹੋਇਆ ਹੋਇਆ ਸੀ। ਦੋ ਪੁੱਤਰ ਹੋ ਗਏ ਸਨ। ਵਾਹੀ ਕਰਕੇ ਗੁਜ਼ਾਰਾ ਕਰਦੇ ਹੁੰਦੇ ਸਾਂ। ਸਾਡਾ ਸਾਰਾ ਪਿੰਡ ਸਾਧੂਆਂ ਦਾ ਸੇਵਕ ਸੀ। ਚੁਮਾਸਾ ਸਾਧੂਆਂ ਉਥੇ ਹੀ ਕੱਟਿਆ। ਕਥਾ ਹੋਇਆ ਕਰੇ। ਮੈਂ ਨਿੱਤ ਸੁਣਨ ਜਾਂਦਾ ਸਾਂ। ਮੇਰੇ ਤੇ ਐਸਾ ਅਸਰ ਹੋਇਆ, ਕਿ ਮੈਂ ਉੱਥੇ ਹੀ ਪ੍ਰਤੱਗਿਆ ਕਰ ਦਿੱਤੀ, ਕਿ ਮੈਂ ਇਸ ਦੁਖ ਰੂਪ ਨਰਕੀ ਸੰਸਾਰ ਵਿਚ ਨਹੀਂ ਵੜਾਂਗਾ, ਤੇ ਸਾਧ ਹੋ ਜਾਵਾਂਗਾ। ਚੁਮਾਸਾ ਬੀਤ ਗਿਆ। ਮੈਂ ਨਾਲ ਹੀ ਹੋ ਟੁਰਿਆ। ਘਰਦਿਆਂ ਬਥੇਰੇ ਤਰਲੇ ਕੀਤੇ ਪਰ ਮੈਂ ਕਿਸੇ ਦੀ ਇਕ ਨਾ ਸੁਣੀ। ਸਾਧੂਆਂ ਦਾ ਡੇਰਾ ਲਖਣਪੁਰ ਨਾਮੀ ਪਿੰਡ ਵਿਚ ਸੀ, ਜੋ ਸਰਹੰਦ ਦੇ ਇਲਾਕੇ ਵਿਚ ਹੈ। ਮੇਰੀ ਚੋਟੀ ਕਟੀ ਗਈ ਅਤੇ ਸਿਰ ਵਿਚ ਸੁਆਹ ਪਾਈ ਗਈ। ਮੇਰਾ ਨਾਮ ਗਿਆਨ ਦਾਸ ਰੱਖਿਆ ਗਿਆ। ਡੇਰੇ ਦੇ ਮਹੰਤ ਦਾ ਨਾਮ ਮੁਕਤ ਰਾਮ ਸੀ। ਮੈਂ ਮਹੰਤ ਦਾ ਜੇਠਾ ਚੇਲਾ ਹੋਇਆ, ਮੇਰੀ ਤੇ ਕੋਈ ਇੱਛਾ ਨਹੀਂ ਸੀ, ਪਰ ਸਾਧਾਂ ਵਿਚ ਇਹ ਰਵਾਜ ਹੈ, ਕਿ ਮਹੰਤ ਪਹਿਲਾ ਚੇਲਾ ਬਣਾਇਆ ਜਾਂਦਾ ਹੈ। ਮਹੰਤੀ ਦਾ ਹੱਕਦਾਰ ਦੇਖ ਮੇਰੇ ਨਾਲ ਦੂਸਰੇ ਸਾਧੂ ਈਰਖਾ ਰਖਣ ਲਗੇ। ਮੈਨੂੰ ਓਹ ਸੁਖ ਨ ਪ੍ਰਾਪਤ ਹੋਇਆ, ਜਿਸ ਲਈ ਘਰ ਛੱਡਿਆ ਸੀ। ਮੇਰਾ ਦਿਲ ਡਾਢਾ ਦੁਖੀ ਹੋਇਆ। ਅੰਤ ਮੈਂ ਆਪਣੇ ਗੁਰੂ ਪਾਸੋਂ ਆਗਿਆ ਲੈਕੇ ਬਿਜਲੀ ਪੁਰ (ਜੋ ਏਥੋਂ ਤਿੰਨ ਮੀਲ ਦੀ ਵਿਥ ਤੇ ਗੁਰੂਸਰ(ਲੱਲਾਂ) ਦੇ

ਪਾਸ ਹੈ, ਆ ਰਿਹਾ। ਏਥੇ ਇਕ ਡੇਰਾ ਹੈ, ਜਿਸਦਾ ਸਬੰਧ ਲਖਣ ਪੁਰ ਵਾਲੇ ਡੇਰੇ ਨਾਲ ਹੀ ਹੈ। ਏਥੇ ਮੇਰਾ ਇਕ ਦੁਖ ਦੂਰ ਹੋ ਗਿਆ। ਈਰਖਾ ਹਟ ਗਈ। ਪਿੰਡ ਵਿਚੋਂ ਰੋਟੀ ਮੰਗ ਕੇ ਖਾ ਲੈਣੀ ਤੇ ਪੁਸਤਕ ਪੜ੍ਹਦੇ ਰਹਿਣਾ। ਏਥੋਂ ਬੁਢਾ ਦਰਿਆ ਛੇ ਕੋਹ ਦੇ ਲਗ ਭਗ ਹੈ। ਅਧੀ ਰਾਤੋਂ ਉਠ ਓਥੇ ਰੋਜ਼ ਮੈਂ ਅਸ਼ਨਾਨ ਕਰਨ ਜਾਂਦਾ ਸਾਂ। ਅਤੇ ੨੫ ਪਾਠ ਜਪੁਜੀ ਸਾਹਿਬ ਦੇ ਨਿਤ ਨੇਮ ਨਾਲ ਦਰਿਆ ਦੇ ਕਿਨਾਰੇ ਬੈਠ, ਕਰਕੇ ਉਠਦਾ ਸਾਂ, ਰਸਤੇ ਵਿਚ ਸੁਖਮਨੀ ਸਾਹਿਬ, ਆਸਾ ਦੀ ਵਾਰ ਪੜ੍ਹਦਾ ਔਂਦਾ ਸਾਂ, ਬਾਣੀ ਪੜ੍ਹਦਾ ਸਾਂ ਪਰ ਮਨ ਨੂੰ ਸ਼ਾਂਤ ਨਹੀਂ ਸੀ ਔਂਦੀ। ਰਸ ਨਹੀਂ ਸੀ ਜਾਪਦਾ। ਓਪਰਿਆਂ ਵਾਂਗੂੰ ਪੜ੍ਹ ਛਡਦਾ ਸਾਂ, ਸੁਆਦ ਕੋਈ ਨਹੀਂ ਸੀ ਔਂਦਾ! ਮੈਂ ਗਰੰਥ ਸਾਹਿਬ ਵਿਚੋਂ ਪੜ੍ਹਿਆ ਸੀ:-

ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ।
ਤਿਨਾਂ ਦਰਿਆਵਾਂ ਸਿਉ ਦੋਸਤੀ ਮਨ ਮੁਖ ਸਚਾ ਨਾਉ!
ਓਥੈ ਅੰਮ੍ਰਿਤ ਵੰਡੀਐ ਕਰਮੀ ਹੋਇ ਪਸਾਉ!
ਕੰਚਨ ਕਾਇਆਂ ਕਸੀਐ ਵੰਨੀ ਚੜ੍ਹੈ ਚੜ੍ਹਾਉ
ਜੇ ਹੋਵੈ ਨਦਰਿ ਸਰਾਫ਼ ਕੀ ਬਹੁੜਿ ਨ ਪਾਈ ਤਾਉ!

ਏਹ ਸ਼ਬਦ ਜਿਸ ਦਿਨ ਦਾ ਪੜ੍ਹਿਆ ਹੈ, ਓਸੇ ਦਿਨ ਦਾ ਹਰ ਰੋਜ਼ ਆਪਣੇ ਵੇਗ ਵਿਚ ਵਗਦੇ ਦਰਿਆ ਉਤੇ ਜਾ ਉਚੀ ਉਚੀ ਬਾਹਾਂ ਕਰਕੇ ਲਿੱਲਾਂ ਦੇਂਦਾ ਹਾਂ ਤੇ ਕੂਕਦਾ ਹਾਂ:

"ਕੋਈ ਆਣਿ ਮਿਲਾਵੇ ਮੇਰਾ ਪ੍ਰੀਤਮ ਪਿਆਰਾ
ਹਉ ਤਿਸ ਪਹਿ ਆਪ ਵੇਚਾਈ।
ਦਰਸਨ ਹਰਿ ਦੇਖਣ ਕੈ ਤਾਈ।
ਕਿਰਪਾ ਕਰਹਿ ਤਾ ਸਤਿਗੁਰੂ ਮੇਲਹਿ
ਹਰਿ ਹਰਿ ਨਾਮ ਧਿਆਈ!"

ਅਤੇ ਇਹ ਬੇਨਤੀ ਕਰਦਾ ਸਾਂ, ਹੇ ਸਤਿਗੁਰੂ ਜੀ! ਆਪ ਨੇ ਲਿਖਿਆ ਹੈ, 'ਉਥੇ ਅੰਮ੍ਰਿਤ ਵੰਡੀਐ' ਪਰ ਕੀ ਮੇਰੇ ਕਰਮਾਂ ਵਿਚ ਨਹੀਂ? ਮੈਂ ਅਭਾਗੇ ਨੂੰ ਏਥੇ ਵੀ ਸੁਖ ਨਹੀਂ, ਸ਼ਾਂਤ ਨਹੀਂ ਆਈ, ਕੀ ਮੈਨੂੰ ਨਹੀਂ ਮਿਲੇਗਾ? ਤਾਂ ਕੀ ਮੇਰਾ ਜਨਮ ਐਵੇਂ ਹੀ ਜਾਵੇਗਾ? ਹੇ ਸਾਈਂ, ਕਰਮ ਲਿਖਣ ਵਾਲੇ ਬੀ ਆਪ ਹੀ ਹੋ, ਕਰੋ ਮੇਹਰ ਤੇ ਪਾਉ ਖੈਰ। ਬਾਂਹ ਫੜਕੇ ਨਰਕ ਵਿਚੋਂ, ਏਸ ਅਸਾਰ ਸੰਸਾਰ ਸਮੁੰਦਰ ਵਿਚੋਂ ਗੋਤੇ ਖਾਂਦੇ ਨੂੰ ਕਢ ਲਵੋ। ਬਾਰਾਂ ਸਾਲ ਇੰਵ ਹੀ ਬੀਤੇ। ਏਸੇ ਕੰਚਨ ਰੂਪ ਕਾਇਆਂ ਨੂੰ ਮੈਂ ਡਾਢਾ ਕੋਹਿਆ ਕਸਿਆ, ਕਿ ਮਤਾਂ ਸਰਾਫ਼ ਦੀ ਨਜ਼ਰ ਪੈ ਜਾਇ, ਮੁੜ ਅੱਗ ਉਤੇ ਸੜਨਾ ਨਾ ਪਵੇ ਪਰ ਮੇਰੀ ਕੋਈ ਘਾਲ ਥਾਂ ਨ ਪਈ! ਰੋਂਦੇ ਕੁਰਲਾਂਦੇ ਨੂੰ ਆਹ ਦਿਨ

ਆ ਗਏ। ਅੱਜ ਰਾਤੀ ਮੈਂ ਕੀਰਤਨ ਸੋਹਲੇ ਦਾ ਪਾਠ ਕਰਕੇ ਸੁੱਤਾ ਸਾਂ। ਅੱਧੀ ਰਾਤ ਹੋ ਗਈ। ਮੇਰੇ ਉਠਣ ਦਾ ਤੇ ਦਰਿਆਉ ਉਤੇ ਜਾਣ ਦਾ ਵੇਲਾ ਹੋ ਗਿਆ। ਮੈਂ ਉਠਿਆ, ਬੈਠਦਿਆਂ ਹੀ ਇਕ ਨੀਂਦਰ ਦਾ ਹਝੋਕਾ ਆਇਆ, ਜਿਸ ਨੇ ਮੈਨੂੰ ਫੇਰ ਬਿਸਤਰੇ ਤੇ ਪਾ ਦਿੱਤਾ, ਅੱਖ ਲਗ ਗਈ। ਇਕ ਚਾਨਣਾ ਜਿਹਾ ਨਜ਼ਰ ਪਿਆ। ਕੱੜਕ ਹੋ ਕੇ ਇਕ ਚੱਕਰ ਜੇਹਾ ਆਇਆ ਤੇ ਅੰਵ ਭਾਸਿਆ, ਜਿਵੇਂ ਸਿਰ ਦੇ ਵਿਚਕਾਰ ਗੰਢ ਜਿਹੀ ਪੈ ਜਾਂਦੀ ਹੈ। ਕੀ ਦੇਖਦਾ ਹਾਂ ਕਿ ਅਕਾਸ਼ ਵਿਚੋਂ ਫਰੱਕ ਫਰੱਕ ਦੀ ਅਵਾਜ਼ ਆ ਰਹੀ ਹੈ। ਮੈਂ ਤ੍ਰਬਕਿਆ ਅਤੇ ਅਕਾਸ਼ ਵੱਲ ਡਿੱਠਾ। ਪਲੋ ਪਲੀ ਵਿਚ ਇਕ ਚੀਨੇ ਰੰਗ ਦੀ ਘੋੜੀ ਅਕਾਸ਼ ਉਤੋਂ ਉਤਰ ਬੂਹੇ ਅੱਗੇ ਆ ਖੜੀ। ਸਵਾਰ ਪ੍ਰਕਾਸ਼ ਮਈ ਤੇਜ ਦਾ ਰੂਪ ਹੈ। ਮਥੇ ਉਤੇ ਨੂਰ ਦਾ ਤਾਰਾ ਹੈ, ਸੀਸ ਦੁਆਲੇ ਚਾਨਣੇ ਦਾ ਚੱਕਰ ਹੈ। ਵਸਤਰ ਡਾਢੇ ਸਫੈਦ ਹਨ, ਜਿਨ੍ਹਾਂ ਉਤੇ ਨਿਗਾਹ ਨਹੀਂ ਟਿਕਦੀ, ਗਲ਼ ਸਫ਼ੈਦ ਉਨ ਦੀ ਮਾਲਾ ਹੈ। ਚਿੱਟਾ ਸਫ਼ੈਦ ਨੂਰੀ ਦਾੜ੍ਹਾ, ਘੋੜੀ ਤੋਂ ਉਤਰ ਵਗੇ ਤਗੀ ਅੰਦਰ ਆ ਗਏ। ਦੇਖਦਿਆਂ ਹੀ ਮੇਰੀਆਂ ਅੱਖਾਂ ਚੁੰਧਿਆ ਗਈਆਂ। ਸਾਰਾ ਅੰਦਰ ਅੰਵ ਪ੍ਰਕਾਸ਼ ਨਾਲ ਭਰ ਗਿਆ, ਜਿਵੇਂ ਕਈ ਸੂਰਜ ਅੰਦਰ ਆ 'ਕੱਠੇ ਹੋਏ ਹੋਣ, ਪਰ ਗਰਮੀ ਦੀ ਤਪਸ਼ ਕਿਧਰੇ ਨਹੀਂ। ਸ਼ਾਂਤੀ ਹੈ, ਠੰਢਾ ਪ੍ਰਕਾਸ਼ ਹੈ। ਆਪ ਨੇ ਔਂਦਿਆਂ ਹੀ ਮੇਰੇ ਸਿਰ ਦੇ ਹੇਠਾਂ ਹੱਥ ਦੇਕੇ ਮੈਨੂੰ ਬੈਠਾ ਦਿੱਤਾ। ਮੈਂ ਓਅੰਸੋਹੰ ਦਾ ਜਾਪ ਕਰਦਾ ਹੁੰਦਾ ਸਾਂ। ਆਖਣ ਲੱਗੇ, 'ਹੁਣ ਓਅੰਸੋਹੰ ਦਾ ਸਮਾਂ ਨਹੀਂ। ਰਣਜੀਤ ਸਿੰਘ ਦੇ ਰਾਜ ਵਿਚ ਔਰੰਗਜ਼ੇਬ ਦੀ ਦੁਹਾਈ ਕੋਈ ਨਹੀਂ ਸੁਣਦਾ। ਇਹ ਆਖ ਮੇਰੇ ਕੰਨ ਵਿਚ ਮੰਤਰ ਦਿੱਤਾ ਅਤੇ ਆਖਿਆ ਕਿ ਕਿਸੇ ਨੂੰ ਦੱਸਣਾ ਨਹੀਂ ਤੇ ਉੱਚੀ ਨਹੀਂ ਕਰਨਾ। ਇਸ ਦੇ ਨਾਲ ਹੀ ਆਪ ਉਠ ਖੜੇ ਹੋਏ ਤੇ ਘੋੜੀ ਤੇ ਚੜ੍ਹ ਆਖਣ ਲੱਗੇ, ਮਿਲਣ ਨੂੰ ਜੀ ਚਾਹੇ ਤਾਂ ਸਾਡਾ ਪਤਾ (ਏਹ ਮਹੰਤ ਮਾਘਾ ਸਿੰਘ ਲੱਲਾਂ ਪਿੰਡ ਵਿਚ, ਜੋ ਭੈਣੀ ਸਾਹਿਬ ਤੋਂ ਤਿੰਨ ਮੀਲ ਦੀ ਵਿੱਥ ਤੇ ਹੈ, ਗੁਰੂਸਰ ਛੇਵੀਂ ਤੇ ਦਸਵੀਂ ਪਾਤਸ਼ਾਹੀ ਦੇ ਗੁਰਦੁਆਰੇ ਦੇ ਮਹੰਤ ਸਨ। ਲੇਖਕ ਦਾ ਜਨਮ ਏਸੇ ਨਗਰ ਵਿਚ ਹੋਇਆ ਹੈ। ਸ੍ਰੀ ਮਾਨ ਮਹੰਤ ਮਾਘਾ ਸਿੰਘ ਜੀ ਦੀ ਸੰਗਤ ਤੋਂ ਬਹੁਤ ਲਾਭ ਪ੍ਰਾਪਤ ਹੋਇਆ ਹੈ। ਏਹ ਸਾਖੀ ਮਹੰਤ ਜੀ ਨੇ ਦਾਸ ਨੂੰ ਆਪ ਸੁਣਾਈ ਸੀ। ਆਪ ਬੜੇ ਨਿਤ ਨੇਮੀ, ਪ੍ਰੇਮੀ, ਵੰਡ ਛਕਣ ਵਾਲੇ ਸਾਧੂ ਸਨ, ਆਪ ਦਾ ਜਨਮ ਲੱਲਾਂ ਪਿੰਡ ਵਿਖੇ ਹੀ ਰਾਮਗੜ੍ਹੀਏ ਸਿੰਘਾਂ ਦੇ ਘਰ ਹੋਇਆ ਸੀ। ਸਤਿਗੁਰੂ ਦਾ ਪ੍ਰਤਾਪ ਸੁਣਕੇ ਆਪਣੇ ਨਗਰ ਨਿਵਾਸੀ ਚਾਰ ਹੋਰ ਸਿੰਘਾਂ ਸਮੇਤ ਅਰਥਾਤ ਬਾਬਾ ਅਤਰ ਸਿੰਘ ਜੀ (ਜਿਨ੍ਹਾਂ ਦੇ ਸਪੁਤ੍ਰ ਅੱਜ ਕਲ੍ਹ ਬਾਬਾ ਬਿਸ਼ਨ ਸਿੰਘ ਜੀ ਬੜੇ ਜਤੀ ਸਤੀ ਨਿਤਨੇਮੀ ਤੇ ਪ੍ਰੇਮੀ ਭੂਰਿਆਂ ਵਾਲੇ ਮਸ਼ਹੂਰ ਹਨ ਅਤੇ ਜੋ ਆਮ ਕਰਕੇ ਭੂਰੀਆਂ ਹੀ ਸਿਰ ਤੇ ਰਖਦੇ ਹਨ) ਬਾਬਾ ਗੁਰਦਿਤ ਸਿੰਘ ਜੀ (ਸਰਦਾਰ

ਅਜੀਤ ਸਿੰਘ ਜੀ ਜੈਲਦਾਰ ਦੇ ਪਿਤਾ) ਤੇ ਸੈਨਾ ਦੇ ਛੋਟੇ ਭਾਈ ਬਾਬਾ ਹਰਦਿਤ ਸਿੰਘ ਜੀ ਤੇ ਬਾਬਾ ਜੈ ਸਿੰਘ ਜੀ ਜੋ ਲੇਖਕ ਦੇ ਪਿਤਾਮਾ ਸਨ। ਭੈਣੀ ਸਾਹਿਬ ਪੁੱਜ ਭਜਨ ਪੁਛਿਆ ਸੀ। ਆਪ ਗੁਰਦੁਆਰੇ ਦੇ ਮਹੰਤ ਥਾਪੇ ਗਏ। ਆਪ ਦੇ ਸਮੇਂ ਗੁਰਦੁਆਰੇ ਦੀ ਬੜੀ ਤਰੱਕੀ ਹੋਈ। ਪਹਿਲੋਂ ਗੁਰਦੁਆਰੇ ਨੂੰ ਕੋਈ ਜ਼ਮੀਨ ਨਹੀਂ ਸੀ। ਆਪ ਦੇ ਵਕਤ ੨੫ ਵਿਘੇ ਜ਼ਮੀਨ ਹੋ ਗਈ। ਆਪ ਬੜੇ ਸੰਤ ਸੇਵੀ ਸਨ। ਸਵਾ ਮਣ ਕਣਕ ਹਰ ਰੋਜ਼ ਆਪਣੇ ਹੱਥੀਂ ਚੱਕੀ ਨਾਲ ਪੀਹ ਕੇ ਪਕਾ ਕੇ ਸਾਧੂਆਂ ਨੂੰ ਛਕਾਇਆ ਕਰਦੇ ਸਨ। ) ਮਹੰਤ ਮਾਘਾ ਸਿੰਘ ਜੀ ਤੋਂ ਪੁੱਛ ਲੈਣਾ। ਫਰੱਕ ਕਰਕੇ ਘੋੜੀ ਉਡੀ ਤੇ ਅਕਾਸ਼ ਨੂੰ ਚੜ੍ਹ ਗਈ। ਹੁਣ ਮੇਰੀ ਨੀਂਦਰ ਉਖੜ ਗਈ। ਮਨ ਹਲਕਾ ਜਿਹਾ ਹੋ ਚੁੱਕਾ ਸੀ। ਪਾਪਾਂ ਦੀ ਮੈਲ ਲੱਥ ਗਈ ਜਾਪਦੀ ਸੀ। ਇਸ ਲਈ ਅੱਜ ਉਹ ਘਬਰਾਉ ਨਹੀਂ ਸੀ, ਸਗੋਂ ਸ਼ਾਂਤੀ ਸੀ, ਅਤੇ ਜੋ ਮੰਤਰ ਦਸ ਗਏ ਸਨ, ਰੋਮ ਰੋਮ ਵਿਚੋਂ ਉਸੇ ਦੀ ਹੀ ਧੁਨੀ ਸੁਣਾਈ ਦਿੰਦੀ ਸੀ। ਅੰਞ ਜਾਪੇ ਜਿਵੇਂ ਸਾਰੇ ਸਰੀਰ ਦੇ ਰੋਮਾਂ ਨੂੰ ਜੀਭ ਲਗ ਗਈ ਹੈ। ਜੋ ਜਾਪ ਮੈਂ ਅਗੇ ਜਪਦਾ ਹੁੰਦਾ ਸੀ ਉਸਦਾ ਏਹੋ ਜੇਹਾ ਸੁਆਦ ਨਹੀਂ ਸੀ ਆਉਂਦਾ। ਪਰ ਫੇਰ ਯਾਦ ਆ ਜਾਏ ਕਿ ਆਖ ਜੂ ਗਏ ਸਨ, ਕਿ ਇਸ ਦਾ ਸਮਾਂ ਨਹੀਂ। ਮੈਂ ਹੈਰਾਨ ਸਾਂ ਕਿ ਅੱਜ ਮੇਰੇ ਨਾਲ ਕੀ ਕੌਤਕ ਵਰਤਿਆ। ਇਹ ਭੀ ਸਮਝ ਨ ਆਏ ਕਿ ਏਹ ਕੌਣ ਸਨ। ਏਹੋ ਜੇਹਾ ਸੁਹੱਪਣ ਮੈਂ ਕਦੇ ਨਹੀਂ ਡਿਠਾ। ਹਾਇ ਮੈਂ ਅਭਾਗੇ ਤੋਂ ਕੋਈ ਸੇਵਾ ਬੀ ਨ ਸਰੀ, ਨਾ ਪੁਛਿਆ ਹੀ ਆਪ ਕੌਣ ਸਨ, ਤੇ ਕਿਧਰੋਂ ਆਏ ਸਨ। ਕੀ ਕਦੇ ਫੇਰ ਬੀ ਦਰਸ਼ਨ ਹੋਣਗੇ, ਹਾਂ! ਹਾਂ!! ਜ਼ਰੂਰ ਹੋਣਗੇ, ਆਖਿਆ ਜੋ ਸਾਨੇ ਕਿ ਜੇ ਕਦੇ ਮਿਲਣ ਨੂੰ ਜੀ ਚਾਹੇ ਤਾਂ ਸਾਡਾ ਪਤਾ ਮਹੰਤ ਮਾਘਾ ਸਿੰਘ ਜੀ ਗੁਰੂ ਸਰੀਆਂ ਪਾਸੋਂ ਪੁਛ ਲੈਣਾ। ਅੱਜ ਦਰਿਆ ਦਾ ਖਿਆਲ ਮੈਨੂੰ ਉਕਾ ਹੀ ਵਿਸਰ ਚੁਕਾ ਸੀ। ਮੈਂ ਉਠਿਆ ਤੇ ਗੁਰੂ ਸਰ ਦਾ ਰਾਹ ਫੜਿਆ।

ਰਾਤ ਅਜੇ ਪਹਿਰ ਬਾਕੀ ਰਹਿੰਦੀ ਸੀ। ਮੈਂ ਗੁਰੂ ਸਰ ਆਇਆ। ਮਹੰਤ ਜੀ ਇਸ਼ਨਾਨ ਕਰ ਰਹੇ ਸਨ। ਮੇਰਾ ਤੇ ਮਹੰਤ ਜੀ ਦਾ ਪਰਚਾ ਅਗੇ ਹੀ ਸੀ। ਮੈਂ ਸਤਿ ਸ੍ਰੀ ਅਕਾਲ ਬੁਲਾਈ। ਮੈਨੂੰ ਦੇਖ ਆਪ ਹੈਰਾਨ ਹੋਏ ਤੇ ਪੁਛਣ ਲਗੇ, ਕੀ ਆਪ ਅੱਜ ਦਰਿਆ ਤੇ ਨਹੀਂ ਗਏ! ਆਪ ਤਾਂ ਕਦੇ ਵੀ ਨਹੀਂ ਸੌ ਉਕੇ, ਅੱਜ ਕੀ ਕਾਰਨ ਹੈ? ਮੈਂ ਉਚੀ ਉਚੀ ਰੋਇਆ ਤੇ ਆਪਣੀ ਸਾਰੀ ਵਾਰਤਾ ਦੱਸੀ। ਆਪ ਨੇ ਮੈਨੂੰ ਧੀਰਜ ਦਿਲਾਸਾ ਦਿੱਤਾ, ਅਤੇ ਆਖਣ ਲਗੇ ਏਹ ਚੋਜ ਤਾਂ ਮੇਰੇ ਵਾਲੇ ਪ੍ਰੀਤਮ ਦੇ ਹਨ। ਮੈਂ ਪੁਛਿਆ ਕਿ ਆਪ ਦੇ ਚੀਨੀ ਵਾਲੇ ਪ੍ਰੀਤਮ ਦਾ ਨਾਉਂ ਕੀ ਹੈ? ਮਹੰਤ ਜੀ ਨੇ ਕਿਹਾ:- 'ਸ੍ਰੀ ਸਤਿ ਗੁਰੂ ਰਾਮ ਸਿੰਘ ਜੀ' ਨਾਲ ਹੀ ਇਕ ਦੋ ਟੇਪੇ ਜਲ ਦੇ ਕਿਰ ਪਏ। ਪਤਾ ਨਹੀਂ ਆਪ ਦੇ ਨਾਮ ਲੈਣ ਵਿਚ ਕੀ ਤਾਸੀਰ ਸੀ, ਸੁਣਦਿਆਂ ਹੀ ਮੇਰੇ

ਅੰਦਰ ਇਕ ਬਿਜਲੀ ਜੇਹੀ ਦੌੜ ਗਈ। ਨੈਣਾਂ ਵਿਚੋਂ ਛਮਾ ਛਮ ਆਂਸੂਆਂ ਦੀ ਧਾਰਾ ਵਹਿ ਨਿਕਲੀ। ਕੰਠ ਗਦ ਗਦ ਹੋ ਗਿਆ। ਕਿੰਨਾ ਚਿਰ ਏਸ ਦਸ਼ਾ ਵਿਚ ਬੀਤਿਆ। ਮੂੰਹੋਂ ਆਪਣੇ ਆਪ ਹੀ ਪਿਆ ਨਿਕਲੇ, ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਧੰਨ ਚੀਨੀ ਵਾਲਾ ਪ੍ਰੀਤਮ, ਧੰਨ ਚੀਨੀ ਵਾਲਾ ਪ੍ਰੀਤਮ। ਮੈਂ ਸੋਚੀ ਪੈ ਗਿਆ, ਕਿ ਮਹੰਤ ਜੀ ਨੇ ਕੀ ਆਖਿਆ ਸੀ। ਮੈਂ ਕਿਸੇ ਰਸ ਸਾਗਰ ਵਿਚ ਗੋਤਾ ਲਾ ਆਇਆ ਹਾਂ! ਹਾਂ ਠੀਕ ਹੈ। ਮਹੰਤ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਨਾਉਂ ਲਿਆ ਹੈ। ਕਿਹਾ ਪਿਆਰਾ ਨਾਉਂ ਹੈ, ਕੇਹੀ ਮਿਠਾਸ ਹੈ, ਕੇਹੀ ਖਿੱਚ ਹੈ। ਮੈਂ ਫੇਰ ਹੈਰਾਨ ਹੋ ਕੇ ਮਹੰਤ ਜੀ ਪਾਸੋਂ ਪੁਛਿਆ ਕਿ ਇਹ ਕੀ ਭੇਤ ਹੈ। ਜੋ ਨਾਮ ਮੈਨੂੰ ਦੱਸ ਗਏ ਹਨ, ਓਹ ਭੁਲਾਇਆਂ ਵੀ ਨਹੀਂ ਭੁਲਦਾ। ਦਰਿਆ ਦੇ ਹੜ੍ਹ ਵਾਂਗੂੰ ਕਾਂਗਾਂ ਉਮਡ ਉਮਡ ਆ ਰਹੀਆਂ ਹਨ। ਰੌ ਵਹਿ ਤੁਰਿਆ ਹੈ!!

ਮਹੰਤ ਜੀ ਨੇ ਉਤਰ ਵਿਚ ਕਿਹਾ –ਏਸ ਪਿਆਰੇ ਨਾਉਂ ਵਿਚ ਈਹੋ ਈ ਰਸ ਹੈ।

ਹੁਣ ਮੇਰਾ ਜੀ ਕਾਹਲਾ ਪਿਆ ਪਵੇ, ਕਿ ਛੇਤੀ ਦਰਸ਼ਨ ਕਰਾਂ। ਮਹੰਤ ਜੀ ਅਗੇ ਹੀ ਤਿਆਰ ਸਨ। ਕਿਉਂਕਿ ਆਪ ਨੂੰ ਗੁਰਪੁਰਬ ਦੇ ਦੀਵਾਨ ਦਾ ਪਤਾ ਸੀ। ਅਸੀਂ ਏਥੇ ਆਏ ਪਰ ਸਭ ਤੋਂ ਪਹਿਲਾਂ ਮੈਂ ਘੋੜੇ ਦੇਖਣ ਇਸ ਲਈ ਗਿਆ ਸਾਂ, ਕਿ ਚੀਨੀ ਦੇ, ਜੋ ਅਜੇ ਮੇਰੀਆਂ ਅੱਖਾਂ ਤੋਂ ਦੂਰ ਨਹੀਂ ਸੀ ਹੋਈ ਤੇ ਦਿਲ ਵਿਚੋਂ ਭੁਲੀ ਨਹੀਂ ਸੀ, ਦਰਸ਼ਨ ਕਰਾਂ। ਚੀਨੀ ਦੇ ਦਰਸ਼ਨ ਕਰਦਿਆਂ ਹੀ ਸਭ ਸੰਸੇ ਦੂਰ ਹੋ ਗਏ, ਤੇ ਆਪ ਜੀ ਦੇ ਚਰਨਾਂ ਵਿਚ ਆ ਸਿਰ ਨਿਵਾਇਆ। ਹੁਣ ਕ੍ਰਿਪਾ ਕਰੋ ਤੇ ਰੱਖ ਲਵੋ। ਲੜ ਲਾਓ ਤੇ ਨਾਮ ਜਪਾਓ।

ਸੰਗਤ ਸਾਰੀ ਵਿਸਮਾਦ ਦਸ਼ਾ ਵਿਚ ਚੋਜ ਸੁਣ ਰਹੀ ਸੀ। ਸਤਿਗੁਰੂ ਜੀ ਬੋਲੇ: 'ਭਾਈ ਆਪਣਿਆਂ ਨੂੰ, ਭੁਲੇ ਭਟਕਿਆਂ ਨੂੰ, ਠੇਡੇ ਖਾਂਦਿਆਂ ਨੂੰ, ਅਸਾਂ ਭਾਲਕੇ ਲੈ ਆਉਣਾ ਹੈ ਤੇ ਨਾਮ ਜਪਾਉਣਾ ਹੈ! ਬਾਬਾ ਸਾਹਿਬ ਸਿੰਘ ਜੀ ਨੂੰ ਹੁਕਮ ਹੋਇਆ: 'ਭਾਈ! ਏਸ ਸਾਧੂ ਦਾ ਇਸ਼ਨਾਨ ਕਰਾਓ ਤੇ ਜਟਾਂ ਵਾਹ ਕੇ ਕੇਸ ਬਣਾ ਦਿਓ। ਸ਼ਾਮ ਦੇ ਦੀਵਾਨ ਵਿਚ ਅੰਮ੍ਰਿਤ ਤਿਆਰ ਕਰਾਓ ਤੇ ਜਹਾਜ਼ ਚੜ੍ਹਾਓ। ਯੋਗੀ ਰਾਜ ਬਾਬਾ ਜਵਾਹਰ ਸਿੰਘ ਜੀ ਏਹ ਕੌਤਕ ਦੇਖ ਰਹੇ ਸਨ, ਅਤੇ ਮਨ ਨੂੰ ਆਖ ਰਹੇ ਸਨ, ਹੇ ਮਨ:–

ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸ ਨਾਲ,
ਇਕ ਜਾਗੰਦੇ ਨਾ ਲਹਿਨ ਇਕਨਾ ਸੁਤਿਆ ਦੇਇ ਉਠਾਲ।

ਅਤੇ ਢਾਹੀਂ ਮਾਰ ਕੇ ਰੋਣ ਲਗ ਪਏ। ਹਿਡ਼ਕੀ ਬਝ ਗਈ। ਇਤਨੇ ਨੂੰ ਬਾਬਾ ਸਾਹਿਬ ਜੀ ਨੂੰ ਹੁਕਮ ਹੋਇਆ ਕਿ ਨਿਰਮਲ ਵੇਸ ਧਾਰੀ ਬੀਤ ਰਾਗ ਸਾਧੂ, ਜੋ ਕੁਝ

ਦਿਨ ਤੋਂ ਆਏ ਹੋਏ ਹਨ, ਉਹਨਾਂ ਨੂੰ ਹਾਜ਼ਰ ਕਰੋ। ਬਾਬਾ ਜਵਾਹਰ ਸਿੰਘ ਜੀ ਦੀਵਾਨ ਵਿਚ ਬੈਠੇ ਸੁਣ ਰਹੇ ਸਨ, ਸੁਣਦੇ ਸਾਰ ਹੀ ਆਪ ਉਠ ਨੱਸੇ, ਤੇ ਜਾ ਚਰਨੀਂ ਪਏ। ਸਤਿਗੁਰੂ ਜੀ ਨੇ ਫੜ ਕੇ ਗਲ਼ ਨਾਲ ਲਾ ਲਿਆ ਅਤੇ ਬਚਨ ਕੀਤਾ। "ਆਓ ਮੇਰੇ ਬੀਤ ਰਾਗ, ਯੋਗੀ ਰਾਜ, ਬਾਬਾ ਜੀ ਆਓ, ਤਿਆਗ ਵੈਰਾਗ ਦੀ ਮੂਰਤ ਆਓ! ਆਪ ਦੀ ਘਾਲ ਥਾਂਇ ਪਈ। ਬਹੁਤ ਚਿਰ ਪਿਛੋਂ ਮਿਲੇ, ਬਹੁਤ ਭਟਕੇ, ਬਹੁਤ ਖੇਦ ਪਾਇਆ। ਬਾਬਾ ਜਵਾਹਰ ਸਿੰਘ ਜੀ ਹੱਥ ਜੋੜ ਗਲ਼ ਪੱਲਾ ਪਾ ਖਲੋ ਗਏ, ਅਤੇ ਡਾਢੇ ਵੈਰਾਗ ਵਿਚ ਇਹ ਸ਼ਬਦ ਗਾਵਿਆਂ:-

"ਪਾਠ ਪੜਿਓ ਅਰ ਬੇਦ ਬਿਚਾਰਿਓ ਨਿਵਲ ਭੁਇਅੰਗਮ ਸਾਧੇ।
ਪੰਚ ਜਨਾਂ ਸਿਉ ਸੰਗ ਨ ਛੁਟਕਿਓ ਅਧਿਕ ਅਹੰ ਬੁਧਿ ਬਾਂਧੇ॥੧॥
ਪਿਆਰੇ ਇਨ ਬਿਧਿ ਮਿਲਣ ਨ ਜਾਈ ਮੈ ਕੀਏ ਕਰਮ ਅਨੇਕਾ।
ਹਾਰ ਪਰਿਓ ਸੁਆਮੀ ਕੈ ਦੁਆਰੇ ਦੀਜੈ ਬੁਧਿ ਬਿਬੇਕਾ॥੧॥ ਰਹਾਉ॥
ਮੋਨ ਭਇਓ ਕਰ ਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ।
ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥੨॥
ਮਨ ਕਾਮਨਾ ਤੀਰਥ ਜਾਇ ਬਸਿਓ ਸਿਰ ਕਰਵਤ ਧਰਾਏ।
ਮਨ ਕੀ ਮੈਲ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥੩॥
ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧ ਦਾਨ ਦਾਤਾਰਾ।
ਅੰਨ ਬਸਤਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ॥੪॥
ਪੂਜਾ ਅਰਚਾ ਬੰਦਨ ਡੰਡੌਤ ਖਟ ਕਰਮਾ ਰਤੁ ਰਹਤਾ।
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ॥੫॥
ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ।
ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗ ਨ ਗਹਿਆ॥੬॥
ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮ ਅਫਾਰਾ।
ਸੇਜ ਸੋਹਣੀ ਚੰਦਨ ਚੋਆ ਨਰਕ ਘੋਰ ਕਾ ਦੁਆਰਾ॥੭॥
ਹਰਿ ਕਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ।
ਕਹੁ ਨਾਨਕ ਤਿਸ ਭਇਓ ਪ੍ਰਾਪਤਿ
ਜਿਸ ਪੁਰਬ ਲਿਖੇ ਕਾ ਲਹਿਣਾ॥੮॥
ਤੇਰੋ ਸੇਵਕ ਇਹ ਰੰਗ ਮਾਤਾ।
ਭਇਓ ਕ੍ਰਿਪਾਲ ਦੀਨ ਦੁਖ ਭੰਜਨ
ਹਰਿ ਹਰਿ ਕੀਰਤਨ ਏਹੁ ਮਨ ਰਾਤਾ॥ (ਸੋਰਠ ਮ: ੫)

ਸ਼ਬਦ ਦਾ ਭੋਗ ਪਾ ਆਪ ਆਪਣੀ ਵਿਥਿਆ ਅੰਞ ਸੁਨਾਣ ਲਗੇ।

# ੫

ਮੇਰੇ ਵੱਡੇ ਵਡੇਰੇ ਸੋਹਲ ਨਗਰ (ਪਰਗਨਾ ਤਰਨ ਤਾਰਨ) ਦੇ ਵਸਨੀਕ ਸੋਹਲ ਜਾਤ ਦੇ ਜਿਮੀਦਾਰ ਸਨ। ਕਿਸੇ ਕਾਰਨ ਕਰਕੇ ਮੇਰੇ ਪਿਤਾ ਜੀ ਤੇ ਚਾਚਾ ਜੀ ਸੋਹਲਾਂ ਤੋਂ ਮਾਲਵੇ ਲੋਪੋਂ ਨਾਮੀ ਪਿੰਡ ਵਿਚ (ਜੋ ਜਗਰਾਵਾਂ ਦੇ ਤਪੇ ਵਿਚ ਹੈ) ਆ ਵਸੇ। ਮੇਰੇ ਪਿਤਾ ਜੀ ਪਾਸ ਮਾਇਆ ਚੋਖੀ ਸੀ। ਇਸ ਲਈ ਏਥੇ ਏਹਨਾਂ ਨੇ ਆਪਣੀ ਜ਼ਮੀਨ ਭੀ ਬਹੁਤ ਸਾਰੀ ਮੁੱਲ ਲੈ ਲਈ, ਸ਼ਾਹੂਕਾਰਾ ਤੇ ਵਣਜ ਵਪਾਰ ਕਰਨ ਲੱਗੇ। ਏਥੇ ਆ ਕੇ ਮੇਰੇ ਪਿਤਾ ਜੀ ਦਾ ਵਿਆਹ ਭਾਈ ਕੀ ਡਰੌਲੀ ਹੋਇਆ।

ਸੰਮਤ ੧੯੫੭ ਵਿਚ ਮੇਰਾ ਜਨਮ ਹੋਇਆ ਅਤੇ ਮੇਰੇ ਨਾਲੋਂ ਢਾਈ ਸਾਲ ਪਿਛੋਂ ਮੇਰੀ ਇਕ ਭੈਣ ਪੈਦਾ ਹੋਈ। ਮੇਰੀ ਉਮਰ ਜਦ ਪੰਜ ਸਾਲ ਦੀ ਹੋਈ ਅਰਥਾਤ ੧੯੬੨ ਵਿਚ ਅਚਾਨਕ ਮੇਰੇ ਪਿਤਾ ਜੀ ਕਾਲ ਦੀ ਗੋਦ ਵਿਚ ਜਾ ਬਿਰਾਜੇ। ਮੇਰੇ ਚਾਚਾ ਜੀ ਪਹਿਲਾਂ ਹੀ ਸੁਰਗ ਵਾਸ ਹੋ ਚੁਕੇ ਸਨ। ਮੈਨੂੰ ਅਤੇ ਭੈਣ ਜੀ ਨੂੰ ਨਾਲ ਲੈ ਕੇ ਮਾਤਾ ਜੀ ਡਰੌਲੀ ਮੇਰੇ ਨਾਨਕੀਂ ਆ ਰਹੇ। ਮੇਰੇ ਨਾਨਕੇ ਵਡੇ ਧਨਾਢ ਸਨ, ਜ਼ਮੀਨ ਚੋਖੀ ਸੀ, ਮੈਨੂੰ ਖਾਣ ਪੀਣ ਆਦਿ ਕਿਸੇ ਗੱਲ ਦੀ ਪਰਵਾਹ ਨਹੀਂ ਸੀ। ਸਾਡੇ ਪਾਸ ਬਹੁਤ ਸਾਰੀਆਂ ਗਊਆਂ ਲਵੇਰੀਆਂ ਸਨ। ਜਿਨ੍ਹਾਂ ਵਿਚੋਂ ੧੬ ਗਊਆਂ ਮੇਹਰੀਆਂ (ਮੇਹਰੀਆਂ ਓਨ੍ਹਾਂ ਗਊਆਂ ਨੂੰ ਕਿਹਾ ਜਾਂਦਾ ਹੈ –ਜਿਨ੍ਹਾਂ ਦਾ ਦੁਧ ਘਿਉ ਵੇਚੀਦਾ ਨਹੀਂ। ਇਹ ਘਿਉ ਦਾਨ ਕਰਨ ਜਾਂ ਆਪਣੇ ਖਾਣ ਲਈ ਹੁੰਦਾ ਹੈ।) ਸਨ। ਮੇਰੀ ਮਾਤਾ ਦੁਧ ਕਾਹੜਨਾ ਧਰ ਦੇਂਦੀ ਸੀ। ਜਦ ਦੁਧ ਦਾ ਖੋਆ ਬਣ ਜਾਂਦਾ, ਮਿਸ਼ਰੀ ਪਾ ਕੇ ਮੱਖਣ ਨਾਲ ਘੁੱਟਾ ਵੱਟੀ (ਜਿਤਨਾ ਮੈਂ ਰੱਜ ਕੇ ਪੀ ਲਵਾਂ) ਪੀਣ ਨੂੰ ਦਿਤਾ ਜਾਂਦਾ।

ਮੈਨੂੰ ਕੰਮ ਤੇ ਕੋਈ ਹੈ ਹੀ ਨਹੀਂ ਸੀ। ਮੇਰੇ ਨਾਨਕੀਂ ਅਰਥਾਤ ਭਾਈ ਕੀ ਡਰੌਲੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਗੁਰਦੁਆਰਾ ਹੈ ਜਿਸ ਵਿਚ ਨਿਰਮਲ ਸੰਪ੍ਰਦਾਇ ਦੇ ਸਾਧੂ ਰਹਿੰਦੇ ਸਨ। ਸੰਤ ਸਰਦੂਲ ਸਿੰਘ ਜੀ ਓਥੋਂ ਦੇ ਮਹੰਤ ਸਨ ਜੋ ਬੜੇ ਭਜਨੀਕ, ਸਰਲ ਚਿਤ, ਉਦਾਰ, ਗਿਆਨੀ ਮਹਾਤਮਾ ਸਨ, ਏਨ੍ਹਾਂ ਦੇ ਪਾਸ ਮੈਨੂੰ ਪੜ੍ਹਨੇ ਪਾਇਆ ਗਿਆ।

ਥੋੜ ਸਮੇਂ ਵਿਚ ਹੀ ਮੈਂ ਗ੍ਰੰਥ ਸਾਹਿਬ ਦਾ ਚੰਗਾ ਪਾਠੀ ਹੋ ਗਿਆ। ਫੇਰ ਵੇਦਾਂਤ ਦੇ ਪੁਸਤਕ ਅਰਥਾਂ ਨਾਲ ਆਰੰਭ ਕੀਤੇ। ਮੈਂ ਅਧਿਆਤਮ ਪ੍ਰਕਾਸ਼ ਨਾਮ ਪੁਸਤਕ ਪੜ੍ਹਨ ਲੱਗਾ। ਇਕ ਦੋਹਰਾ ਆਇਆ, ਜਿਸ ਵਿਚ ਵੈਰਾਗ ਦਾ ਲਖਸ਼ਨ ਦਸਿਆ ਹੋਇਆ ਸੀ। ਜਿਸਦੇ ਪੜ੍ਹਦਿਆਂ ਹੀ ਮੇਰੇ ਮਨ ਨੇ ਨਿਸਚਾ ਕਰ ਲਿਆ ਕਿ ਆਪਣਾ ਜੀਵਨ ਏਸ ਅਨੁਸਾਰ ਹੀ ਵਿਤੀਤ ਕਰਾਂਗਾ। ਦੋਹਰਾ ਇਹ ਸੀ:

ਬ੍ਰਹਮਾ ਇੰਦਰ ਆਦਿ ਲੌ ਹੋਤ ਦੇਹ ਧਰ ਭੋਗ।

ਕਾਕ ਵਿਸ਼ਟ ਸਮ ਜੋ ਗਨੈ ਬੀਤ ਰਾਗ ਤੇ ਲੋਗ।

ਇਸ ਲਈ ਮੇਰਾ ਮਨ ਦਿਨੋ ਦਿਨ ਸੰਸਾਰ ਨਾਲੋਂ ਉਕਾ ਹੀ ਉਦਾਸ ਹੁੰਦਾ ਗਿਆ। ਮੈਂ ਪਹਿਲੋਂ ਹੀ ਅਰਜ਼ ਕਰ ਚੁਕਾ ਹਾਂ ਸਾਡੇ ਘਰ ਪੈਸੇ ਦਾ ਕੋਈ ਘਾਟਾ ਨਹੀਂ ਸੀ, ਇਸ ਲਈ ਬਹੁਤ ਲੋਕ ਮੇਰੇ ਮੰਗੇਵੇ ਲਈ ਮਾਤਾ ਜੀ ਨੂੰ ਆ ਆ ਆਖਣ ਲਗੇ। ਮੇਰੀ ਮਾਤਾ ਤੇ ਮਾਮਾ ਜੀ ਮੈਨੂੰ ਜ਼ੋਰ ਦੇਂਦੇ ਸਨ ਕਿ ਵਿਆਹ ਕਰਾ ਲਵਾਂ, ਪਰ ਮੈਂ ਕਿਸੇ ਦੀ ਇੱਕ ਨਾ ਮੰਨੀ। ਮੇਰੇ ਪਿਤਾ ਜੀ ਬਹੁਤ ਸਾਰੀ ਜ਼ਮੀਨ ਏਥੇ (ਡਰੌਲੀ) ਖਰੀਦ ਗਏ ਸਨ। ਮੈਂ ਕਮਾਈ ਕਰਕੇ ਖਾਣਾ ਪਸੰਦ ਕਰਦਾ ਹਾਂ ਇਸ ਲਈ ਮੈਂ ਵਾਹੀ ਕਰ ਲਈ, ਜਿਤਨੇ ਦਾਣੇ ਹੋਣੇ ਅੱਧੇ ਘਰ ਲਈ ਰਖ ਲੈਂਦਾ ਤੇ ਅੱਧੇ ਗੁਰਦੁਆਰੇ ਦੇ ਦੇਂਦਾ ਸਾਂ। ਮੈਂ ਵਾਹੀ ਦਾ ਕੰਮ ਕਰਦਾ ਹੋਇਆ ਵੀ ਗੁਰਦੁਆਰੇ ਦੀ ਸੇਵਾ ਕਰੀ ਜਾਂਦਾ।

ਮੇਰਾ ਇਕ ਮਿਤ੍ਰ ਹੋਰ ਸੀ! ਜਿਸ ਦਾ ਨਾਉਂ ਗੁਲਾਬ ਸਿੰਘ ਸੀ। ਇਕ ਦਿਨ ਅਸਾਂ ਦੋਹਾਂ ਨੇ ਪ੍ਰਣ ਕਰ ਲਿਆ ਕਿ ੨੫ ਸਾਲ ਗੁਰੂ ਦੇ ਲੰਗਰ ਲਈ ਆਟਾ ਹਥੀਂ ਪੀਹਣਾ ਹੈ। ਢਾਈ ਮਣ ਆਟਾ ਲੰਗਰ ਵਿਚ ਖਰਚ ਔਂਦਾ ਸੀ। ਸਵਾ ਮਣ ਮੈਂ ਪੀਂਹਦਾ ਤੇ ਸਵਾ ਮਣ ਭਾਈ ਗੁਲਾਬ ਸਿੰਘ ਜੀ ਪੀਂਹਦੇ ਸਨ। ਗੁਰਦੁਆਰੇ ਹਰ ਰੋਜ਼ ਕੜਾਹ ਪ੍ਰਸਾਦ ਦਾ ਭੋਗ ਲਗਦਾ ਸੀ, ਇਸ ਲਈ ਅਸੀਂ ਸੰਤ ਸਰਦੂਲ ਸਿੰਘ ਜੀ ਨਾਲ ਫੈਸਲਾ ਕਰ ਲਿਆ ਸੀ ਕਿ ਅਸੀਂ ਤਾਂ ਗੁਰਦੁਆਰੇ ਆਇਆ ਕਰਾਂਗੇ ਜੇ ਸਾਨੂੰ ਲਿਹਾਜ਼ ਨਾਲ ਕੜਾਹ ਪ੍ਰਸ਼ਾਦ ਬਹੁਤਾ ਨ ਦੇਵੋ ਕਿ ਸਾਡਾ ਆਟਾ ਪੀਂਹਦੇ ਹਨ। ਸਾਨੂੰ ਇਤਨਾ ਹੀ ਪ੍ਰਸਾਦਿ ਦਿਤਾ ਜਾਵੇ ਜਿਤਨਾ ਨੌਹਾਂ ਵਿਚ ਕਿਣਕਾ ਆਵੇ। ਜੇ ਬਹੁਤਾ ਦੇਵੋਗੇ ਤਾਂ ਅਸੀਂ ਮੁੜ ਡੇਰੇ ਵਿਚ ਨਹੀਂ ਆਵਾਂਗੇ, ਤੇ ਘਰ ਹੀ ਪੀਹਿਆ ਕਰਾਂਗੇ।

ਏਸੇ ਤਰ੍ਹਾਂ ਅਸੀਂ ੨੫ ਬਰਸ ਪੂਰੇ ਕੀਤੇ ਪਰ ਮੇਰਾ ਮਨ ਦਿਨੋ ਦਿਨ ਵੈਰਾਗ ਵੱਲ ਢੇਰ ਹੀ ਝੁਕਦਾ ਰਿਹਾ। ਹੁਣ ਮੈਂ ਆਪਣੇ ਮਨ ਨਾਲ ਫੈਸਲਾ ਕਰ ਲਿਆ ਕਿ ਜਦ ਇਕ ਨਾ ਇਕ ਦਿਨ ਏਹ ਸੰਸਾਰ ਜ਼ਰੂਰ ਛੱਡ ਜਾਣਾ ਹੈ ਤਾਂ ਕਿਉਂ ਨ ਅੱਜ ਹੀ ਛਡ ਦਿਤਾ ਜਾਵੇ। ਇਸ ਅਪਜਸ ਪੂਰਤ ਸ੍ਵਾਰਥੀ ਸੰਸਾਰ ਵਿਚੋਂ ਕੀ ਲੈਣਾ ਹੈ।

ਅੰਤ ਨੂੰ ੧੯੦੭ ਬਿ: ਵਿਚ ਮੈਂ ਢਾਈ ਹਜ਼ਾਰ ਰੁਪੈਆ ਲੈ ਕੇ ਚੁਪ ਕੀਤਾ ਘਰੋਂ ਨਿਕਲ ਟੁਰਿਆ। ਪੰਜ ਸੌ ਰੁਪੈਆ ਗੁਰਦੁਆਰੇ ਜਾ ਸੰਤ ਸਰਦੂਲ ਸਿੰਘ ਜੀ ਜੋ ਮੇਰੇ ਵਿਦਿਆ ਗੁਰੂ ਸਨ, ਨੂੰ ਮੱਥਾ ਟੇਕਿਆ ਤੇ ਦੋ ਹਜ਼ਾਰ ਕੋਲ ਲੈ ਹਰਦੁਆਰ ਚਲਾ ਗਿਆ। ਏਥੇ ਪਹੁੰਚ ਕੇ ਹਜ਼ਾਰ ਨਾਲ ਸਾਧੂਆਂ ਨੂੰ ਭੰਡਾਰਾ ਕਰ ਦਿਤਾ, ਤੇ ਇਕ ਹਜ਼ਾਰ ਦੀਆਂ ਲੋਈਆਂ, ਚਿੱਪੀਆਂ, ਪਊਏ ਖਰੀਦ ਕੇ ਸਾਧਾਂ ਨੂੰ ਵਰਤਾ ਦਿਤੇ ਅਤੇ

ਆਪਣੀ ਗਿਲਤੀ ਲਈ ਇਕ ਚਾਦਰ ਰੱਖ ਲਈ ਤੇ ਇਕ ਚਿੱਪੀ ਜੋ ਐਸ ਵੇਲੇ ਮੇਰੇ ਕੋਲ ਹੈ। ਮੈਂ ਸਭ ਕੁਛ ਵਰਤਾ ਬੈਠਾ। ਕੇਵਲ ਇਕ ਚੁਤਹੀ ਬਾਕੀ ਰਹਿ ਗਈ। ਇਕ ਸਾਧੂ ਨੇ ਆਕੇ ਵਸਤਰ ਦੀ ਮੰਗ ਕੀਤੀ। ਮੈਂ ਅਧੀ ਚੁਤਹੀ ਅਰਥਾਤ ਦੋ ਤੈਹਾਂ ਪਾੜ ਕੇ, ਸਾਧੂ ਨੂੰ ਦੇ ਦਿਤੀ।

ਮੈਂ ਸੰਤ ਸਰਦੂਲ ਸਿੰਘ ਜੀ ਨੂੰ ਦੱਸ ਆਇਆ ਸਾਂ ਕਿ ਮੈਂ ਹਰਦੁਆਰ ਚੱਲਿਆ ਹਾਂ। ਪਰ ਮਾਤਾ ਜੀ ਨੂੰ ਨ ਦਸਿਆ ਕਿ ਰੋਕ ਨ ਲੈਣ। ਮਾਤਾ ਜੀ ਨੂੰ ਮੇਰੇ ਤੀਬਰ ਵੈਰਾਗ ਦੀ ਤੇ ਹਰਦੁਆਰ ਚਲੇ ਜਾਣ ਦੀ ਸੰਤਾਂ ਪਾਸੋਂ ਖ਼ਬਰ ਮਿਲ ਗਈ। ਉਸ ਵਿਚਾਰੀ ਮਮਤਾ ਦੀ ਮਾਰੀ ਕੋਲੋਂ ਨਾ ਰਹਿਆ ਗਿਆ ਤੇ ਮੇਰੇ ਮਾਮਾ ਜੀ ਨੂੰ ਨਾਲ ਲੈ ਹਰਦੁਆਰ ਮੈਨੂੰ ਜਾ ਲੱਭਾ। ਮੈਨੂੰ ਦੂਰੋਂ ਦੇਖਕੇ ਹੀ ਮਾਂ ਭੱਜੀ ਭੱਜੀ ਆਈ ਅਤੇ ਮੈਨੂੰ ਗਲਵੱਕੜੀ ਪਾ ਕੇ ਆਖਣ ਲਗੀ – 'ਹਾਇ! ਮੇਰੇ ਲਾਲ! ਮੇਰੇ ਪਿਆਰੇ! ਮੇਰੇ ਅੰਧੇਰ ਦਿਲ ਦੇ ਦੀਪਕ ਔਣ ਲੱਗੇ ਆਪਣੀ ਇਸ ਦੁਖਦਾਈ ਮਾਂ ਨੂੰ ਤਾਂ ਦੱਸ ਔਂਦੇ। ਇਕ ਵਾਰੀ ਮਿਲ ਤਾਂ ਔਂਦੇ। ਕੁਝ ਧੀਰਜ ਦੇ ਔਂਦੇ ਜਿਸ ਮਾਂ ਨੇ ਆਪ ਨੂੰ ਪਾਲ ਪੋਸ ਵੱਡਾ ਕੀਤਾ, ਕੀ ਓਸ ਲਈ ਤੁਹਾਡਾ ਈਹੋ ਧਰਮ ਸੀ। ਲਾਲ, ਤੈਨੂੰ ਕਿਸ ਗੱਲ ਦਾ ਘਾਟਾ ਸੀ, ਫੇਰ ਤੂੰ ਸਾਧ ਕਿਉਂ ਹੋਇਓਂ? ਤੇਰੇ ਬਿਨਾਂ ਮੈਂ ਦੁਖਿਆਰੀ ਦਾ ਸੰਸਾਰ ਵਿਚ ਹੋਰ ਕੌਣ ਹੈ। ਮੈਂ ਕੀਹਨੂੰ ਪੁਤਰ ਕਹਿ ਕੇ ਬੁਲਾਵਾਂਗੀ ਅਤੇ ਕਿਸ ਦੇ ਆਸਰੇ ਦਿਨ ਬਿਤਾਵਾਂਗੀ, ਇਸ ਲਈ ਉਠ ਤੇ ਘਰ ਨੂੰ ਤੁਰ, ਤੇਰੇ ਘਰ ਕਿਸ ਗੱਲ ਦਾ ਘਾਟਾ ਹੈ। ਚਲ ਸੁਖ ਭੋਗ ਮੇਰੀ ਸੜ ਬਲ ਰਹੀ ਛਾਤੀ ਨੂੰ ਸ਼ਾਂਤੀ ਪ੍ਦਾਨ ਕਰ। ਬੇਟਾ ਜੇ ਨਹੀਂ ਜਾਏਂਗਾ ਤਾਂ ਯਾਦ ਰਖ ਏਸ ਬ੍ਰਿਧਾ ਦੀ ਇਕ ਇਕ ਆਹ ਤੇਰੇ ਲਈ ਪਰਲੋ ਬਣਕੇ ਆਵੇਗੀ। ਮੇਰੀਆਂ ਅੱਖਾਂ ਦਾ ਹਰ ਇਕ ਅਥਰੂ ਤੇਰੇ ਵਾਸਤੇ ਕਹਿਰ ਦਾ ਦਰਿਆ ਬਹਾ ਦੇਵੇਗਾ ਜਿਸ ਦੇ ਹੜ੍ਹ ਵਿਚੋਂ ਤੂੰ ਕਿਸੇ ਤਰ੍ਹਾਂ ਭੀ ਬਚਕੇ ਨਿਕਲ ਨ ਸਕੇਂਗਾ। ਲਾਲ ਵੇ, ਮੇਰੇ ਵੱਲ ਤੱਕ ਮੇਰੀਆਂ ਆਂਦਰਾਂ ਬਲ ਰਹੀਆਂ ਹਨ। ਮੇਰੀ ਛਾਤੀ ਫਟ ਰਹੀ ਹੈ। ਮੇਰਾ ਦਿਲ ਸੜ ਰਿਹਾ ਹੈ। ਯਾਦ ਰਖ ਜੇ ਤੂੰ ਨਾ ਜਾਇੰਗਾ ਤਾਂ ਮੈਂ ਏਥੇ ਹੀ ਪ੍ਰਾਣ ਤਿਆਗ ਦੇਵਾਂਗੀ। ਜਿਸਦੇ ਪਾਪ ਤੋਂ ਤੂੰ ਕਿਸੇ ਤਰ੍ਹਾਂ ਭੀ ਬਚ ਨ ਸਕੇਂਗਾ।

ਏਹ ਆਖਦੀ ਹੋਈ ਵਾਤਸਲ ਪ੍ਰੇਮ ਵਿਚ ਲੀਨ ਹੋਈ ਹੋਈ ਮਾਂ ਮੇਰੇ ਗਲ਼ ਨਾਲ ਲਗ ਭੁੱਬੀਂ ਰੋਣ ਲਗ ਪਈ। ਮੇਰਾ ਦਿਲ ਡਾਢਾ ਦੁਖੀ ਹੋਇਆ ਪਰ ਕੀ ਕਰਦਾ, ਕੋਈ ਵੱਸ ਤੇ ਚੱਲ ਨਹੀਂ ਸਕਦਾ ਸੀ। ਜੇ ਕੋਈ ਹੋਰ ਹੁੰਦਾ ਮੈਂ ਗੱਲ ਹੀ ਨਾ ਸੁਣਦਾ, ਕੋਲੋਂ ਉਠ ਕੇ ਚਲਾ ਜਾਂਦਾ। ਪਰ ਮਾਂ ਨੂੰ ਕੀ ਆਖਾਂ ਤੇ ਕੀ ਨਾ ਆਖਾਂ। ਮਾਂ-ਭਗਤੀ ਕਹੋ ਜਾਂ ਮੋਹ ਕਹੋ ਮੇਰੀਆਂ ਅੱਖਾਂ ਵਿਚ ਪਾਣੀ ਭਰ ਆਇਆ। ਅਤੇ ਮੇਰਾ ਮਨ ਸੋਚੀਂ ਪੈ ਗਿਆ। ਕਦੇ ਕਦੇ ਜੀ ਪਿਆ ਕਰੇ ਕਿ ਮਾਂ ਦੇ ਆਖੇ ਲਗ ਘਰ

ਨੂੰ ਮੁੜ ਚੱਲਾਂ, ਪਰ ਫੇਰ ਖ਼ਿਆਲ ਆ ਜਾਏ ਕਿ ਲੋਕੀਂ ਕੀ ਆਖਣਗੇ, ਘਰੋਂ ਫਕੀਰੀ ਕਰਨ ਟੁਰਿਆ ਸੀ, ਪਾ ਮੁੜਿਆ ਪੂਰੀਆਂ। ਐਡਾ ਮਾਂ ਦਾ ਹੇਜਲਾ ਪਹਿਲੋਂ ਹੀ ਨਹੀਂ ਸੀ ਜਾਣਦਾ ਕਿ ਮੇਰੇ ਕੋਲੋਂ ਮਾਂ ਦਾ ਮੋਹ ਨਹੀਂ ਛੁਟਣਾ। ਲੋਕ ਲਾਜ ਕਹੋ ਜਾਂ ਮੇਰੇ ਸੁਕ੍ਰਿਤ ਕਰਮਾਂ ਦਾ ਫਲ ਕਹੋ। ਇਕ ਖਿਨ ਵਿਚ ਹੀ ਮੇਰੇ ਦਿਲ ਤੋਂ ਘਰ ਮੁੜ ਜਾਣਦਾ ਖਿਆਲ ਦੂਰ ਹੋ ਗਿਆ। ਅਤੇ ਮੈਂ ਦ੍ਰਿੜ੍ਹ ਸੰਕਲਪ ਕਰ ਲਿਆ ਕਿ ਕੋਈ ਭੀ ਸ਼ਕਤੀ ਮੇਰੇ ਰਾਹ ਵਿਚ ਰੁਕਾਵਟ ਪੈਦਾ ਨਹੀਂ ਕਰ ਸਕਦੀ। ਮੈਂ ਜਾਵਾਂਗਾ, ਤੇ ਜ਼ਰੂਰ ਜਾਵਾਂਗਾ। ਸਤਿ ਦੀ ਖੋਜ ਕਰਨਾ ਮੇਰਾ ਪਰਮ ਧਰਮ ਹੈ। ਹੁਣ ਮੈਂ ਦਿਲ ਤਕੜਾ ਕਰਕੇ ਮਾਤਾ ਜੀ ਨੂੰ ਧੀਰਜ ਦੇਣ ਲੱਗਾ –

ਮਾਤਾ ਜੀ ਸਬਰ ਕਰੋ, ਧੀਰਜ ਧਾਰੋ ਤੇ ਮੇਰੀ ਗੱਲ ਖਿਆਲ ਨਾਲ ਸੁਣੋ। ਅੰਮੀਏ, ਮੈਂ ਵੀ ਏਹੋ ਹੀ ਚਾਂਹਦਾ ਹਾਂ ਕਿ ਆਪ ਤੋਂ ਇਕ ਖਿਨ ਅਲੱਗ ਨਾ ਹੋਵਾਂ ਪਰ ਕੀ ਕਰਾਂ ਮੌਤ ਨਹੀਂ ਮੰਨਦੀ। ਅੰਮੀਏ, ਅੱਜ ਤੂੰ ਮੈਨੂੰ ਸਾਧੂ ਹੋਣ ਤੋਂ ਇਸ ਤਰ੍ਹਾਂ ਰੋਕ ਸਕਦੀ ਏਂ ਪਰ ਜਿਸ ਦਿਨ ਮੈਨੂੰ ਮੌਤ ਦਾ ਸੰਦੇਸ਼ ਆਇਗਾ ਨਾ ਤੂੰ ਰੋਕ ਸਕੇਂਗੀ ਅਤੇ ਨਾ ਮੈਂ ਰੁਕ ਸਕਾਂਗਾ। ਵਿਛੋੜਾ ਅਵੱਸ਼ ਹੈ। ਜਦ ਇਕ ਦਿਨ ਜ਼ਰੂਰ ਵਿਛੜਨਾ ਹੀ ਹੈ ਤਾਂ ਦੁਖ ਕਿਸ ਗੱਲ ਦਾ। ਅੰਮੀਏ, ਦੇਖ ਸਤਿਗੁਰੂ ਪੁਕਾਰ ਪੁਕਾਰ ਕਹਿ ਰਹੇ ਹਨ –

ਕਹਾ ਸੁ ਭਾਈ ਮੀਤ ਹੈ ਦੇਖ ਨੈਨ ਪਸਾਰ।
ਇਕ ਚਾਲਹਿ ਇਕ ਚਾਲਸਹਿ ਸਭ ਅਪਣੀ ਵਾਰ।

ਇਸ ਲਈ ਸੋਚੋ ਅਤੇ ਵਿਚਾਰੋ, ਬਾਪੂ ਜੀ ਅੱਜ ਕਿੱਥੇ ਹਨ, ਚਾਚਾ ਜੀ ਕਿਥੇ ਹਨ, ਭੈਣ ਕਿਥੇ ਹੈ, ਹੋਰ ਸਬੰਧੀ ਕਿਥੇ ਗਏ! ਜਿਵੇਂ ਅੱਜ ਓਹ ਕਿਤੇ ਦਿਸਦੇ ਨਹੀਂ, ਕਿਤੇ ਨਜ਼ਰ ਨਹੀਂ ਆਉਂਦੇ, ਏਵੇਂ ਅਸਾਂ ਭੀ ਇਕ ਦਿਨ ਨਹੀਂ ਹੋਣਾ। ਮਾਤਾ ਜੀ ਮੈਂ ਚੰਗੀ ਤਰ੍ਹਾਂ ਵਿਚਾਰ ਲਿਆ ਹੈ, ਬਹੁਤ ਸੋਚਿਆ ਹੈ, ਬਹੁਤ ਸਮਝਿਆ ਹੈ। ਅੰਤ ਏਸ ਸਿੱਟੇ ਉਤੇ ਪੁੱਜਾ ਹਾਂ ਕਿ ਏਹ ਸੰਸਾਰ ਨਾਸ ਰੂਪ ਹੈ। ਅਤੇ ਕਿਸੇ ਤਰ੍ਹਾਂ ਭੀ ਏਹ ਸੁਖਮਈ ਨਹੀਂ ਹੋ ਸਕਦਾ। ਅਨੰਤ ਦੁਖ ਦਾ ਤੀਬਰ ਹਾ–ਹਾ ਕਾਰ ਏਸ ਦੇ ਪੜਦੇ ਅੰਦਰ ਛਾ ਰਿਹਾ ਹੈ –

ਮਾਂ ਜੀ, ਸੁਖ ਸੁਖ ਕਰਦਾ ਹੋਇਆ ਮਨੁੱਖ ਨਿਤ ਸੁਖ ਦੀ ਭਾਲ ਵਿਚ ਭਟਕਦਾ ਰਹਿੰਦਾ ਹੈ ਪਰ ਉਸ ਨੂੰ ਸੁਖ ਕਿਤੇ ਨਹੀਂ ਮਿਲਦਾ। ਸਾਰੀ ਦੁਨੀਆ ਦੁਖ ਦੇ ਨਿਰੰਤਰ ਹਾ–ਹਾ ਕਾਰ ਨਾਲ ਭਰੀ ਪਈ ਹੈ। ਸੁਖ ਕੇਵਲ ਇੰਦ੍ਰ ਜਾਲ ਹੈ। ਜਿਥੇ ਜੋਬਨ ਤੋਂ ਪਿਛੋਂ ਬਿਰਧ ਅਵਸਥਾ ਦਾ ਭੈ ਜੰਮਿਆ ਰਹਿੰਦਾ ਹੈ, ਅਰੋਗਤਾ ਨੂੰ ਵਿਆਧੀ ਦਾ ਭੈ ਹੈ। ਵਿਭੂਤੀ ਪਿਛੇ ਦਰਿਦ੍ਰਤਾ ਲੁਕੀ ਰਹਿੰਦੀ ਹੈ। ਉਦਜ, ਅਸਤ ਦਾ ਦ੍ਰਿਸ਼ਯ ਦ੍ਰਿਸ਼ਟੀ ਗੋਚਰ ਹੁੰਦਾ ਹੈ। ਜੀਵਨ ਨਾਲ ਮੌਤ ਦੀ ਡੋਰ ਬਧੀ ਹੋਈ ਹੈ।

ਪ੍ਰੇਮ ਵਿਚ ਵਿਯੋਗ ਹੈ। ਉਥੇ ਸੁਖ ਕਿਥੇ, ਜਿਥੇ ਸਨੇਹ ਪੁਰ ਵਿਸ਼ਵਾਸਘਾਤ ਦਾ ਰਾਜ ਹੈ, ਉਪਕਾਰ ਪੁਰ ਕ੍ਰਿਤਘਨਤਾ ਰਾਜ ਕਰਦੀ ਹੈ, ਈਮਾਨਦਾਰੀ ਮੱਕਾਰੀ ਦੀ ਗ਼ੁਲਾਮ ਹੈ, ਉਥੇ ਸੁਖ ਕਿਥੋਂ! ਅੰਮੀਏਂ, ਏਸ ਸੰਸਾਰ ਵਿਚ ਮਨੁੱਖ ਦੀ ਇਕ ਭੀ ਇਛਾ ਪੂਰੀ ਨਹੀਂ ਹੋ ਸਕਦੀ। ਸੁੰਦਰ ਫੁੱਲ ਹੱਥ ਵਿਚ ਫੜਦਿਆਂ ਹੀ ਕੁਮਲਾ ਜਾਂਦਾ ਹੈ, ਇੰਦ੍ਰ ਧਨੁਸ਼ ਦੇਖਦਿਆਂ ਦੇਖਦਿਆਂ ਛਪ ਜਾਂਦਾ ਹੈ। ਬਿਜਲੀ ਚਮਕ ਕੇ ਓਥੇ ਹੀ ਲੁਕ ਜਾਂਦੀ ਹੈ। ਸੋਹਣੀ ਇਸਤ੍ਰੀ ਵਿਭਚਾਰਨੀ ਹੋ ਜਾਂਦੀ ਹੈ। ਮਿਤਰ ਕ੍ਰਿਤਘਨ ਹੋ ਜਾਂਦਾ ਹੈ। ਝਾਤ ਮਾਰੋ, ਮਾਤਾ ਜੀ! ਮਨੁੱਖ ਅਜੇਹੇ ਸੰਸਾਰ ਵਿਚ ਮਮਤਾ ਰਖਦਾ ਹੈ। ਕਿੰਨੇ ਦੁੱਖ ਦੀ ਗੱਲ ਹੈ ਮਾਂ ਦੇ ਜੀਉਂਦੇ ਹੀ ਉਸਦਾ ਜੁਆਨ ਪੁਤਰ ਚੱਲ ਵਸਦਾ ਹੈ, ਵਿਆਹ ਤੋਂ ਦੂਜੇ ਦਿਨ ਹੀ ਵਰ ਇਕ ਅਨਾਥ ਬਾਲਾ ਨੂੰ ਸਦਾ ਲਈ ਰੋਲਦਾ ਹੋਇਆ ਮਰਘਟ ਦਾ ਮਹਿਮਾਨ ਬਣ ਜਾਂਦਾ ਹੈ, ਜਿਥੇ ਸੁਹਾਗਣੀ ਸੱਸ ਦੇ ਸੌਹੇਂ ਵਿਧਵਾ ਨੂੰਹ ਦਾ ਦਿਲ-ਚੂਰ ਦ੍ਰਿਸ਼ਜ ਦ੍ਰਿਸ਼ਟੀ ਗੋਚਰ ਹੁੰਦਾ ਹੈ, ਜਿਸ ਜਗਤ ਵਿਚ ਅਨੇਕਾਂ ਬਾਲਿਕ ਜਵਾਨ ਹੋਣ ਤੋਂ ਪਹਿਲਾਂ ਈ ਅਲਵਿਦਾ ਹੋ ਜਾਂਦੇ ਹਨ, ਅਨੇਕ ਕੱਚੀਆਂ ਕਲੀਆਂ ਖਿੜਨ ਤੋਂ ਪਹਿਲਾਂ ਹੀ ਮੁਰਝਾ ਜਾਂਦੀਆਂ ਹਨ, ਮਾਤਾ ਜੀ! ਕੀ ਉਸੇ ਸੰਸਾਰ ਵਿਚ ਹੀ ਆਪ ਮੈਨੂੰ ਲੈ ਜਾਣਾ ਚਾਹੁੰਦੇ ਹੋ?

ਜ਼ਰਾ ਸੋਚੋ, ਮਾਂ ਜੀ! ਜਵਾਨੀ ਦਾ ਸੁਖ ਪੂਰਾ ਹੋਣ ਤੋਂ ਪਹਿਲਾਂ ਹੀ ਬੁਢਾਪਾ ਆ ਲਲਕਾਰਦਾ ਹੈ। ਜੀਵਨ ਦੀ ਸਾਧਨਾ ਪੂਰੀ ਹੋਣ ਤੋਂ ਪਹਿਲਾਂ ਹੀ ਮੌਤ ਆ ਗੱਜਦੀ ਹੈ ਜਿੱਥੇ ਅਰੋਗਤਾ ਨਾਲੋਂ ਬੀਮਾਰੀ, ਪ੍ਰਕਾਸ਼ ਨਾਲੋਂ ਹਨੇਰਾ, ਜੀਵਨ ਦੇ ਅਨੰਦ ਨਾਲੋਂ ਮੌਤ ਦਾ ਹਾ-ਹਾ ਕਾਰ ਬਹੁਤਾ ਹੈ, ਓਸ ਸੰਸਾਰ ਨੂੰ ਸੁਖਮਈ ਕਿਸ ਤਰ੍ਹਾਂ ਕਿਹਾ ਜਾ ਸਕਦਾ ਹੈ। ਅਤੇ ਅਜੇਹੇ ਸੰਸਾਰ ਤੋਂ ਸੁਖ ਦੀ ਆਸ ਕਿਥੇ। ਮਾਤਾ ਜੀ ਵਾਸਤਾ ਜੇ, ਅਜੇਹੇ ਸੰਸਾਰ ਵਿਚ ਮੈਨੂੰ ਨ ਫਸਾਓ। ਮੈਂ ਹੁਣ ਏਸ ਮਾਇਕ ਦੁਨੀਆ ਕੋਲੋਂ ਬਹੁਤ ਉਕਤਾ ਗਿਆ ਹਾਂ, ਉਪਰਾਮ ਹੋ ਗਿਆ ਹਾਂ ਅਤੇ ਏਸ ਵਿਚ ਮੈਂ ਰਹਿਣਾ ਨਹੀਂ ਚਾਹੁੰਦਾ। ਹੁਣ ਮੈਂ ਕਿਸੇ ਸੁਖ ਪੂਰਤ ਅਸਥਾਨ ਦੀ ਭਾਲ ਕਰਾਂਗਾ ਅਤੇ ਓਥੇ ਰਹਾਂਗਾ, ਜਿਥੇ ਪ੍ਰੇਮ-ਨਦੀਆਂ ਸੌ ਧਾਰਾ ਹੋ ਕੇ ਵਹਿ ਰਹੀ ਹੋਵੇ; ਜਿਥੇ ਬ੍ਰਿਛ, ਲਤਾ, ਪਸ਼ੂ, ਪੰਖੀ, ਸਭ ਪ੍ਰੇਮ ਦੇ ਉਪਾਸ਼ਕ ਹੋਣ; ਜਿੱਥੇ ਉਪਕਾਰ ਰੂਪ ਪਵਨ ਮਿਠੀ ਚਾਲੇ ਚੱਲ ਰਹੀ ਹੋਵੇ; ਜਿਥੇ ਸਵਾਰਥ ਦਾ ਨਾਉਂ ਨਾ ਹੋਵੇ। ਹਿੰਸਾ ਨਾ ਹੋਵੇ, ਕ੍ਰਿਤਘਨਤਾ ਨਾ ਹੋਵੇ, ਅਹਿੰਸਾ ਦਾ ਅਨੰਤ ਸਾਗਰ ਲਹਿਰੀਂ ਮਾਰਦਾ ਨਜ਼ਰ ਆਵੇ, ਵਿਸ਼ਵਾਸ ਦੀ ਫੁਲਵਾੜੀ ਪ੍ਰਫੁਲਤ ਹੋਵੇ, ਉਪਕਾਰ ਦੇ ਕੰਵਲ ਖਿਲੇ ਹੋਣ। ਇਸ ਲਈ ਅੰਮੀਏ, ਰੋਕ ਨਾ। ਸਗੋਂ ਖੁਸ਼ੀ ਨਾਲ ਟੋਰ ਅਤੇ ਆਪ ਘਰ ਜਾ ਕੇ ਆਰਾਮ ਕਰ।

ਮੇਰੇ ਐਸੇ ਕਥਨ ਦਾ ਮਾਤਾ ਤੇ ਕੁਝ ਅਜਿਹਾ ਅਸਰ ਹੋਇਆ, ਕਿ ਮਾਤਾ

ਰੋਣ ਲਗ ਪਈ ਅਤੇ ਆਖਣ ਲਗੀ – ਲਾਲ! ਮੈਨੂੰ ਏਹ ਗਿਆਨ ਹੋ ਗਿਆ ਹੈ ਕਿ ਜੇ ਏਹ ਨਾਸ ਰੂਪ ਅਸਾਰ ਸੰਸਾਰ ਠੀਕ ਹੀ ਖਿਨ ਭੰਗਰ ਹੈ, ਅਤੇ ਜੇ ਏਸ ਦੇ ਸਾਰੇ ਸੁਖ ਝੂਠੇ ਤੇ ਨਾਸ ਰੂਪ ਹਨ, ਤਾਂ ਮੈਂ ਵੀ ਏਸ ਸੰਸਾਰ ਵਿਚ ਰਹਿ ਕੇ ਕੀ ਕਰਨਾ ਹੈ, ਅਜੇਹੇ ਪਾਪੀ ਸੰਸਾਰ ਵਿਚ ਮੈਂ ਭੀ ਰਹਿਣਾ ਨਹੀਂ ਚਾਹੁੰਦੀ। ਪੁਤ੍ਰਾ! ਮੈਨੂੰ ਭੀ ਏਸ ਨਰਕ ਵਿਚੋਂ ਕਢ ਲੈ ਅਤੇ ਆਪਣੇ ਪਾਸ ਹੀ ਰੱਖ। ਮੈਂ ਸਾਰੇ ਦੁਖ ਸੁਖ ਭੋਗਾਂਗੀ, ਬਣ ਕੇ ਕੰਦ ਮੂਲ ਖਾ ਢਿਡ ਨੂੰ ਝੁਲਕਾ ਦੇ ਲਿਆ ਕਰਾਂਗੀ, ਪਹਿਨਣ ਲਈ ਵਲਕਲ ਵਸਤਰ ਮੈਨੂੰ ਰੇਸ਼ਮ, ਦਰਿਆਈ ਨਾਲੋਂ ਚੰਗੇ ਹਨ। ਜੰਗਲ ਦੀ ਤ੍ਰਿਣ-ਕੁਟੀਆ ਨੂੰ ਮੈਂ ਸ਼ੀਸ਼ ਮਹਿਲ ਨਾਲੋਂ ਭੀ ਵਧੀਕ ਚੰਗੀ ਸਮਝਦੀ ਹਾਂ, ਪਰ ਮੈਂ ਹੁਣ ਸੰਸਾਰ ਦੇ ਸੁਖਾਂ ਨਾਲ ਪਿਆਰ ਨਹੀਂ ਕਰ ਸਕਦੀ।

ਮੇਰੇ ਮਾਮਾ ਜੀ ਨੂੰ, ਜੋ ਆਪ ਦੇ ਨਾਲ ਆਏ ਹੋਏ ਸਨ, ਸੰਬੋਧਨ ਕਰਕੇ ਆਖਿਆ: ਵੀਰਨਾ! ਤੂੰ ਘਰ ਨੂੰ ਜਾਹ ਤੇ ਬਾਲ-ਬੱਚੇ ਦੀ ਸੁਰਤ ਲੈ। ਤੂੰ ਟੱਬਰ ਵਾਲਾ ਹੈਂ, ਸਾਡਾ ਕੀ ਏ, ਜੇ ਕਰਮਾਂ ਵਿਚ ਹੋਇਆ ਤਾਂ ਫੇਰ ਮੇਲੇ ਹੋ ਜਾਣਗੇ ਨਹੀਂ ਤੇ ਅੰਤਮ ਮਿਲਾਪ ਤੇ ਹੋ ਹੀ ਚੁਕਾ ਹੈ। ਆਪਣੇ ਦਿਲ ਵਿਚ ਸਮਝ ਲੈ ਕਿ ਅਸੀਂ ਮਰ ਚੁਕੇ ਹਾਂ, ਲੋਕੀਂ ਮਰਿਆਂ ਦੀਆਂ ਅਸਤੀਆਂ ਹਰਿਦੁਆਰ ਲਿਆਕੇ ਪਾਉਂਦੇ ਹੀ ਹਨ ਅਤੇ ਅਸੀਂ ਜੀਉਂਦੇ ਹੀ ਗੰਗਾ-ਮਾਂ ਦੀ ਗੋਦ ਪੈ ਗਏ ਹਾਂ। ਆਪ ਜਾਓ ਤੇ ਘਰ ਜਾਕੇ ਅਰਾਮ ਕਰੋ।

ਮਾਮਾ ਜੀ ਹੈਰਾਨ ਸਨ, ਹੁਣ ਕੀ ਕੀਤਾ ਜਾਵੇ। ਆਏ ਸਾਂ ਰੋਜ਼ੇ ਬਖਸ਼ਾਣ ਨਿਮਾਜ਼ ਗਲ਼ ਪੈ ਗਈ। ਭਣੇਵੇਂ ਨੂੰ ਮੋੜਨ ਆਏ ਸਾਂ ਭੈਣ ਵੀ ਓਸੇ ਵਹਿਣੀਂ ਰੁੜ੍ਹ ਤੁਰੀ। ਆਪ ਜੀ ਨੇ ਸਾਨੂੰ ਬਥੇਰਾ ਸਮਝਾਇਆ। ਮਾਤਾ ਜੀ ਨੂੰ ਆਖਣ ਲਗੇ: ਜੇ ਇਹ ਨਹੀਂ ਜਾਂਦੇ ਆਪ ਤਾਂ ਚੱਲੋ ਮੈਂ ਕਿਹੜਾ ਮੂੰਹ ਲੈ ਕੇ ਜਾਵਾਂਗਾ, ਲੋਕੀਂ ਕੀ ਆਖਣਗੇ ਕਿ ਭੈਣ ਨੂੰ ਕਿਥੇ ਛੱਡ ਆਇਆ ਹੈ। ਕੀ ਮੇਰੇ ਘਰ ਆਪ ਜੋਗੀ ਰੋਟੀ ਨਹੀਂ? ਬਥੇਰਾ ਸਮਝਾਇਆ, ਬਥੇਰਾ ਜ਼ੋਰ ਲਾਇਆ ਪਰ ਸਾਡੇ ਮਨ ਤੇ ਕੋਈ ਅਸਰ ਨਾ ਹੋਇਆ। ਅੰਤ ਆਪ ਰੋਂਦੇ ਕੁਰਲੌਂਦੇ ਘਰ ਨੂੰ ਵਿਦਾ ਹੋਏ।

ਅਸੀਂ ਦੋਵੇਂ ਮਾਂ ਪੁਤ੍ਰ ਕੁਝ ਸਮਾਂ ਹਰਦੁਆਰ ਬਤੀਤ ਕਰਕੇ ਕਾਂਸ਼ੀ ਚਲੇ ਗਏ। ਅੱਠ ਸਾਧੂ ਸਾਡੇ ਨਾਲ ਹੋਰ ਸਨ। ਇਕ ਸ਼ਾਹੂਕਾਰ ਨੇ ਆਪਣੇ ਘਰ ਰਹਿਣ ਦੀ ਇੱਛਾ ਪ੍ਰਗਟ ਕੀਤੀ, ਅਸੀਂ ਮੰਨ ਲਿਆ। ਅੱਠ ਸਾਲ ਕਾਂਸ਼ੀ ਰਹੇ ਤੇ ਸੰਸਕ੍ਰਿਤ ਵਿਦਿਆ ਦਾ ਅਭਿਆਸ ਕੀਤਾ। ਪਰ ਜਿਸ ਸੁਖ ਲਈ ਘਰ ਛਡਿਆ ਸੀ, ਪ੍ਰਾਪਤ ਨਾ ਹੋਇਆ। ਤਦੇ ਹੀ ਸਾਡਾ ਅਜੇ ਓਥੋਂ ਆਉਣ ਨੂੰ ਜੀ ਨਹੀਂ ਸੀ ਚਾਹੁੰਦਾ।

ਈਸ਼੍ਵਰ ਦੀ ਰਜ਼ਾ, ਅਚਾਨਕ ਸਾਡੇ ਨਾਲ ਦਾ ਇਕ ਸਾਧ ਬੀਮਾਰ ਹੋ ਗਿਆ। ਸਾਨੂੰ ਅੱਠ ਸਾਲ 'ਕੱਠੇ ਰਹਿੰਦਿਆਂ ਹੋ ਗਏ ਸਨ। ਇਤਨਾ ਚਿਰ 'ਕੱਠੇ ਰਹਿਣ

ਕਰਕੇ ਮੋਹ ਹੋ ਗਿਆ ਸੀ, ਇਸ ਲਈ ਮੇਰੇ ਮਨ ਨੂੰ ਭਾਢਾ ਖੇਦ ਹੋਇਆ ਅਤੇ ਮੈਂ ਸਾਧੂ ਨੂੰ ਕਿਹਾ ਕਿ ਦਾਸ ਯੋਗ ਕਿਸੇ ਸੇਵਾ ਦੀ ਲੋੜ ਹੋਵੇ, ਤਨੋ ਮਨੋ ਹਾਜ਼ਰ ਹਾਂ। ਆਖਣ ਲੱਗੇ: ਇਕ ਬਚਨ ਸਾਡਾ ਜੇ ਪੂਰਾ ਕਰ ਦਿਓ ਤਾਂ ਆਪ ਦੇ ਭਾਢੇ ਅਹਿਸਾਨਵੰਦ ਹੋਵਾਂਗੇ। ਮੈਂ ਹੱਥ ਜੋੜ ਕਿਹਾ: ਹੁਕਮ ਕਰੋ ਏਹ ਸਰੀਰ ਆਪ ਦਾ ਹੀ ਹੈ। ਆਖਣ ਲੱਗੇ: ਸਾਡੀ ਏਹ ਪ੍ਰਤੱਗਿਆ ਹੈ ਕਿ ਸ੍ਰੀ ਅੰਮ੍ਰਿਤਸਰ ਜੀ ਜਾ ਕੇ ਦੇਹ ਛਡੀਏ। ਕਿਰਪਾ ਕਰੋ ਤੇ ਪੂਰੀ ਕਰ ਦਿਓ। ਮੈਂ ਕਿਹਾ: ਸਤਿ ਬਚਨ। ਸਾਧ ਦੇ ਦੋ ਚੇਲੇ ਹੋਰ ਸਨ, ਗੱਡੀ-ਰੇਲ ਹੈ ਹੀ ਨਹੀਂ ਸੀ। ਉਹਨਾਂ ਦੋਹਾਂ ਨੇ ਪੈਂਦ ਵਲੋਂ ਮੰਜਾ ਚੁਕਣਾ ਪਰਵਾਨ ਕੀਤਾ ਤੇ ਮੈਂ 'ਕੱਲੇ ਨੇ ਸਰਹਾਣਿਓਂ ਚੁਕਿਆ, ਸੰਮਤ ੧੯੧੫ ਬਿਕ੍ਰਮੀ ਨੂੰ ਸਾਧੂ ਨੂੰ ਮੰਜੇ ਉਤੇ ਪਾ ਅਸੀਂ ਲੈ ਟੁਰੇ। ਮਾਈ ਜੀ ਭੀ ਨਾਲ ਹੀ ਸਨ। ਮੰਜ਼ਲੋ ਮੰਜ਼ਲੀ ਅਸੀਂ ਸ੍ਰੀ ਅੰਮ੍ਰਿਤਸਰ ਪੁੱਜ ਗਏ। ਦੂਸਰੇ ਦਿਨ ਸਾਧੂ ਨੇ ਦੇਹ ਛੱਡ ਦਿਤੀ।

ਮਿਰਤਕ ਸੰਸਕਾਰ ਕਰਕੇ ਅਸੀਂ ਆਪਣੇ ਪਿਛਲੇ ਪਿੰਡ ਲੋਪੋਂ ਆ ਰਹੇ ਤੇ ਮਾਈ ਡਰੋਲੀ ਚਲੀ ਗਈ। ਲੋਪੋਂ ਇਕ ਨਿਰਮਲੇ ਸਾਧਾਂ ਦਾ ਡੇਰਾ ਹੈ। ਪਿੰਡੋਂ ਦੂਰੇਡੇ ਹੋਣ ਕਰਕੇ ਭਾਢਾ ਇਕਾਂਤ ਅਸਥਾਨ ਹੈ, ਅਤੇ ਡੇਰੇ ਨਾਲ ਇਕ ਬਾਗ ਵੀ ਹੈ ਜੋ ਡੇਰੇ ਤੋਂ ਸੁਤੰਤਰ ਹੈ। ਡੇਰੇ ਵਾਲੇ ਸਾਧੂਆਂ ਦੇ ਕਹਿਣ ਕਰਕੇ ਅਸੀਂ ਇਨ੍ਹਾਂ ਕੋਲ ਰਹਿਣ ਲਗ ਪਏ।

ਬਾਗ ਵਿਚ ਕੁਟੀਆ ਬਣ ਗਈ ਤੇ ਅਸੀਂ ਡੇਰੇ ਲਾ ਲਏ। ਰੋਟੀ ਪਿੰਡ ਵਿਚੋਂ ਮੰਗ ਲਿਆਉਣੀ। ਕੁਟੀਆ ਵਿਚ ਬੈਠੇ ਗੁਰਬਾਣੀ ਪੜ੍ਹਦੇ ਰਹਿਣਾ। ਮਾਇਆ ਦਾ ਤਿਆਗ ਹਰਿਦੁਆਰ ਹੋ ਹੀ ਚੁਕਾ ਸੀ, ਇਸ ਲਈ ਜਿਸ ਦਿਨ ਪਾਠ ਸਮਾਪਤ ਹੋ ਜਾਵੇ, ਪੰਜ ਦਾਤਣਾਂ ਪ੍ਰਸ਼ਾਦ ਵਜੋਂ ਅਗੇ ਰੱਖ ਭੋਗ ਪਾ ਦੇਣਾ। ਬਹੁਤ ਸਮਾਂ ਏਸੇ ਤਰ੍ਹਾਂ ਬੀਤਿਆ। ਇਕ ਦਿਨ ਡੇਰੇ ਵਾਲੇ ਸਾਧਾਂ ਨੂੰ ਪਤਾ ਲਗ ਗਿਆ ਕਿ ਗ੍ਰੰਥ ਸਾਹਿਬ ਦਾ ਭੋਗ ਕੜਾਹ ਪ੍ਰਸ਼ਾਦ ਕਰਨ ਤੋਂ ਬਿਨਾਂ ਹੀ ਪੈ ਜਾਂਦਾ ਹੈ। ਡੇਰੇ ਵਾਲੇ ਸਾਡੇ ਕੋਲ ਆਕੇ ਗਲ਼ ਵਿਚ ਪੱਲਾ ਪਾ ਆਖਣ ਲਗੇ - ਸੰਤ ਜੀ, ਸਾਨੂੰ ਪਤਾ ਲੱਗਾ ਹੈ ਕਿ ਆਪ ਸ੍ਰੀ ਗ੍ਰੰਥ ਸਾਹਿਬ ਜੀ ਦਾ ਭੋਗ ਦਾਤਣਾਂ ਨਾਲ ਹੀ ਪਾ ਲੈਂਦੇ ਹੋ, ਕੜਾਹ ਪ੍ਰਸ਼ਾਦ ਨਹੀਂ ਕਰਦੇ। ਗੁਰੂ ਕੇ ਘਰ ਕੇਹੜੀ ਗੱਲ ਦਾ ਘਾਟਾ ਹੈ ? ਇਸ ਲਈ ਜਿਸ ਦਿਨ ਆਪ ਨੇ ਭੋਗ ਪੌਣਾ ਹੋਵੇ ਸਾਨੂੰ ਹੁਕਮ ਕਰ ਦਿਆ ਕਰੋ, ਅਸੀਂ ਕੜਾਹ ਪ੍ਰਸ਼ਾਦ ਕਰਕੇ ਲੈ ਆਇਆ ਕਰਾਂਗੇ। ਅਸੀਂ ਉਨ੍ਹਾਂ ਦੀ ਇਹ ਗੱਲ ਮੰਨ ਲਈ ਤੇ ਕੜਾਹ ਪ੍ਰਸ਼ਾਦ ਕਰਕੇ ਭੋਗ ਪਾਉਣ ਲਗੇ।

ਸਾਨੂੰ ਏਥੇ ਹਰ ਤਰ੍ਹਾਂ ਸੁਖ ਸੀ। ਆਪਣੀ ਮਰਜ਼ੀ ਨਾਲ ਉਠਣਾ, ਆਪਣੀ ਮਰਜ਼ੀ ਨਾਲ ਬੈਠਣਾ, ਸਾਡੀ ਮਰਜ਼ੀ ਤੋਂ ਬਿਨਾਂ ਕੋਈ ਆਕੇ ਬੁਲਾ ਨਹੀਂ ਸੀ

ਸਕਦਾ। ਪਰ ਮਨ ਨੂੰ ਸ਼ਾਂਤ ਏਥੇ ਵੀ ਨਹੀਂ ਸੀ। ਹਰ ਵਕਤ ਕੋਈ ਜਲਨ ਜੇਹੀ ਲੱਗੀ ਰਹਿੰਦੀ ਤੇ ਕਲੇਜਾ ਧੁਖਦਾ ਰਹਿੰਦਾ।

ਸਾਡੇ ਨੇੜੇ ਇਕ ਸੈਦੋ ਨਗਰ ਸੀ। ਏਥੇ ਇਕ ਉਦਾਸੀ ਸਾਧੂ ਰਹਿੰਦੇ ਸਨ। ਜਿਨ੍ਹਾਂ ਦੀ ਬਾਬਤ ਆਮ ਮਸ਼ਹੂਰ ਸੀ ਕਿ ਇਹ ਤ੍ਰਿਕਾਲ-ਦਰਸ਼ੀ ਹਨ। ਸੋਭਾ ਸੁਣਕੇ ਇਕ ਦਿਨ ਮੈਂ ਦਰਸ਼ਨ ਕਰਨ ਚਲਾ ਗਿਆ। ਦਰਸ਼ਨ ਕਰ ਮਨ ਨੂੰ ਕੁਝ ਸ਼ਾਂਤ ਪ੍ਰਾਪਤ ਹੋਈ! ਅਤੇ ਆਸ ਹੋਈ ਕਿ ਏਥੋਂ ਕੁਝ ਪ੍ਰਾਪਿਤ ਹੋਵੇਗਾ। ਇਤਨੇ ਨੂੰ ਕੁਝ ਨਗਰ ਨਿਵਾਸੀ ਸੰਤਾਂ ਦੇ ਸਤਿਸੰਗੀ ਆ ਗਏ। ਅਰਜ਼ ਕਰਨ ਲਗੇ ਕਿ ਕ੍ਰਿਪਾ ਕਰੋ ਤੇ ਉਪਦੇਸ਼ ਦੇਵੋ। ਏਹ ਗੱਲ ਸੁਣ ਸੰਤ ਕੁਝ ਡੂੰਘੀ ਵਿਚਾਰ ਵਿਚ ਪੈ ਗਏ। ਅਤੇ ਸੋਚ ਸੋਚ ਆਖਣ ਲਗੇ: ਠਹਿਰੋ, ਅਜੇ ਕਾਹਲੀ ਨਾ ਕਰੋ; ਧੀਰਜ ਕਰੋ, ਬਹੁਤ ਛੇਤੀ ਉਹ ਸੁਭਾਗ ਸਮਾਂ ਆਉਣ ਵਾਲਾ ਹੈ, ਜਦ ਤੁਹਾਡੀ ਤੇ ਮੇਰੀ ਆਸ ਪੂਰੀ ਹੋਵੇਗੀ। ਅੰਤਰਯਾਮੀ ਅਰਸ਼ ਤੋਂ ਉਤਰ ਆਪ ਦੀ ਲੱਗੀ ਪੁਗੌਣ ਆ ਰਹੇ ਹਨ, ਆਪ ਹੀ ਉਪਦੇਸ਼ ਦੇਣਗੇ। ਮੈਂ ਤੁਹਾਨੂੰ ਆਪਣੇ ਸਿਖ ਨਹੀਂ ਬਣਾ ਸਕਦਾ ਸਗੋਂ ਉਸਦੇ ਸਿਖ ਬਣਾਵਾਂਗਾ, ਜਿਸਦਾ ਮੈਂ ਬਣਨ ਲਈ ਉਡੀਕ ਕਰ ਰਿਹਾ ਹਾਂ। ਏਸ ਤਰ੍ਹਾਂ ਦੇ ਮਿਠੇ ਵਚਨ ਕਰ ਸਤਿਸੰਗੀ ਟੋਰ ਛਡੇ।

'ਕੱਲੇ ਜਾਣ ਮੈਂ ਅਰਜ਼ ਕੀਤੀ – ਕ੍ਰਿਪਾ ਕਰਕੇ ਕੁਝ ਤਾਂ ਦੱਸੋ ਕਿ ਉਹ ਸੁਭਾਗ ਸਮਾਂ ਕਦੋਂ ਆਏਗਾ, ਜਦੋਂ ਦਰਸ਼ਨ ਹੋਣਗੇ। ਅਤੇ ਉਹ ਕਿਹੜੀ ਪਾਵਨ ਨਗਰੀ ਹੈ ਜਿਥੇ ਸਾਈਂ ਅਵਤਾਰ ਧਾਰਿਆ ਹੈ। ਆਖਣ ਲਗੇ: ਅਜੇ ਦਸਣ ਦਾ ਮਾਲਿਕ ਦਾ ਹੁਕਮ ਨਹੀਂ। ਪਰ ਮੈਂ ਖਹਿੜਾ ਨਾ ਛਡਿਆ ਤੇ ਚਰਨ ਫੜ ਲਏ। ਰੋ ਰੋ ਲੱਗਾ ਵਾਸਤੇ ਪਾਉਣ। ਤਦ ਆਖਣ ਲੱਗੇ: ਆਪਣੀ ਕੁਟੀਆ ਵਿਚ ਜਾ ਕੇ ਆਰਾਮ ਕਰੋ। ਓਥੇ ਆਪਣਾ ਪਤਾ ਕੋਈ ਆਪਣਾ ਭੇਜ ਕੇ ਉਹ ਪਿਆਰਾ ਤੁਹਾਨੂੰ ਆਪ ਹੀ ਦਸੇਗਾ। ਜਾਓ ਹੋਰ ਕੁਝ ਨਾ ਪੁਛਣਾ ਤੇ ਉਡੀਕ ਕਰੋ।

ਬਚਨ ਮੰਨਦੇ ਮੈਂ ਟੁਰ ਆਇਆ ਤੇ ਆਪਣੀ ਕੁਟੀ ਵਿਚ ਆਕੇ ਉਡੀਕਣ ਲਗਾ। ਦੋ ਸਾਲ ਕੱਟੇ, ਪਰ ਡਾਢੇ ਦੁੱਖਾਂ ਨਾਲ। ਇਕ ਦਿਨ ਆਸ ਪੂਰੀ ਹੁੰਦੀ ਨਾ ਦੇਖ, ਰਾਤ ਦੇ ਸਮੇਂ ਬਾਗ ਵਿਚ ਬੈਠਾ, ਭਾਗਾਂ ਨੂੰ ਕੋਸ ਰਿਹਾ ਸਾਂ। ਉਚੀ ਉਚੀ ਕੀਰਨੇ ਪਾ ਰਿਹਾ ਸਾਂ। ਏਸੇ ਹਾਲਤ ਵਿਚ ਬੇਹੋਸ਼ੀ ਜੇਹੀ ਹੋ ਗਈ। ਜਦ ਸੁਰਤ ਆਈ ਤਾਂ ਅੱਖਾਂ ਖੁੱਲ੍ਹੀਆਂ। ਇਕ ਅਸਚਰਜ ਠੰਢਾ ਜੇਹਾ ਮਨੁਖ ਸੌਹੇ ਖੜਾ ਡਿੱਠਾ। ਦਰਸ਼ਨ ਕਰਕੇ ਮਨ ਸ਼ਾਂਤ ਹੋ ਗਿਆ। ਦੁਖ ਦੂਰ ਹੋ ਗਏ। ਜਲਨ ਬੁੱਝ ਗਈ। ਧੁੱਖ ਹਟ ਗਈ। ਮਨ ਆਪ ਹੀ ਕਹਿ ਉਠਿਆ ਕਿ ਹੋਵੇ ਨਾ, ਤਾਂ ਏਹ ਓਹੋ ਹਨ। ਜਿਨ੍ਹਾਂ ਬਾਬਤ ਸੈਦੋ ਵਾਲੇ ਸੰਤਾਂ ਕਿਹਾ ਸੀ ਕਿ ਪਿਆਰਾ ਆਪਣਾ ਪਤਾ ਭੇਜਕੇ ਆਪ ਹੀ ਦਸੇਗਾ, ਪੁਛਣ ਤੋਂ ਪਤਾ ਲਗਾ ਆਪ ਖੋਟਿਆਂ ਦੇ ਰਹਿਣ ਵਾਲੇ ਹਨ। ਸਮੁੰਦ

ਸਿੰਘ ਜੀ ਨਾਮ ਹੈ। ਕਿਸੇ ਕਾਰਨ ਲੁਧਿਆਣੇ ਗਏ ਸਨ। ਉਥੇ ਸ੍ਰੀ ਯੁਤ ਜੋਗੀ ਰਾਜ ਬਾਬਾ ਸਾਹਿਬ ਸਿੰਘ ਜੀ ਦੇ ਦਰਸ਼ਨ ਹੋ ਗਏ। ਉਨ੍ਹਾਂ ਦੀ ਕਿਰਪਾ ਨਾਲ ਆਪ ਜੀ ਦੇ ਚਰਨਾਂ ਵਿਚ ਆ ਹਾਜ਼ਰ ਹੋਏ।

ਇਕ ਮਹੀਨਾ ਸ਼ਰਨ ਵਿਚ ਨਿਵਾਸ ਕਰ ਹੁਕਮ ਅਨੁਸਾਰ ਘਰ ਨੂੰ ਜਾ ਰਹੇ ਸਨ, ਗੁਰਪੁਰਬ ਨੂੰ ਮੁੜਕੇ ਆਉਣਾ ਸੀ। ਲੋਪੋਂ ਪੁਜ ਸੂਰਜ ਅਥਵ ਗਿਆ। ਘਰ ਜਾ ਕੇ ਹੀ ਅਰਾਮ ਕਰਨਾ ਹੈ, ਦ੍ਰਿੜ੍ਹ, ਸੰਕਲਪਧਾਰ ਵਾਹੋਦਾਹੀ ਤੁਰੇ ਜਾ ਰਹੇ ਹਨ। ਲੋਪੋਂ ਲੰਘ ਡੇਰੇ ਕੋਲ ਪੁਜੇ। ਮੇਰੀ ਵੇਦਨ ਸੁਣ ਪਰਉਪਕਾਰੀ ਦਿਲ ਪਸੀਜਿਆ। ਬਾਗ਼ ਵਿਚ ਲੰਘ ਮੈਨੂੰ ਦਰਸ਼ਨ ਦਿਤੇ ਤੇ ਰਾਤ ਕੱਟੀ, ਆਪ ਜੀ ਦੀ ਦੱਸ ਪਾਈ, ਅੰਮ੍ਰਿਤ ਵੇਲੇ ਉਠ ਆਪ ਖੋਟਿਆਂ (ਹਰੀ ਪੁਰੇ) ਨੂੰ ਤੁਰ ਗਏ ਤੇ ਮੈਂ ਏਧਰ (ਸ੍ਰੀ ਰਾਮਦਾਸ ਪੁਰਾ ਭੈਣੀ ਸਾਹਿਬ) ਦਾ ਰਾਹ ਫੜਿਆ।

ਰਸਤੇ ਵਿਚ ਆਉਂਦਿਆਂ ਮਨ ਵਿਚ ਆਇਆ ਕਿ ਤਾਂ ਗੁਰੂ ਮੰਨਾਂਗਾ ਜੇ ਅਗੋਂ ਦੀ ਆ ਕੇ ਦਰਸ਼ਨ ਦੇਣ! ਦਰਸ਼ਨ ਹੋਏ, ਭਾਵਨਾ ਪੂਰੀ ਹੋਈ, ਚਰਨ ਪਰਸੇ। ਭਜਨ ਲਈ ਅਰਜ਼ ਕੀਤੀ। ਹੁਕਮ ਹੋਇਆ ਦਸਣਾ ਨਹੀਂ, ਕਦੇ ਵਿਰੱਕਤ ਭੀ ਗ੍ਰਿਸਤੀਆਂ ਤੋਂ ਪੁਛਦੇ ਹਨ। ਨੌਂ ਦਿਨ ਇੰਞ ਹੀ ਬੀਤ ਗਏ! ਮੇਰੇ ਨਾਲੋਂ ਕਈ ਪਿਛੋਂ ਆਏ ਤੇ ਪਹਿਲੋਂ ਬਖ਼ਸ਼ੇ ਗਏ। ਪਤਾ ਨਹੀਂ ਮੈਂ ਕੀ ਪਾਪ ਕੀਤਾ ਹੈ ਜੋ ਇਤਨੇ ਦਿਨ ਚਰਨਾਂ ਵਿਚ ਹਾਜ਼ਰ ਹੋ ਕੇ ਵੀ ਪ੍ਰਾਪਤੀ ਨਾ ਹੋਈ। ਅੱਜ ਤੀਕ ਜਾਣਕੇ ਮੈਂ ਕੋਈ ਪਾਪ ਨਹੀਂ ਕੀਤਾ, ਜੰਮਦਿਆਂ ਹੀ ਸਾਧਾਂ ਦੀ ਸੰਗਤ ਵਿਚ ਰਿਹਾ ਹਾਂ! ਇਸਤ੍ਰੀ ਨਾਲ ਕਦੇ ਸੁਪਨੇ ਵਿਚ ਵੀ ਸਪਰਸ਼ ਨਹੀਂ ਕੀਤਾ। ਮਾਇਆ ਨੂੰ ਹੱਥ ਨਹੀਂ ਲਾਇਆ। ਪਰ ਫੇਰ ਵੀ ਪਤਾ ਨਹੀਂ ਮੇਰੇ ਉਤੇ ਕਿਉਂ ਮਿਹਰ ਨਾ ਹੋਈ।

ਕੀ ਅੱਜ ਵਾਲੇ ਸੱਜਣ (ਜਿਨ੍ਹਾਂ ਦਾ ਨਾਮ ਬਾਵਾ ਗਿਆਨ ਦਾਸ ਜੀ ਹੈ, ਜੋ ਹੁਣੇ ਹੀ ਵਾਰਤਾ ਸੁਣਾਕੇ ਹਟੇ ਹਨ) ਸੰਧੂ ਨਹੀਂ? ਫੇਰ ਉਨ੍ਹਾਂ ਨੂੰ ਗ੍ਰਿਸਤੀ ਹੋ ਕੇ ਸੁਤਿਆਂ ਪਿਆਂ ਨੂੰ ਜਾ ਤਾਰਿਆ ਤੇ ਆਉਂਦਿਆਂ ਹੀ ਅਪਣਾ ਲਿਆ, ਮੇਰੇ ਕੋਲੋਂ ਕੀ ਭੁੱਲ ਹੋਈ, ਜੋ ਨੌਂ ਦਿਨ ਕਿਰਪਾ ਨਾ ਹੋਈ। ਏਹੋ ਮੇਰੀ ਰਾਮ ਕਹਾਣੀ ਹੈ। ਕਿਰਪਾ ਕਰੋ ਤੇ ਹੁਣ ਲੜ ਲਾਓ।

ਏਹ ਆਖ ਬਾਬਾ ਜਵਾਹਰ ਸਿੰਘ ਜੀ ਚੁਪ ਕਰ ਗਏ।

ਮਾਲਵੇ ਦੀ ਸੰਗਤ ਕਿਸੇ ਕਾਰਨ ਅਜੇ ਤੀਕ ਆਈ ਨਹੀਂ ਸੀ। ਸਤਿਗੁਰੂ ਜੀ ਕਈ ਵਾਰ ਪੁੱਛ ਚੁਕੇ ਸਨ ਕਿ ਮਾਲਵੇ ਦੀ ਸੰਗਤ ਅਜੇ ਤੀਕ ਨਹੀਂ ਆਈ? ਇਤਨੇ ਨੂੰ ਇਕ ਸਿੰਘ ਨੇ ਆਕੇ ਅਰਜ਼ ਕੀਤੀ – ਸਚੇ ਪਾਤਸ਼ਾਹ ਮਾਲਵੇ ਦੀ ਸੰਗਤ ਆ ਰਹੀ ਹੈ। ਸਤਿਗੁਰੂ ਜੀ ਡਾਢੇ ਖੁਸ਼ ਹੋਏ। ਸਭਨਾਂ ਦੀਆਂ ਅੱਖਾਂ ਉਸੇ ਬੰਨੇ ਲਗ ਗਈਆਂ। ਵੇਂਹਦਿਆਂ ਵੇਂਹਦਿਆਂ ਪੰਜ ਸੌ ਮਲਵਈ ਸਿੰਘ (ਜਿਨ੍ਹਾਂ ਵਿਚ

ਬਹੁਤ ਸਾਰੀਆਂ ਮਾਈਆਂ ਬੀਬੀਆਂ ਭੀ ਸਨ) ਛੈਣੇਂ ਤੇ ਢੋਲਕ ਵਜਾਂਦੇ ਹੋਏ, ਪ੍ਰੇਮ ਵਿਚ ਮਗਨ, ਰਸਭਿੰਨਾ ਕੀਰਤਨ ਕਰਦੇ ਹੋਏ, ਆ ਗਏ। ਸਭਨਾਂ ਦੇ ਮੂੰਹੋਂ ਆਵਾਜ਼ ਮਸਤ ਤੇ ਮੋਹਣ ਵਾਲੀ, ਸੁਰੀਲੀ ਤੇ ਝੀਣੀ ਲੰਮੀ ਤੇ ਰੋਣਵੀਂ ਨਿਕਲਦੀ ਹੋਈ ਸੁਣਨ ਵਾਲਿਆਂ ਦਾ ਹਿਰਦਾ ਵਿੰਨ੍ਹਦੀ ਜਾਂਦੀ ਸੀ ਅਤੇ ਸਾਰੇ ਹੀ ਭਾਢੇ ਮਿਠੇ ਸੁਰ ਵਿਚ ਗਾ ਰਹੇ ਸਨ:-

ਜੀ ਰਾਮ ਮੋਹਿ ਕਬ ਗਲ ਲਾਵਹਿਗੇ
ਰਾਮ ਮੋਹਿ ਕਬ ਗਲ ਲਾਵਹਿਗੇ।
ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਿਗੇ।
ਹਉ ਤੁਮਰੀ ਕਰਉ ਨਿਤ ਆਸ
ਪ੍ਰਭ ਮੋਹਿ ਕਬ ਗਲ ਲਾਵਹਿਗੇ॥੧॥ ਰਹਾਉ॥
ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ।
ਸੁਤੁ ਖਿਨੁ ਖਿਨੁ ਭੂਲਿ ਬਿਗਾਰ ਜਗਤ ਪਿਤ ਭਾਵਹਿਗੇ॥੧॥
ਜੋ ਹਰਿ ਸੁਆਮੀ ਤੁਮ ਦੇਹੁ ਸੋਈ ਹਮ ਪਾਵਹਗੇ।
ਮੋਹਿ ਦੂਜੀ ਨਾਹੀ ਠਉਰ ਜਿਸੁ ਪਹਿ ਹਮ ਜਾਵਹਗੇ॥੨॥
ਜੋ ਹਰਿ ਭਾਵਹਿ ਭਗਤ ਤਿਨਾ ਹਰਿ ਭਾਵਹਿਗੇ।
ਜੋਤੀ ਜੋਤਿ ਮਿਲਾਇ ਜੋਤ ਰਲਿ ਜਾਵਹਗੇ॥੩॥
ਹਰਿ ਆਪੇ ਹੋਇ ਕ੍ਰਿਪਾਲੁ ਆਪ ਲਿਵ ਲਾਵਹਿਗੇ॥
ਜਨੁ ਨਾਨਕੁ ਸਰਨਿ ਦੁਆਰਿ ਹਰਿ ਲਾਜ ਰਖਾਵਹਿਗੇ॥੪॥ (ਕਲਿਆਣ ਮਹਲਾ ੪)

ਸ਼ਬਦ ਦਾ ਭੋਗ ਪੈ ਗਿਆ। ਵਾਰੋ ਵਾਰੀ ਸਤਿਗੁਰੂ ਜੀ ਦੀ ਚਰਨੀਂ ਸਿਰ ਨਵਾਂਦੇ ਹੋਏ, ਸਭ ਸਿੰਘ ਦੀਵਾਨ ਵਿਚ ਸਜ ਗਏ। ਸਤਿਗੁਰੂ ਜੀ ਨੇ ਸਭਨਾਂ ਦੀ ਸੁਖ ਸਾਂਦ ਪੁਛੀ। ਬਾਬੇ ਜਵਾਹਰ ਸਿੰਘ ਜੀ ਦੇ ਦਰਸ਼ਨ ਕਰਕੇ ਬਾਬਾ ਸਮੁੰਦ ਸਿੰਘ ਜੀ ਖੋਟਿਆਂ ਵਾਲੇ ਭਾਢੇ ਪ੍ਰਸੰਨ ਹੋਏ। ਮਾਈਆਂ ਦੀ ਵਾਰੀ ਆਈ। ਸਭ ਮੱਥਾ ਟੇਕ ਯਥਾ ਯੋਗ ਭੇਟਾ ਅਰਪਨ ਕਰਦੀਆਂ ਹੋਈਆਂ ਬੈਠ ਗਈਆਂ। ਇਕ ਮਾਈ ਜਿਸਦੀ ਉਮਰ ੫੦ ਬਰਸ ਦੇ ਲਗ ਭਗ ਹੋਵੇਗੀ। ਗਲ਼ ਵਿਚ ਪੱਲਾ ਪਾ ਦੀਵਾਨ ਵਿਚ ਸਤਿਗੁਰਾਂ ਦੇ ਸੌਹੇਂ ਖਲੋ ਗਈ। ਸਤਿਗੁਰੂ ਜੀ ਨੇ ਮਾਈ ਵੱਲ ਡਿਠਾ ਅਤੇ ਹੁਕਮ ਕੀਤਾ:

ਬੀਬੀ ਕਿਉਂ ਖਲੋਤੀ ਹੈ?
ਮਾਈ - ਅਰਜ ਕਰਨੀ ਹੈ!
ਸਤਿਗੁਰੂ ਜੀ - ਬੀਬੀ ਕੀ ਗੱਲ ਹੈ, ਕਰੋ।

ਮਾਈ – ਸਚਿਆ ਪਾਤਿਸ਼ਾਹ! ਮੇਰਾ ਪਿਉਕਾ ਪਿੰਡ ਮਲਕ ਪੁਰ ਹੈ ਅਤੇ ਏਹ ਪਿੰਡ ਕੋਟ ਕਪੂਰੇ ਦੇ ਅਲਾਕੇ ਵਿਚ ਹੈ। ਮੇਰੀ ਉਮਰ ਕੁਝ ਵਡੇਰੀ ਹੋਈ। ਮਾਪਿਆਂ ਮੇਰੀ ਕੁੜਮਾਈ ਕਰ ਦਿਤੀ। ਸਾਡੇ ਘਰ ਕੁਝ ਗ਼ਰੀਬੀ ਵਾਪਰੀ ਹੋਈ ਸੀ। ਮੇਰੇ ਪਿਤਾ ਜੀ ਨੇ ੬੦ ਰੁਪੈ ਕਿਸੇ ਪਾਸੋਂ ਕਰਜ਼ਾ ਲੀਤਾ ਹੋਇਆ ਸੀ। ਤੇ ਉਹ ਹੁਣ ਮੰਗਦਾ ਸੀ। ਹੋਰ ਕੋਈ ਸਾਨੂੰ ਪੈਸਾ ਨਹੀਂ ਸੀ ਦੇਂਦਾ। ਅਸੀਂ ਡਾਢੇ ਤੰਗ ਹੋਏ। ਮੇਰੇ ਸੌਹਰੇ ਚੰਗੇ ਧਨਾਢ ਸਨ। ਪਿਤਾ ਜੀ ਨੇ ਉਨ੍ਹਾਂ ਪਾਸੋਂ ੬੦ ਦਮੜੇ ਹੁਦਾਰੇ ਲੈ ਆਂਦੇ। ਆਪ ਜੀ ਦੀ ਕਿਰਪਾ ਨਾਲ ਸਾਡੇ ਦਿਨ ਫਿਰੇ ਅਤੇ ਸਾਡਾ ਦਲਿੱਦਰ ਦੂਰ ਹੋ ਗਿਆ। ਮੇਰੀ ਉਮਰ ਜੁਆਨ ਹੋ ਚੁਕੀ ਸੀ। ਮਾਪੇ ਦਿਨੇ ਰਾਤ ਫਿਕਰ ਕਰਦੇ ਹੋਏ ਮੇਰੇ ਵਿਆਹ ਦੀਆਂ ਤਿਆਰੀਆਂ ਕਰ ਰਹੇ ਸਨ। ਪਰ ਮੈਂ ਕਰਮਹੀਣ ਦੇ ਕਰਮਾਂ ਵਿਚ ਕੁਝ ਹੋਰ ਹੀ ਲਿਖਿਆ ਹੋਇਆ ਸੀ।

ਸਾਡੇ ਪਿੰਡ ਇਕ ਉਦਾਸੀ ਸਾਧੂ ਦਾ ਡੇਰਾ ਸੀ। ਡੇਰੇ ਵਿਚ ਰਹਿਣ ਵਾਲੇ ਸਾਧੂ ਚੰਗੇ ਮਹਾਤਮਾ ਸਨ। ਸਾਡਾ ਸਾਰਾ ਪਿੰਡ ਡੇਰੇ ਵਾਲੇ ਖੂਹ ਤੋਂ ਹੀ ਪਾਣੀ ਭਰਦਾ ਸੀ। ਖੂਹ ਤੇ ਪਾਣੀ ਭਰਨ ਗਈ। ਓਥੇ ਇਕ ਓਪਰੇ ਮਨੁੱਖ ਨੂੰ ਬੈਠਾ ਡਿਠਾ। ਉਹ ਸਾਧੂ ਪਾਸੋਂ ਮੇਰੇ ਪਿਤਾ ਜੀ ਦਾ ਨਾਮ ਪੁੱਛ ਰਹੇ ਸਨ ਅਤੇ ਕਹਿ ਰਹੇ ਸਨ ਕਿ ਅਸਾਂ ਉਨ੍ਹਾਂ ਨੂੰ (ਮੇਰੇ ਪਿਤਾ ਜੀ ਨੂੰ) ਮਿਲਣਾ ਹੈ। ਅਚਾਨਕ ਮੈਂ ਚਲੀ ਗਈ। ਮੈਨੂੰ ਦੇਖ ਸੰਤ ਆਖਣ ਲਗੇ, ਲਓ ਜਿਨ੍ਹਾਂ ਨੂੰ ਆਪ ਯਾਦ ਕਰਦੇ ਸੌ ਉਨ੍ਹਾਂ ਦੀ ਕੰਨਿਆ ਆ ਗਈ। ਮੈਨੂੰ ਦੇਖ ਉਹ ਨਵੇਂ ਆਏ ਮਹਾਤਮਾ ਮੇਰੇ ਕੋਲ ਆ ਗਏ ਅਤੇ ਆਖਣ ਲੱਗੇ : ਬੀਬੀ! ਮੇਰੀ ਗੱਲ ਧਿਆਨ ਨਾਲ ਸੁਣ। ਮੈਂ ਉਹ ਅਭਾਗਾ ਹਾਂ ਜਿਸ ਨਾਲ ਤੇਰੀ ਕੁੜਮਾਈ ਭਾਈ ਕੀ ਡਰੋਲੀ ਹੋਈ ਸੀ। ਮਾਤਾ ਤੇ ਮਾਮਾ ਜੀ ਨੇ ਮੇਰੀ ਸਲਾਹ ਤੋਂ ਬਿਨਾਂ ਧਿੰਙੋ ਜੋਰੀ ਹੀ ਏਹ ਗੱਲ ਕੀਤੀ ਸੀ। ਮੈਂ ਅੰਞਾਣ ਬਾਲ ਸਾਂ, ਅਤੇ ਮੈਨੂੰ ਕੋਈ ਗਿਆਨ ਨਹੀਂ ਸੀ। ਅਤੇ ਬੇਵਸ ਸਾਂ। ਹੁਣ ਮੈਨੂੰ ਸਮਝ ਆ ਗਈ ਹੈ ਅਤੇ ਮੈਂ ਸਿਆਣਾ ਹੋ ਗਿਆ ਹਾਂ। ਇਸ ਲਈ ਤੈਨੂੰ ਏਹ ਖ਼ਬਰ ਦੇਣ ਲਈ ਆਇਆ ਹਾਂ ਕਿ ਮੈਂ ਪ੍ਰਤੱਗਿਆ ਕਰ ਚੁਕਾ ਹਾਂ ਕਿ ਸਾਰੀ ਉਮਰ ਬ੍ਰਹਮਚਰਯ ਵਿਚ ਹੀ ਗੁਜਾਰਾਂਗਾ, ਵਿਆਹ ਨਹੀਂ ਕਰਾਂਗਾ। ਇਸ ਲਈ ਮੈਂ ਤੈਨੂੰ ਆਗਿਆ ਦੇਂਦਾ ਹਾਂ ਕਿ ਜਿਥੇ ਤੇਰੀ ਮਰਜ਼ੀ ਹੋਵੇ ਵਿਆਹ ਕਰਾ ਲੈ। ਮੇਰੀ ਕੋਈ ਆਸ ਨ ਰਖਣੀ।

ਮੈਂ ਏਹ ਗੱਲਾਂ ਅੰਞ ਸੁਣ ਰਹੀ ਸਾਂ ਜਿਵੇਂ ਸ਼ੁਦਾਈ ਹੁੰਦੇ ਹਨ। ਮੇਰੇ ਸਰੀਰ ਦੇ ਲੂੰ ਕੰਡੇ ਹੋ ਚੁਕੇ ਸਨ। ਤੇ ਕੋਈ ਗੱਲ ਨਹੀਂ ਸੀ ਔੜ੍ਹਦੀ। ਕਿਥੇ ਏਹ ਗੱਲ ਕਿ ਸਾਡੇ ਦੇਸ ਵਿਚ ਵਿਆਹ ਤੋਂ ਉਪਰੰਤ ਭੀ ਜਦੋਂ ਇਸਤ੍ਰੀ ਦਾ ਪਤੀ ਉਸਦੇ ਪੇਕੇ ਆ ਜਾਇ ਤਾਂ ਉਹ ਦੇਖਦੇ ਸਾਰ ਹੀ ਲੁਕ ਜਾਂਦੀ ਹੈ। ਕਿਥੇ ਅੱਜ ਮੈਂ ਵਿਆਹ ਤੋਂ ਪਹਿਲਾਂ ਹੀ ਆਪਣੇ ਪਤੀ ਦੇ ਸੌਹੇਂ ਖੜੀ ਗੱਲਾਂ ਸੁਣ ਰਹੀ ਸਾਂ। ਮੈਨੂੰ ਸਾਧਾਂ ਦਾ

ਸਤਿ ਸੰਗ ਸੀ। ਪਤੀ ਬ੍ਰਤਾ ਧਰਮ ਦੀ ਮੈਨੂੰ ਚੰਗੀ ਸਿਖਿਆ ਮਿਲ ਚੁਕੀ ਸੀ। ਇਸ ਲਈ ਮੈਂ ਪਤੀ ਨੂੰ ਪ੍ਰਮੇਸਰ ਰੂਪ ਸਮਝਕੇ ਚਰਨਾਂ ਤੇ ਸਿਰ ਰਖ ਦਿਤਾ। ਅਤੇ ਬੇਨਤੀ ਕੀਤੀ: 'ਜੇ ਏਸ ਦਾਸੀ ਪਾਸੋਂ ਕੋਈ ਭੁੱਲ ਹੋ ਗਈ ਹੋਵੇ ਤਾਂ ਖਿਮਾ ਕਰਨੀ। ਅਤੇ ਆਪ ਰਜ਼ਾ ਵਿਚ ਰਾਜ਼ੀ ਰਹੋ। ਮੈਂ ਆਪ ਨੂੰ ਪਰਮੇਸਰ ਰੂਪ ਜਾਣ ਆਪ ਦੇ ਸੌਂਹੇ ਪ੍ਰਤੱਗਿਆ ਕਰਦੀਹਾਂ ਕਿ ਆਪ ਤੋਂ ਬਿਨਾਂ ਮੈਂ ਭੀ ਕਿਸੇ ਨਾਲ ਵਿਆਹ ਨਾ ਕਰਾਂਗੀ ਅਤੇ ਸਾਰੀ ਉਮਰ ਏਸੇ ਤਰ੍ਹਾਂ ਹੀ ਗੁਜਾਰਾਂਗੀ।

ਏਹ ਆਖ ਮੈਂ ਘਰ ਚਲੀ ਗਈ ਪਰ ਦੱਸਿਆ ਕਿਸੇ ਨੂੰ ਕੁਝ ਨਾ। ੧੬੦ ਰੁਪਏ ਘਰੋਂ ਲਿਆਕੇ, ਪਤੀ ਜੀ ਦੇ ਅੱਗੇ ਰੱਖੇ ਅਤੇ ਅਰਜ਼ ਕੀਤੀ ਕਿ ਸੱਠ ਦਮੜੇ ਉਹ ਹਨ ਜੇਹੜੇ ਪਿਤਾ ਜੀ ਆਪ ਤੋਂ ਉਧਾਰੇ ਲੈ ਆਏ ਸਨ ਤੇ ੧੦੦ ਦਮੜਾ ਦਾਸੀ ਵਲੋਂ ਆਪ ਜੀ ਦੀ ਭੇਟਾ ਹੈ।

ਮੇਰੇ ਪਤੀ ਜੀ ਨੇ ਦਮੜੇ ਫੜ ਲਏ ਅਤੇ ਡੇਰੇ ਵਾਲੇ ਸਾਧਾਂ ਦੇ ਅਗੇ ਰੱਖ ਮੱਥਾ ਟੇਕ ਦਿੱਤਾ। ਤੁਰਨ ਲੱਗੇ ਤਾਂ ਮੈਂ ਹੱਥ ਜੋੜ ਅਰਜ਼ ਕੀਤੀ: ਕ੍ਰਿਪਾ ਕਰਕੇ ਆਪ ਜੀ ਆਪਣਾ ਪਵਿਤਰ ਨਾਮ ਤਾਂ ਦੱਸ ਜਾਵੋ। ਮੈਂ ਏਸੇ ਨੂੰ ਰਾਤ ਦਿਨ ਜਪਦੀ ਰਿਹਾ ਕਰਾਂਗੀ। ਆਖਣ ਲਗੇ: ਮੇਰਾ ਨਾਮ ਜਵਾਹਰ ਸਿੰਘ ਹੈ।

ਆਪ ਟੁਰ ਗਏ ਤੇ ਮੈਂ ਘਰ ਆ ਗਈ। ਸਾਧੂ ਨੇ ਏਹ ਸਾਰੀ ਗੱਲ ਮੇਰੇ ਮਾਤਾ ਪਿਤਾ ਨੂੰ ਦੱਸ ਦਿੱਤੀ। ਉਹ ਸੁਣਕੇ ਡਾਢੇ ਦੁਖੀ ਹੋਏ। ਡਰੌਲੀ ਪੰਚੈਤ ਲੈ ਕੇ ਗਏ। ਮਿੰਨਤਾਂ ਕੀਤੀਆਂ ਪਰ ਆਪ ਨਾ ਮੰਨੇ। ਮੇਰਾ ਸਹੁਰਾ ਤਾਂ ਹੈ ਨਹੀਂ ਸੀ। ਸੱਸ ਸੀ ਤੇ ਜਾਂ ਪਤੀ ਜੀ ਸਨ। ਆਪ ਡਰੌਲੀ, ਨਾਨਕੀਂ ਰਹਿੰਦੇ ਸਨ। ਮੇਰੇ ਪਿਤਾ ਜੀ ਹਾਰ ਕੇ ਆ ਗਏ। ਅਤੇ ਮੇਰੀ ਮਾਂ ਨੂੰ ਆਖਣ ਲਗੇ: ਉਹ ਤਾਂ ਮੰਨਦੇ ਨਹੀਂ, ਜੇ ਤੂੰ ਆਖੇਂ ਤਾਂ ਕਾਕੀ ਕਿਸੇ ਹੋਰਸ ਥਾਂ ਪਰਨਾ ਦੇਈਏ। ਹੋਰ ਤਾ ਕੋਈ ਵੱਸ ਹੈ ਹੀ ਨਹੀਂ।

ਮੈਂ ਕੋਲ ਬੈਠੀ ਸਭ ਗੱਲਾਂ ਸੁਣ ਰਹੀ ਸਾਂ। ਮੈਂ ਕਿਹਾ: ਬਾਪੂ ਜੀ, ਮੈਂ ਪ੍ਰਤੱਗਿਆ ਕਰ ਲਈ ਹੈ ਕਿ ਉਨ੍ਹਾਂ ਤੋਂ ਬਿਨਾਂ ਹੋਰ ਕਿਸੇ ਨਾਲ ਵਿਆਹ ਨਾ ਕਰਾਵਾਂਗੀ। ਮੇਰੀ ਗੱਲ ਮੇਰੇ ਮਾਂ-ਪਿਉ ਮੰਨ ਗਏ। ਜਦ ਕਦੇ ਮੇਰਾ ਜੀ ਕਰਦਾ ਡਰੌਲੀ ਆ ਕੇ ਪਤੀ ਜੀ ਦੇ ਦਰਸ਼ਨ ਕਰ ਜਾਂਦੀ। ਆਪ ਮੇਰੇ ਨਾਲ ਬੋਲਦੇ ਨਹੀਂ ਸਨ। ਮੈਂ ਏਸੇ ਵਿਚ ਖ਼ੁਸ਼ ਸਾਂ ਕਿ ਦਰਸ਼ਨ ਤਾਂ ਹੁੰਦੇ ਹਨ। ਪਰ ਮੈਂ ਅਭਾਗਣ ਦੇ ਕਰਮਾਂ ਵਿਚ ਦਰਸ਼ਨ ਦਾ ਸੁਖ ਭੀ ਨਹੀਂ ਸੀ ਲਿਖਿਆ। ਅੱਜ ਮੈਨੂੰ ਪੂਰੇ ਦਸ ਸਾਲ ਦਰਸ਼ਨ ਕੀਤਿਆਂ ਹੋ ਗਏ ਹਨ।

ਇਕ ਦਿਨ ਮੈਂ ਡਰੌਲੀ ਗਈ। ਪਰ ਓਥੋਂ ਪਤਾ ਲਗਾ ਕਿ ਪਤੀ ਜੀ ਮਾਤਾ ਜੀ ਸਮੇਤ ਤੀਰਥ ਯਾਤਰਾ ਨੂੰ ਟੁਰ ਗਏ ਹਨ। ਅੱਠਾਂ ਸਾਲਾਂ ਪਿਛੋਂ ਇਕ ਦਿਨ ਫੇਰ ਪਤਾ ਲਗਾ ਕਿ ਆਪ ਆ ਗਏ ਹਨ ਅਤੇ ਆਪਣੇ ਪਿਛਲੇਰੇ ਪਿੰਡ ਲੋਪੋਂ ਸਾਧੂ ਵੇਸ

ਵਿਚ ਨਿਵਾਸ ਕਰਦੇ ਹਨ।

ਮੈਂ ਦਰਸ਼ਨ ਕਰਨ ਆਈ। ਦਿਲ ਵਿਚ ਡਾਢਾ ਚਾਉ ਸੀ। ਢੇਰ ਚਿਰ ਪਿਛੋਂ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਸੀ। ਪਰ ਲੋਪੋਂ ਜਾਕੇ ਪੁਛਣ ਤੋਂ ਪਤਾ ਲਗਾ ਕਿ ਆਪ ਬਾਹਰ ਵਾਰ ਡੇਰੇ ਵਿਚ ਰਹਿੰਦੇ ਹਨ। ਅਤੇ ਕਿਸੇ ਇਸਤ੍ਰੀ ਨੂੰ ਆਪਣੀ ਕੁਟੀਆ ਵਿਚ ਨਹੀਂ ਵੜਨ ਦੇਂਦੇ। ਠੀਕ ਮੇਰੇ ਨਾਲ ਵੀ ਈਹੋ ਗੱਲ ਹੋਈ ਅਤੇ ਮੈਨੂੰ ਅੰਦਰ ਨਾ ਵੜਨ ਦਿੱਤਾ ਗਿਆ। ਮੈਂ ਬਥੇਰੇ ਯਤਨ ਕੀਤੇ ਪਰ ਕੋਈ ਪੇਸ਼ ਨ ਗਈ। ਦਰਸ਼ਨ ਨਾ ਹੋਏ। ਕਰਮਾਂ ਨੂੰ ਰੋਂਦੀ ਘਰ ਮੁੜ ਆਈ।

ਇਕ ਸਾਲ ਲੰਘ ਗਿਆ। ਫੇਰ ਦਿਲ ਉਛਲਿਆ ਤੇ ਦਰਸ਼ਨ ਦੀ ਖਿੱਚ ਵੰਜੀ। ਆਈ। ਪਤਾ ਲਗਾ ਆਪ ਇਕ ਦਿਨ ਕਿਸੇ ਨੂੰ ਬਿਨਾਂ ਮਿਲੇ ਤੇ ਬਿਨਾਂ ਦਸੇ ਅੰਮਰਤ ਵੇਲੇ ਲੋਪੋਂ ਤੋਂ ਟੁਰ ਗਏ ਹਨ। ਮੇਰੇ ਦਿਲ ਨੂੰ ਡਾਢੀ ਸੱਟ ਵੱਜੀ। ਤੇ ਮੈਂ, ਜਿਥੇ ਆਪ ਨਿਵਾਸ ਕਰਦੇ ਹੁੰਦੇ ਸਨ ਉਸ ਬਾਗ ਦੇ ਬਾਹਰ ਵਾਰ ਰਸਤੇ ਵਿਚ ਬੈਠ ਰੋਣ ਲੱਗ ਪਈ। ਪਤਾ ਨਹੀਂ ਕਿਤਨਾ ਚਿਰ ਰੋਂਦਿਆਂ ਬੀਤਿਆ। ਜਦ ਮੈਂ ਅੱਖਾਂ ਖੋਲ੍ਹੀਆਂ ਤਾਂ ਬਹੁਤ ਸਾਰੇ ਮਨੁੱਖ ਤੇ ਤੀਵੀਆਂ ਨੂੰ ਆਪਣੇ ਵੱਲ ਔਂਦਿਆਂ ਡਿਠਾ। ਮੈਨੂੰ ਰੋਂਦੀ ਵੇਖ ਇਕ ਆਦਮੀ ਮੇਰੇ ਕੋਲ ਆ ਕੇ ਪੁੱਛਣ ਲੱਗਾ : ਬੀਬੀ ਤੈਨੂੰ ਕੀ ਦੁੱਖ ਹੈ। ਮੈਂ ਰੋ ਰੋ ਕੇ ਆਪਣੀ ਸਾਰੀ ਵਾਰਤਾ ਸੁਣਾਈ। ਉਨ੍ਹਾਂ ਮੈਨੂੰ ਧੀਰਜ ਦਿੱਤੀ। ਅਤੇ ਪਤੀ ਜੀ ਸਬੰਧੀ ਦਸਿਆ ਕਿ ਆਪ ਸ੍ਰੀ ਰਾਮਦਾਸਪੁਰੇ (ਭੈਣੀ ਸਾਹਿਬ) ਸਤਿਗੁਰੂ ਜੀ ਦੇ ਦਰਸ਼ਨ ਕਰਨ ਗਏ ਹਨ। ਅਤੇ ਅਸੀਂ ਸਾਰੇ ਓਥੇ ਚੱਲੇ ਹਾਂ। ਜੇ ਤੂੰ ਜਾਣਾ ਚਾਹੇਂ ਸਾਡੇ ਨਾਲ ਚੱਲ। ਮੈਂ ਉਨ੍ਹਾਂ ਦੀ ਗੱਲ ਮੰਨ ਲਈ ਅਤੇ ਆਪ ਜੀ ਦੇ ਦਰਸ਼ਨ ਕਰ ਵਡਭਾਗੀ ਹੋਈ ਹਾਂ।

ਮੈਨੂੰ ਪਤਾ ਲੱਗਾ ਹੈ ਕਿ ਪਤੀ ਜੀ ਏਥੇ ਆਏ ਹੋਇ ਹਨ, ਉਨ੍ਹਾਂ ਦੇ ਦਰਸ਼ਨ ਦੀ ਮੈਨੂੰ ਡਾਢੀ ਤਾਂਘ ਹੈ। ਆਪ ਇਸਤ੍ਰੀ ਦੇ ਮੱਥੇ ਨਹੀਂ ਲਗਦੇ। ਕਿਰਪਾ ਕਰੋ, ਦਰਸ਼ਨ ਕਰਵਾ ਦਿਓ। ਹੋਰ ਮੈਨੂੰ ਕੋਈ ਲੋੜ ਨਹੀਂ। ਕੇਵਲ ਦਰਸ਼ਨ ਦੀ ਸਧਰ ਹੈ।

ਸਤਿਗੁਰੂ ਜੀ – ਬੀਬੀ ਤੂੰ ਧੰਨ ਹੈਂ ਤੇਰੇ ਜਿਹੀਆਂ ਦੇਵੀਆਂ ਘਰ ਘਰ ਪੈਦਾ ਹੋਣ। ਤੇਰਾ ਪਤੀ ਪਿਆਰ ਧੰਨ! ਤੇਰਾ ਪਤੀ ਬ੍ਰਤ ਧਰਮ ਸੁਫਲ! ਤੇਰੇ ਜਿਹੀਆਂ ਸਤੀਆਂ ਲਈ ਹੀ ਏਹ ਵਾਕ ਸਤਿਗੁਰੂ ਜੀ ਨੇ ਲਿਖਿਆ ਹੈ:

ਭੀ ਸੋ ਸਤੀਆਂ ਜਾਣੀਅਨਿ ਸੀਲ ਸੰਤੋਖਿ ਰਹੰਨਿ!

ਸੇਵਨ ਸਾਈਂ ਆਪਣਾ ਨਿਤ ਉਠ ਸਮ੍ਹਾਲਿਨ!! (ਵਾਰ ਸੂਹੀ ਮਃ ੩)

ਫੇਰ ਬਾਬਾ ਸਾਹਿਬ ਸਿੰਘ ਜੀ ਵੱਲ ਤੱਕ ਸਤਿਗੁਰੂ ਜੀ ਬੋਲੇ: ਆਪ ਹਮੇਸ਼ ਕਿਹਾ ਕਰਦੇ ਸੌ ਜਵਾਹਰ ਸਿੰਘ ਜੀ ਨੂੰ ਭਜਨ ਦਸੋ, ਭਾਈ ਮੈਂ ਗ੍ਰਹਸਤੀ ਤੇ ਜਵਾਹਰ ਸਿੰਘ ਜੀ ਵਿਰੱਕਤ। ਗ੍ਰਹਸਤੀ ਨੂੰ ਕੀ ਅਧਿਕਾਰ ਹੈ ਉਹ ਵਿਰੱਕਤ ਨੂੰ

ਭਜਨ ਦੱਸੇ। ਬਾਬਾ ਜਵਾਹਰ ਸਿੰਘ ਜੀ ਇਕ ਬੰਨੇ ਖਲੋਤੇ ਸਾਰੀ ਵਾਰਤਾ ਸੁਣ ਚੁਕੇ ਸਨ! ਇਸ ਲਈ ਗਲ ਪੱਲਾ ਪਾ, ਅੱਖੀਂ ਮੀਟ, ਸ਼ਬਦ ਪੜ੍ਹਦੇ ਹੋਏ ਬੇਨਤੀ ਕਰਨ ਲੱਗ ਪਏ:

ਰਾਖਹੁ ਅਪਨੀ ਸਰਨਿ ਪ੍ਰਭ ਮੋਹਿ ਕਿਰਪਾ ਧਾਰੇ।
ਸੇਵਾ ਕਛੂ ਨ ਜਾਨਊ ਨੀਚੁ ਮੂਰਖਾਰੇ॥੧॥
ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ
ਹਮ ਅਪਰਾਧੀ ਸਦ ਭੂਲਤੇ ਤੁਮ ਬਖਸਨ ਹਾਰੇ॥੧॥ ਰਹਾਉ॥
ਹਮ ਅਵਗਨ ਕਰਹ ਅਸੰਖ ਨੀਤਿ ਤੁਮ ਨਿਰਗੁਨ ਦਾਤਾਰੇ।
ਦਾਸੀ ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ॥੨॥
ਤੁਮ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ।
ਲਾਗ ਪਰੇ ਤੇਰੇ ਦਾਨ ਸਿਉ ਨਹ ਚਿਤ ਖਸਮਾਰੇ॥੩॥
ਤੁਝ ਤੇ ਬਾਹਰਿ ਕਿਛੁ ਨਹੀ ਭਵ ਕਾਟਨ ਹਾਰੇ।
ਕਹੁ ਨਾਨਕ ਸਰਨਿ ਦਇਆਲ ਗੁਰ ਲੇਹੁ ਮੁਗਧ ਉਧਾਰੇ॥੪॥ (ਬਿਲਾਵਲ ਮਹਲਾ ੫)

ਇਹ ਪੜ੍ਹ ਕੇ ਚਰਨਾਂ ਤੇ ਢਹਿ ਪਏ।

ਸਤਿਗੁਰੂ ਜੀ – (ਬੀਬੀ ਨੂੰ ਸੰਬੋਧਨ ਕਰਦੇ ਹੋਏ ਬੋਲੇ) ਬੀਬੀ, ਦੱਸ ਕੀ ਮੰਗਦੀ ਹੈਂ?

ਬੀਬੀ –(ਡਾਢੀ ਨਿਮ੍ਰਤਾ ਨਾਲ) ਦੀਨਾ ਨਾਥ, ਕੇਵਲ ਦਰਸ਼ਨ ਦੀ ਲੋੜਵੰਦ ਹਾਂ। ਚਰਨ ਪਰਸਨ ਦੀ ਸਧਰ ਹੈ। ਹੋਰ ਕੋਈ ਭਾਵਨਾ ਨਹੀਂ।

ਸਤਿਗੁਰੂ ਜੀ – ਅਛਾ ਭਾਵਨਾ ਪੂਰੀ ਕਰ ਲੈ।

ਬੀਬੀ ਭੱਜੀ ਭੱਜੀ ਆਈ ਤੇ ਬਾਬਾ ਜੀ ਦੇ ਚਰਨਾਂ ਤੇ ਡਿੱਗ ਪਈ। ਰੋ ਰੋ ਚਰਨ ਧੋਤੇ ਤੇ ਫੇਰ ਉਠ ਖਲੀ ਹੋਈ।

ਸਤਿਗੁਰੂ ਜੀ ਨੇ ਡਾਢੇ ਪ੍ਰੇਮ ਨਾਲ ਕਿਹਾ: ਆਉ ਸੰਤ ਜੀ! ਭਜਨ ਦੱਸੀਏ। ਸੰਤ ਬਾਬਾ ਜਵਾਹਰ ਸਿੰਘ ਜੀ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋਏ। ਭਜਨ ਪੁਛਿਆ। ਰੰਗਣ ਚੜ੍ਹ ਗਈ। ਜਨਮ ਸੌਰ ਗਿਆ। ਬੀਬੀ ਨੇ ਵੀ ਅਰਜ਼ ਕੀਤੀ: ਸਚਿਆ ਪਾਤਿਸ਼ਾਹ! ਮੇਰੇ ਤੇ ਵੀ ਕਿਰਪਾ ਕਰ। ਸਤਿਗੁਰੂ ਜੀ ਨੇ ਉਸਨੂੰ ਵੀ ਭਜਨ ਦਸਿਆ। ਬਾਵਾ ਗਿਆਨ ਦਾਸ ਜੀ ਹੱਥ ਜੋੜ ਖਲੋਤੇ ਅਤੇ ਕਹਿਣ ਲੱਗੇ : ਜਿਵੇਂ ਸੁਤਿਆਂ ਤਾਰਿਆ ਜੇ, ਜਾਗਦਿਆਂ ਭੀ ਕਿਰਪਾ ਕਰੋ। ਉਨ੍ਹਾਂ ਨੂੰ ਨਾਮ ਦਾਨ ਦੀ ਪ੍ਰਾਪਤੀ ਹੋਈ। ਦੁਪਹਿਰ ਤੀਕ ਦੀਵਾਨ ਸਜਿਆ ਰਿਹਾ ਤੇ ਚੋਜੀ ਸਤਿਗੁਰੂ ਜੀ ਦੀਵਾਨ ਦੀ ਸਮਾਪਤੀ ਕਰ ਇਕਾਂਤ ਅਸਥਾਨ ਚਲੇ ਗਏ।

ਲੌਢੇ ਵੇਲੇ ਫੇਰ ਦੀਵਾਨ ਸਜਿਆ। ਅੰਮ੍ਰਿਤ ਤਿਆਰ ਹੋਇਆ। ਬਾਬਾ ਜਵਾਹਰ ਸਿੰਘ ਜੀ ਨੇ ਛਕਿਆ। ਭਗਵੇ ਬਸਤਰ ਲਾਹ, ਚਿੱਟੇ ਪਹਿਨੇ। ਬਾਵਾ ਗਿਆਨ ਦਾਸ ਜੀ ਦੀਆਂ ਜਟਾਂ ਖੁਲ੍ਹ ਚੁਕੀਆਂ ਸਨ। ਆਪ ਭੀ ਅੰਮ੍ਰਿਤ ਛਕ ਤਿਆਰ ਬਰ ਤਿਆਰ ਸਿੰਘ ਸਜ ਗਏ। ਆਪ ਜੀ ਦਾ ਨਾਮ ਗਿਆਨ ਦਾਸ ਤੋਂ ਨਰੈਣ ਸਿੰਘ (1. ਬਾਬਾ ਨਰੈਣ ਸਿੰਘ ਜੀ ਸਿੰਘ ਸਜ ਬਿਜਲੀਪੁਰ ਹੀ ਰਹਿੰਦੇ ਰਹੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਦ ਪ੍ਰਦੇਸ ਗਮਨ ਕਰ ਗਏ। ਤਾਂ ਰੰਗੂਨ ਤੋਂ ਆਪ ਨੇ ਇਕ ਹੁਕਮ ਨਾਮਾ ਲੱਲਾਂ ਦੀ ਸੰਗਤ ਦੇ ਨਾਉਂ ਭੇਜਿਆ ਸੀ। ਜਿਸ ਵਿਚ ਲੱਲਾਂ ਦੀ ਸੰਗਤ ਨੂੰ ਹੁਕਮ ਕੀਤਾ ਕਿ ਬਾਬਾ ਨਰੈਣ ਸਿੰਘ ਜੀ ਨੂੰ ਲੱਲੀਂ ਲੈ ਆਵੋ। ਏਨ੍ਹਾਂ ਦੀ ਸੇਵਾ ਕਰਨੀ, ਮੇਰੀ ਸੇਵਾ ਹੀ ਹੈ। ਹੁਕਮ ਨਾਮ ਏਹ ਸੀ:-

ੴ ਸਤਿਗੁਰ ਪ੍ਰਸਾਦਿ॥

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਯੋਗ ਉਪਮਾਂ ਭਾਈ ਗੁਰਦਿਤ ਸਿੰਘ ਤੇ ਅਤ੍ਰ ਸਿੰਘ ਤੇ ਮਾਘਾ ਸਿੰਘ ਮਹੰਤ ਹੋਰ ਸਮੂਹ ਸੰਗਤ ਲਲਾਂ ਦੀ ਕੋ ਵਾਹਿਗੁਰੂ ਜੀ ਕੀ ਫ਼ਤਹ ਬੁਲਾਈ ਬਾਚਨੀ। ਹੋਰ ਅਸੀਂ ਅਨੰਦ ਹਾਂ। ਤੁਹਾਡੀ ਸੁਖ ਸਾਂਦ ਦੀ ਖ਼ਬਰ ਪਾਈ। ਹੋਰ ਤਾਂ ਸਾਨੂੰ ਕੋਈ ਦੁਖ ਨਹੀਂ। ਇਕ ਸੰਗਤ ਦੇ ਵਿਛੋੜੇ ਦਾ ਦੁਖ ਹੈ। ਜੋ ਗੁਰੂ ਸਾਹਿਬ ਦੇ ਮੇਟਣ ਦਾ ਹੈ। ਜਬ ਗੁਰੂ ਚਾਹੇਗਾ ਤਾਂ ਤੁਰਤ ਹੀ ਮੇਟ ਦੇਊਗਾ। ਹੋਰ ਤੁਸੀਂ ਭਾਈ ਨਰੈਣ ਸਿੰਘ ਬਿਜਲੀ ਪੁਰਏ ਨੂੰ ਸਭੇ ਮਿਲਕੇ ਲਲੀਂ ਲੈ ਆਵੋ। ਜਗਾ ਬਨਾ ਦਿਉ। ਸਭੇ ਸਿੰਘ ਰਾਤ ਨੂੰ ਇਕ ਥਾਂ 'ਕੱਠੇ ਹੋ ਕੇ ਬਾਣੀ ਕੰਠ ਕੀਤਾ ਕਰੋ। ਹਮੇਸ਼ਾ। ਮਾਈ, ਬੀਬੀ, ਸਭ ਨੇ ਬਾਣੀ ਕੰਠ ਜ਼ਰੂਰ ਕਰਨੀ। ਭਾਈ ਨਰੈਣ ਸਿੰਘ ਤੇ ਖਜਾਨ ਸਿੰਘ ਗੁਰੂ ਸਰੀਏ ਨੂੰ, ਪ੍ਰੇਮ ਸਿੰਘ ਤੇ ਕੂਬੀ ਸਭਨਾਂ ਸਿੰਘਾਂ ਕੋ ਮੇਰੀ ਸ੍ਰੀ ਵਾਹਿਗੁਰੂ ਜੀ ਕੀ ਫਤਹ ਬੁਲਾਈ ਬਾਚਨੀ ਬਹੁਤ ਕਰਕੇ। ਮਾਘਾ ਸਿੰਘ ਤੈਂ ਭੀ ਬਾਣੀ ਕੰਠ ਕਰਾਉਣੀ ਬਾਣੀ ਕੰਠ ਕਰਨ ਨੂੰ ਤਕੀਦ ਕਰਨੀ ਸਭ ਨੂੰ, ਤੇਰਾ ਭੀ ਭਲਾ ਹੋਵੇਗਾ। ਸਤਿ ਕਰਕੇ ਮੰਨਣੀ ਏਹ ਬਾਤ। ਸਭਨਾਂ ਸਿੰਘਾਂ ਨੇ, ਹਛੀ ਤਰ੍ਹਾਂ, ਮਿਲਕੇ ਰਹਿਣਾ। ਬਖੇਪਤਾ ਕੋਈ ਦਿਨ ਹੈ ਹਮੇਸ਼ਾ ਬਖੇਪਤਾ ਨਹੀਂ ਰਹਿਣੀ। ਜੋ ਭਜਨ ਬਾਣੀ ਕਰਨਗੇ ਤਿਨਾਂ ਕੋ ਸੁਖ ਹੋਊਗਾ ਹਰ ਤਰ੍ਹਾਂ ਸੇ। ਅਰ ਭੋਗ ਗ੍ਰੰਥ ਸਾਹਿਬ ਦੇ ਪਾਉਣੇ ਸਭਨਾਂ ਸਿੰਘਾਂ ਨੇ ਸਾਡੇ ਵਾਸਤੇ। ਜੋ ਸਾਨੂੰ ਭੀ ਗੁਰੂ ਸੰਗਤ ਦਾ ਦੀਦਾਰ ਕਰਾਵੇ। ਦੇਖੋ ਕਰਤਾਰ ਦੇ ਰੰਗ ਤਮਾਸੇ। ਕਰਤਾਰ ਕੀ ਰੰਗ ਦਿਖਾਲਦਾ ਹੈ। ਸਦਾ ਲੈ ਲੈ ਨਾਮਧਾਰੀਆਂ ਨੂੰ ਨਹੀਂ ਰਹਿਣੀ। ਸਾਡੇ ਮਗਰ ਤਾਂ ਬਥੇਰੀ ਭੰਡੀ ਲਾਈ ਹੈ, ਸਭਨਾਂ ਨੇ। ਸਿਖਾਂ ਸਾਧਾਂ ਨੇ ਰਾਜਿਆਂ ਪੁਜਾਰੀਆਂ ਨੇ। ਬਹੁਤਾ ਕੀ ਆਖਣਾ ਹੈ। ਦੇਖੋ ਕਰਤਾਰ ਦੇ ਰੰਗ ਤਮਾਸੇ, ਕੀ ਰੰਗ ਖੋਲ੍ਹਦਾ ਹੈ। ਸਮਾਂ ਤਾਂ ਆਇ ਪਹੁੰਚਾ ਹੈ। ਅਗੇ ਗੁਰੂ ਬੇਅੰਤ ਹੈ। ਅਸੀਂ ਬੀ ਗੁਰੂ ਸਾਹਬ ਦੇ ਬਚਨ ਸੁਣਕੇ ਆਖਦੇ

ਹਾਂ। ਸਭ ਨੇ ਭਜਨ ਬਾਣੀ ਤਕੜੇ ਹੋਕੇ ਕਰਨਾ, ਢਿਲੇ ਨਹੀਂ ਪੈ ਜਾਣਾ। ਮੇਰਾ ਕਹਿਣਾ ਸਤਿ ਕਰਕੇ ਮੰਨਣਾ। ਇਉਂ ਨਹੀਂ ਜਾਨਣਾ ਆਪੇ ਬੈਠਾ ਲੀਕਾਂ ਕਾਲੇ ਪਾਣੀ ਦੀਆਂ ਕਢਦਾ ਹੈ। ਪਿਛਾ ਰਾਤ ਉਠਕੇ ਜ਼ਰੂਰ ਨ੍ਹਾਉਣਾ। ਹੋਰ ਮਿਸਰ ਗਣਪਤ ਨੂੰ ਮੇਰੀ ਨਮਸਕਾਰ ਕਰਨੀ। ਹੋਰ ਕੰਮ ਕਾਰ ਬੀ ਕਰਨਾ, ਪਰਮੇਸਰ ਦਾ ਭਜਨ ਬੀ ਕਰਨਾ। ਰਿਜ਼ਕ ਦਾਤਾ ਪਰਮੇਸ਼ਰ ਹੈ ਸਤਿ ਕਰਕੇ ਜਾਨਣਾ।

ਏਸ ਹੁਕਮ ਨੂੰ ਮੰਨਕੇ ਲੱਲਾਂ ਦੀ ਸੰਗਤ ਆਪ ਨੂੰ ਲੱਲੀ ਲੈ ਆਈ ਸੀ ਪਰ ਆਪ ਨੇ ਬਿਜਲੀ ਪੁਰ ਰਹਿਣਾ ਹੀ ਯੋਗ ਸਮਝਿਆ। ਅੰਤ ਆਪ ਆਪਣੇ ਦੋ ਪੁਤ੍ (ਹਰੀ ਸਿੰਘ ਤੇ ਜਗਤ ਸਿੰਘ) ਛਡ ਸੰਮਤ ੧੯੫੭ ਬਿਕ੍ਰਮੀ ਨੂੰ ਸੁਰਗਵਾਸ ਹੋ ਗਏ। ਏਨ੍ਹਾਂ ਦੇ ਦੋ ਛੋਟੇ ਛੋਟੇ ਪੋਤਰਿਆਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਰਹਿ ਸ੍ਰੀ ਰਾਮਦਾਸ ਪੁਰੇ ਪਰਵਰਿਸ਼ ਪਾਈ। ) ਧਰਿਆ ੫੦੦ (ਪੰਜ) ਸੌ ਸਿੰਘ ਹੋਰ ਜਹਾਜ਼ ਚੜ੍ਹੇ। ੬ ਵਾਲੇ ਦਿਨ ਯਗ ਹਵਨ ਹੋਕੇ ਦੀਵਾਨ ਦੀ ਸਮਾਪਤੀ ਹੋਈ। ਸੌ ਭੋਗ ਸ੍ਰੀ ਗ੍ਰੰਥ ਸਾਹਿਬ ਜੀ ਦਾ ਪਿਆ। ਸਤਿਗੁਰੂ ਜੀ ਨੇ ਬਾਬਾ ਜਵਾਹਰ ਸਿੰਘ ਜੀ ਨੂੰ ਸ੍ਰੀ ਰਾਮਦਾਸ ਪੁਰੇ ਜੀ ਦਾ ਗ੍ਰੰਥੀ ਥਾਪਿਆ। ਸੰਗਤ ਵਿਦਾ ਹੋ ਆਪੋ ਆਪਣੇ ਨਗਰਾਂ ਨੂੰ ਤੁਰ ਗਈ।

ਸੰਮਤ ੧੯੧੭ ਬਿਕ੍ਰਮੀ ਮਾਘ ਸੁਦੀ ਬਸੰਤ ਪੰਚਮੀ ਨੂੰ ਬਾਬਾ ਜਵਾਹਰ ਸਿੰਘ ਜੀ ਅੰਮ੍ਰਿਤ ਛਕਕੇ ਸ੍ਰੀ ਰਾਮਦਾਸਪੁਰੇ (ਅਰਥਾਤ ਭੈਣੀ ਸਾਹਿਬ) ਹੀ ਡੇਰੇ ਲਾ ਦਿਤੇ। ਬਾਬਾ ਜੀ ਦੀ ਮਾਈ ਭੀ ਏਥੇ ਹੀ ਆ ਗਈ। ਸਤਿਗੁਰੂ ਜੀ ਆਪ ਦਾ ਬਹੁਤ ਅਦਬ ਕਰਦੇ ਸਨ। ਅਤੇ ਬਾਬਾ ਜੀ ਕਹਿਕੇ ਬੁਲਾਇਆ ਕਰਦੇ ਸਨ। ਆਪ ਪਹਿਲੋਂ ਤੋਂ ਹੀ ਵਰਕਤੀ ਵਿਚ ਰਹੇ ਸਨ। ਇਸ ਲਈ ਇਕ ਚਾਦਰ ਦੀ ਗਿਲਤੀ ਤੇ ਕਛਹਿਰੇ ਬਿਨਾ ਹੋਰ ਕੋਈ ਵਸਤਰ ਨਹੀਂ ਸਨ ਪਾਂਦੇ। ਪਰ ਏਥੇ ਹਰ ਸਮੇਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਹਿਣਾ ਪੈਂਦਾ ਸੀ। ਅਤੇ ਸਤਿਗੁਰੂ ਜੀ ਜਦ ਕਦੇ ਦੌਰੇ ਜਾਂਦੇ ਤਾਂ ਆਪ ਨੂੰ ਭੀ ਨਾਲ ਜਾਣਾ ਪੈਂਦਾ ਸੀ। ਦੌਰਾ ਘੋੜਿਆਂ ਤੇ ਹੁੰਦਾ ਸੀ। ਬਾਬਾ ਸਾਹਿਬ ਸਿੰਘ ਜੀ ਬਾਬਾ ਲਖਾ ਸਿੰਘ ਜੀ ਤੇ ਬਾਬਾ ਕਾਨ੍ਹ ਸਿੰਘ ਜੀ (ਨਿਹੰਗ ਸਿੰਘ) ਬੀਤਰਾਗ ਬਾਬਾ ਜਵਾਹਰ ਸਿੰਘ ਜੀ ਭੀ ਨਾਲ ਘੋੜਿਆਂ ਤੇ ਹੁੰਦੇ। ਅਤੇ ਪਹਿਰਾਵਾ ਸਭ ਦਾ ਇਕੋ ਜੇਹਾ (ਰੇਬ ਪਜਾਮਾ, ਗਲ ਅੰਗਰਖਾ, ਸਿਧਾ ਦਸਤਾਰਾ, ਜੂੜੇ ਦੇ ਅਗੇ ਸਰਬ ਲੋਹ ਦਾ ਖੰਡਾ ਅਤੇ ਮੋਢਿਆਂ ਉਤੇ ਪਰਨਾ) ਹੁੰਦਾ ਸੀ। ਪਰ ਬਾਬਾ ਜਵਾਹਰ ਸਿੰਘ ਜੀ ਗਾਤੀ ਹੀ ਰਖਦੇ।

ਇਕ ਦਿਨ ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਬਾਬਾ ਜੀ ਮੇਰੇ ਨਾਲ ਰਹਿਣਾ ਹੈ ਤੇ ਨਾਲ ਘੋੜੇ ਤੇ ਚੜ੍ਹਨਾ ਹੈ ਤਾਂ ਆਪ ਨੂੰ ਪੁਸ਼ਾਕਾ ਵੀ ਮੇਰੇ ਵਰਗਾ ਸਜਾਣਾ ਪਵੇਗਾ। ਬਾਬਾ ਜੀ ਇਕ ਖਿਨ ਭੀ ਲਾਂਭ ਹੋਣਾ ਨਹੀਂ ਸਨ ਚਾਂਹਦੇ। ਆਪ

ਮੰਨ ਗਏ। ਅਤੇ ਸਤਿਗੁਰੂ ਜੀ ਨੇ ਚਾਰ ਵਸਤਰ ਆਪ ਤਿਆਰ ਕਰਵਾ ਦਿਤੇ। (੧) ਕੁੜਤਾ (੨) ਪਜਾਮਾ (੩) ਅੰਗਰਖਾ (੪) ਦਸਤਾਰਾ। ਫੇਰ ਆਪ ਦੀਵਾਨ ਵਿਚ ਜਾਣ ਸਮੇਂ ਤੇ ਘੋੜੀ ਉਤੇ ਚੜ੍ਹਨ ਸਮੇਂ ਏਹ ਵਸਤਰ ਸਜਾ ਲੈਂਦੇ। ਅਗੋਂ ਪਿਛੋਂ ਆਪਣੀ ਓਹੋ ਹੀ ਪੁਰਾਣੀ ਗਾਤੀ ਰਖਦੇ। ਆਪ ਨੇ ਆਪਣੀ ਵਰੱਕਤੀ ਨਹੀਂ ਛੱਡੀ। ਸ੍ਰੀ ਰਾਮਦਾਸਪੁਰੇ (ਭੈਣੀ ਸਾਹਿਬ) ਆਕੇ ਵੀ ਕਿਸੇ ਮੰਦਰ ਵਿਚ ਨਿਵਾਸ ਨਹੀਂ ਸਨ ਕੀਤਾ ਕਰਦੇ ਸਗੋਂ ਇਕ ਕੁੱਲੀ (ਜਿਥੇ ਅਜਕਲ੍ਹ (ਨਿਰਜਲਾ) ਨਿਮਾਣੀ ਦੇ ਮੇਲੇ ਦੇ ਮੌਕੇ ਲੰਗਰ ਹੁੰਦਾ ਹੈ। ਅਤੇ ਓਹਦੇ ਪਿਛਵਾੜੇ ਜੇਹੜੀ ਖੂਹੀ ਹੈ ਜਿਸਦਾ ਜਲ ਲੰਗਰ ਲਈ ਵਰਤੀਂਦਾ ਹੈ) ਬੋਹੜ ਹੇਠਾਂ ਬਧੀ ਹੋਈ ਸੀ। ਤੇ ਉਸ ਵਿਚ ਹੀ ਨਿਵਾਸ ਕਰਦੇ ਸਨ। ਦੀਵਾਨ ਵਿਚ ਜਦੋਂ ਜਾਣਾ ਮੱਥਾ ਟੇਕ ਕੇ ਪਿਛਾਹਾਂ ਹੀ ਬੈਠ ਜਾਣਾ।

ਸੰਮਤ ੧੯੨੨ ਬਿਕ੍ਰਮੀ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਾਲਵੇ ਦੇ ਦੌਰੇ ਗਏ। ਖੋਟੀਂ (ਹਰੀ ਪੁਰੇ) ਬਾਬੇ ਸਮੁੰਦ ਸਿੰਘ ਜੀ ਦੀ ਧੀ ਤੇ ਪੋਤ੍ਰੀ ਦੇ ਸਭ ਤੋਂ ਪਹਿਲਾਂ ਅਨੰਦ ਕਾਰਜ ਗੁਰਮਤ ਯੱਗ ਹਵਨ ਵੇਦੀ ਆਦਿ ਦੀ ਪਵਿਤਰ ਮਰਯਾਦਾ ਅਨੁਸਾਰ ਹੋਏ। ਬਾਮ੍ਹਣਾਂ ਨੇ ਫੀਰੋਜ਼ਪੁਰ ਦਾਵਾ ਦਾਇਰ ਕਰ ਦਿਤਾ ਕਿ ਏਨ੍ਹਾਂ ਨੇ ਵਿਆਹ ਦੀ ਮਰਯਾਦਾ ਵਿਗਾੜ ਦਿਤੀ ਹੈ। ਦੇਸ ਵਿਚ ਰੌਲਾ ਪੈ ਜਾਏਗਾ। ਗਵਰਨਮੈਂਟ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਬਾਘੇ ਵਾਲੇ ਠਾਣੇ ਸੱਦ ਲਿਆ ਤੇ ਏਥੋਂ ਠਾਣੇ ਠਾਣੀਂ ਸ੍ਰੀ ਰਾਮਦਾਸ ਪੁਰੇ ਪੁਚਾਕੇ ਹੁਕਮ ਦਿੱਤਾ ਕਿ "ਆਪ ਸ੍ਰੀ ਰਾਮਦਾਸ ਪੁਰੇ (ਭੈਣੀ ਸਾਹਿਬ) ਤੋਂ ਬਾਹਰ ਕਿਤੇ ਦੌਰੇ ਨਹੀਂ ਜਾ ਸਕਦੇ।" ਸਤਿਗੁਰੂ ਜੀ ਏਸ ਹੁਕਮ ਨੂੰ ਸੁਣ ਰੰਗ ਵਿਚ ਹੋਕੇ ਆਖਣ ਲਗੇ ਕਿ "ਤੁਸੀਂ ਇਕ ਰਾਮ ਸਿੰਘ ਨੂੰ ਡਕਦੇ ਹੋ ਮੈਂ ਘਰ ਘਰ ਰਾਮ ਸਿੰਘ ਬਣਾ ਦਿਆਂਗਾ।" ਅਤੇ ਆਪ ਨੇ ਸ੍ਰੀ ਮਾਨ ਬਾਬਾ ਜਵਾਹਰ ਸਿੰਘ ਜੀ ਨੂੰ (ਸਭ ਤੋਂ ਪਹਿਲਾਂ) ਸੂਬਾ ਥਾਪ, ਮਾਲਵੇ ਵਿਚ ਪ੍ਰਚਾਰ ਲਈ ਭੇਜ ਦਿਤਾ। ਅਤੇ ਆਪ ਤਖਤੂ ਪੁਰੇ, ਖੋਟੀਂ, ਸੈਦੋ, ਜਵਾਹਰ ਸਿੰਘ ਵਾਲੇ ਆਦਿ ਨਗਰਾਂ ਵਿਚ ਨਿਵਾਸ ਕਰਦੇ ਹੋਏ ਪ੍ਰਚਾਰ ਕਰਨ ਲਗੇ। ਏਨ੍ਹਾਂ ਤੋਂ ਬਿਨਾਂ ਸ੍ਰੀ ਮਾਨ ਬਾਬਾ ਲੱਖਾ ਸਿੰਘ ਜੀ, ਸ੍ਰੀ ਮਾਨ ਬਾਬਾ ਸਾਹਬ ਸਿੰਘ ਜੀ, ਬਾਬਾ ਨਿਹੰਗ ਸਿੰਘ ਜੀ (ਕਾਨ੍ਹ ਸਿੰਘ) ਨੂੰ ਸੂਬਾ ਥਾਪ ਪਰਚਾਰ ਲਈ ਭੇਜਿਆ। ਏਨ੍ਹਾਂ ਦੀ ਜ਼ਬਾਨ ਵਿਚ ਭੀ ਸਤਿਗੁਰਾਂ ਵਰਗਾ ਹੀ ਅਸਰ ਸੀ।

ਇਕ ਇਤਿਹਾਸਕਾਰ ਆਪਣੀ ਰਚਤ ਪੁਸਤਕ ਵਿਚ ਵਰਨਨ ਕਰਦੇ ਹੋਏ ਅੰਞ ਲਿਖਦੇ ਹਨ:-

ਦੇਸਨ ਮੈਂ ਧੂਮ ਮਾਚੀ ਸਾਚੀ ਇਮ ਤਾਹਿ ਤਬ,
ਆਵੈਂ ਲੋਗ, ਸਿਖ ਥਾਵੈਂ, ਅਜ਼ਮਾਵੈਂ ਤੈਸ ਹੀ।

ਮਾਲਵੇ, ਦੁਆਬੇ, ਮਾਝੇ, ਪੋਠੋਹਾਰ ਤੈ ਅਪਾਰ,
ਥੀਏ ਸਿਖ ਬੇਸੁਮਾਰ ਤੀਨ ਲਾਖ ਤੇਸ ਹੀ।
ਸੂਬੇ ਕੀਨੇ ਥਾਈ ਤਿਨ ਅਕਬਰ ਸ਼ਾਹ ਨਿਆਈ,
ਉਨਕੀ ਜ਼ਬਾਨ ਮੈਂ ਤਾਸੀਰ ਥਾਈ ਵੈਸ ਹੀ।
ਨਰ ਨਰ ਸ਼ਬਦ ਅਪਾਰ ਪਢੈਂ ਗੁਰੂ ਕੇਰ,
ਢੋਲਕੀ ਬਜਾਇ ਬਾਂਧ ਜੋਟੀਆਂ ਅਛੈ ਸਹੀ।੧੩। (ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ)

ਸੂਬਿਆਂ ਨੇ ਨਾਮਧਾਰੀ ਪੰਥ ਦਾ ਡਾਢਾ ਪਰਚਾਰ ਕੀਤਾ। ਛੇ ਸਾਲ ਸੋਹਣੀ ਸ਼ਾਂਤੀ ਰਹੀ ਪਰ ਰੱਬ ਦੀ ਮਰਜ਼ੀ, ਅੰਗਰੇਜ਼ਾਂ ਥਾਂ ਥਾਂ ਬੁਚੜਖਾਨੇ ਖੋਲ੍ਹ ਗਊਆਂ ਮਾਰਨੀਆਂ ਅਰੰਭ ਦਿੱਤੀਆਂ। ਖਾਲਸਾ, ਗਊ ਗਰੀਬ ਦਾ ਰਖਕ, ਏਹ ਅਨੁਚਤ ਕਾਰਵਾਈ ਦੇਖ ਡਾਢਾ ਦੁਖੀ ਹੋਇਆ। ਕਈ ਥਾਈਂ ਬੁੱਚੜ ਝਟਕਾਏ, ਤੇ ਗਊਆਂ ਬਚਾਈਆਂ। ਅੰਤ ਮਲੇਰ ਕੋਟਲੇ ਦੀ ਘਟਨਾ ਹੋ ਗਈ! ਸਿੰਘਾ ਨੇ ਬੁੱਚੜ ਮਾਰੇ, ਕੋਟਲੇ ਦੀ ਫ਼ੌਜ ਲੜਨ ਆਈ। ਪਰ ਸਿੰਘਾਂ ਨੇ ਉਹ ਦੰਦ ਖਟੇ ਕੀਤੇ ਜੋ ਨਾਨੀ ਯਾਦ ਆ ਗਈ ਤੇ ਪਿਛਾਂਹਾਂ ਉਠ ਨੱਸੀ। ਸਿੰਘ ਅਨੰਦ ਨਾਲ ਸ਼ਬਦ ਪੜ੍ਹਦੇ ਹੋਏ ਸ਼ਹਿਰੋਂ ਬਾਹਰ ਹੋ ਗਏ। ਰੜ ਪਿੰਡ ਗਏ। ਰੜ ਦੇ ਸਰਦਾਰਾਂ ਨੇ ਲੰਗਰ ਪਾਣੀ ਦੇ ਬਹਾਨੇ ਨਾਲ ਕਿਲੇ ਵਿਚ ਸੱਦ ਕੇ ਦਗੇ ਨਾਲ ਪਟਿਆਲੇ ਦੀ ਫੌਜ ਸੱਦ, ਸਿੰਘ ਫੜਾ ਦਿੱਤੇ। ਮਲੇਰ ਕੋਟਲੇ ਆਂਦੇ ਗਏ, ਜਿਥੇ ਬਿਨਾ ਕਿਸੇ ਪੜਤਾਲ ਦੇ ਅੰਗਰੇਜ਼ੀ ਅਫ਼ਸਰ ਕਾਵਨ ਡਿਪਟੀ ਕਮਿਸ਼ਨਰ ਲੁਦਿਹਾਣਾ ਤੇ ਸਰ ਡਗਲਸ ਫਾਰਸਿਥ ਕਮਿਸ਼ਨਰ ਅੰਬਾਲਾ ਨੇ ਕੁਝ ਤੋਪਾਂ ਅਗੇ ਉਡਾ ਦਿੱਤੇ ਤੇ ਕੁਝ ਫਾਂਸੀ ਦੇ ਦਿੱਤੇ।

ਅੰਤ ਸੰਮਤ ੧੯੨੮ ਬਿਕ੍ਰਮੀ ੮ ਮਾਘ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸੂਬਿਆਂ ਸਮੇਤ ਅੰਗਰੇਜ਼ਾਂ ਅਲਾਹਾਬਾਦ ਦੇ ਕਿਲੇ ਵਿਚ ਭੇਜ ਦਿੱਤਾ। ਕੁਝ ਦਿਨ ਏਥੇ ਰਹਿ ਸ੍ਰੀ ਸਤਿਗੁਰੂ ਜੀ ਰੰਗੂਨ ਜਾ ਰਹੇ ਤੇ ਬਾਬਾ ਜਵਾਹਰ ਸਿੰਘ ਜੀ, ਬਾਬਾ ਬ੍ਰਮਾ ਸਿੰਘ ਜੀ, ਬਾਬਾ ਲੱਖਾ ਸਿੰਘ ਜੀ ਤ੍ਰੈਵਾਂ ਨੂੰ 'ਕੱਠਿਆਂ ਮੋਰਮਈ ਭੇਜ ਦਿੱਤਾ ਗਿਆ। ਉਸ ਸਮੇਂ ਦਾ ਹਾਲ ਕਵੀ ਜੀ ਲਿਖਦੇ ਹਨ:-

ਕੂਕੇ ਸਿੰਘ ਸਾਠਕੋਂ ਨੈ ਠਾਨਕੈ ਮਰਨ ਨਿਜ,
ਮਾਰਕੇ ਕਸਾਈਆਂ ਨੂੰ ਗਾਈਆਂ ਬਚਾਈਆਂ।
ਕੋਟਲੇ ਕੀ ਤੁਰਕਾਨੀ ਤੇ ਪਠਾਨੀ ਫ਼ੌਜ ਸਭ,
ਸਿੰਘਨ ਸੈਂ ਲਰੀ ਇਨੈ ਮਾਰਕੈ ਹਟਾਈਆਂ।
ਫੌਜ ਪਟਿਆਲੇ ਨੇ ਬਿਸਾਲੇ ਜਾਇ ਦਗੇ ਸੰਗ,
ਕਸਮੈਂ ਉਠਾਇ ਲਿਆਏ ਦੀਏ ਪਕਰਾਈਆਂ।

ਉਡੇ ਸੋਊ ਤੋਪੋਂ ਆਗੈ ਅਨੁਰਾਗੈ ਸ਼ਬਦੋਂ ਮੈਂ,
ਖੁਸ਼ੀ ਹੋਇ ਬਡ ਭਾਗੋ ਧਰਮ ਹਿਤਾਈਆਂ। ੨੬।
ਸਰਦਾਰ ਰਾਜੇ ਤੈ ਮੁਸਾਹਿਬ ਸਾਹਬ ਬਡੇ,
ਅਚਰਜ ਥੀਏ ਹੇਰ ਕਾਰ ਤਿਨ ਕੇਰ ਪੈ।
ਦੋਸ਼ ਹੀਨ ਉਸ ਸਮੇਂ (ਗੁਰੂ) ਰਾਮ ਸਿੰਘ ਕੋ ਰੰਗੂਨ,
ਭੇਜ ਦੀਓ ਅੰਗਰੇਜ਼ ਖ਼ੂਬ ਸੋਚ ਫੇਰ ਪੈ।
ਔਰ ਹੁਤੇ ਸੂਬੇ ਜੇਈ ਕਹੂੰ ਕਹੂੰ ਭੇਜ ਤੇਈ,
ਜੋਰ ਤੋਰ ਦੀਓ ਏਸ ਪੰਥ ਕੋ ਬਧੇਰ ਪੈ। ੨੭। (ਪੰਥ ਪ੍ਰਕਾਸ਼)
ਪਰ – ਜਾਕੋ ਰਾਖੈ ਸਾਵਰਾ, ਮਾਰ ਨ ਸਾਕੈ ਕੋਇ।
ਬਾਲ ਨ ਬਿੰਗਾ ਕਰ ਸਕੈ ਭਾਵੇਂ ਸਭ ਜਗ ਵੈਰੀ ਹੋਇ!!

## ੭

ਵਿਛੋੜਾ ਸੁਣ ਡੁਖ ਵਿਣੁ ਡਿਠੇ ਮਰਿਓਦਿ।
ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ॥ (ਡਖਣੇ ਮ: ੫)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਟੁਰ ਗਏ, ਸੰਗਤ ਡਾਢੀ ਦੁਖੀ ਹੋਈ। ਪ੍ਰੇਮ ਕੁਠੇ ਵਿਯੋਗੀਆਂ ਦੇ ਦਿਲ ਨੂੰ ਫਿਰਾਕ ਨੇ ਡਾਢਾ ਕੋਹਿਆ। ਪ੍ਰੀਤਮ ਦੇ ਦੀਦਾਰ ਬਿਨਾਂ ਪ੍ਰੇਮੀਆਂ ਨੂੰ ਚੈਨ ਕਿਥੇ, ਪ੍ਰੇਮ ਦੇ ਅਣੀਅਲੇ ਤੀਰ ਅਜੇਹੇ ਚੁਭੇ ਜਿਨ੍ਹਾਂ ਦੀ ਅਸਹਿ ਵੇਦਨ ਦਿਲ ਚੂਰ ਚੂਰ ਕਰ ਗਈ, ਭਲਾ ਜੀ, ਪਿਆਰੇ ਤੋਂ ਬਿਨਾਂ ਬਿਰਹੀ ਮਨ ਕਿਵੇਂ ਧੀਰਨ ਤੇ ਕਿਵੇਂ ਠਲ੍ਹੀਵਨ। ਦਿਨ ਰਾਤ ਦੁਖਾਂ ਵਿਚ ਪਏ ਬਤੀਵਣ। ਕਈਆਂ ਦਾ ਰੋਂਦਿਆਂ ਅਖੀਆਂ ਵਿਚੋਂ ਨੀਰ ਸੁਕ ਗਿਆ, ਨੈਣ ਸਦਾ ਲਈ ਜਵਾਬ ਦੇ ਗਏ, ਕਈਆਂ ਘਰ ਬਾਰ ਫੂਕ ਜੰਗਲ ਦਾ ਰਾਹ ਫੜਿਆ। ਕਈ ਪ੍ਰੇਮ ਵਿਚ ਮਗਨ ਮਸਤਾਨੇ ਹੋਏ ਗਲੀਆਂ ਵਿਚ ਲਿੱਲਾਂ ਦੇਂਦੇ ਫਿਰਨ ਲਗੇ:

ਆਵਨ ਆਵਨ ਕਹਿ ਗਏ ਸਾਨੂੰ,
ਤੇ ਕਦ ਹੋਸੀ ਏਹ ਆਵਣ।
ਜਿਸ ਦਿਨ ਦੇ ਸਾਨੂੰ ਆਵਨ ਕਹਿ ਗਏ
ਸਾਥੋਂ ਛੁਟਾ ਪਹਿਨਣ ਖਾਵਣ।
ਸੱਜੀ ਮੇਰੀ ਭਾਦੋਂ ਲਾਇਆ
ਖੱਬੀ ਲਾਇਆ ਸਾਵਣ।
ਦਿਲ ਦੇ ਮਹਿਰਮ ਬਾਝ ਬਿਹਾਰੀ,
ਹਸ ਬੋਲਣ ਤੇ ਪਛਤਾਵਨ।

ਆਹ ਮੁਹੱਬਤ ਕੇਹੀ ਲਾਈ,
ਮੇਰੇ ਸੀਨੇ ਅੰਦਰ ਰੜਕੇ।
ਜਿਉਂ ਜਿਉਂ ਦੇਖਾਂ ਮੈਂ ਦਾਗ ਮਾਹੀ ਦਾ,
ਮੇਰੇ ਅੰਦਰ ਆਤਸ਼ ਭੜਕੇ।
ਅੰਬੜੀ ਝਿੜਕੇ ਤੇ ਬਾਬਲ ਮਾਰੇ,
ਮੈਨੂੰ ਵੀਰ ਬੁਲਾਵਨ ਲੜ ਕੇ।
ਇਸ ਵਿਛੋੜੇ ਦੀ ਆਤਸ਼ ਕੋਲੋਂ,
ਦਮ ਨਿਕਲ ਜਾਈਗਾ ਸੜਕੇ। (ਕਵੀ ਬਿਹਾਰੀ ਕ੍ਰਿਤ)

ਇਸ਼ਕੋਂ ਸਖਣੇ, ਤੇ ਪ੍ਰੇਮ ਵਿਹੂਣੇ, ਅਜੇਹਾਂ ਨੂੰ ਸੁਦਾਈ ਆਖਦੇ ਹੋਏ ਬੰਦੀ ਖਾਨੇ ਭੇਜਣ ਲਗੇ, ਫਾਂਸੀਆਂ ਦਿੱਤੀਆਂ, ਸੂਲੀਆਂ ਤੇ ਲਟਕਾਏ, ਪੁਠੀਆਂ ਖੱਲਾਂ ਲਾਹੀਆਂ, ਆਰਿਆਂ ਨਾਲ ਚੀਰੇ, ਛੁਰੀਆਂ ਨਾਲ ਕੋਹਿਆ, ਪਰ ਏਹਨਾਂ ਸਭ ਕੁਝ ਹਸਦਿਆਂ ਹਸਦਿਆਂ ਜਰਿਆ ਤੇ ਰਜ਼ਾ ਤੇ ਰਾਜ਼ੀ ਰਹੇ। ਮੌਤ ਨੂੰ ਮਜਾਖਾਂ ਕਰਦੇ ਹੋਏ ਮਰੇ:

ਚਲੋ ਸਹੀਓ ਰਲ ਵੇਖਣ ਚਲੀਏ,
ਆਸ਼ਕ ਸੂਲੀ ਚੜ੍ਹਦੇ।
ਚੜ੍ਹਦੇ ਚੜ੍ਹਦੇ ਕਰਨ ਮਜਾਖਾਂ,
ਮੌਤੋਂ ਮੂਲ ਨ ਡਰਦੇ।

ਦੁਨੀਆ ਦਾ ਤੇ ਪ੍ਰੇਮੀਆਂ ਦਾ ਪਹਿਲੇ ਦਿਨੋਂ ਹੀ ਆਢਾ ਲੱਗਾ ਆਇਆ ਹੈ। ਆਸ਼ਕਾਂ ਦੀ ਤੇ ਸ਼ਰੱਈਆਂ ਦੀ ਪਹਿਲੋਂ ਤੋਂ ਹੀ ਨਹੀਂ ਬਣੀ। ਪ੍ਰੇਮੀਆਂ ਨੂੰ ਦੁਨੀਆ ਮੁਢ ਤੋਂ ਹੀ ਦੁਖ ਦੇਂਦੀ ਚਲੀ ਆਈ ਹੈ:

ਸ਼ਾਹ ਸ਼ੰਮਸ ਤਬਰੇਜ ਦੀ ਖੱਲ ਲਾਹੀ,
ਮਨਸੂਰ ਸੂਲੀ ਉਤੇ ਚਾੜ੍ਹਿਆ ਏ।
ਹੱਟੋ ਹੱਟ ਵਿਕਦਾ ਰੋਂਦਾ ਫਿਰੇ ਯੂਸਫ,
ਸਰਮੱਦ ਦਾ ਸੀਸ ਉਤਾਰਿਆ ਏ।

ਸਤਿਗੁਰੂ ਰਾਮ ਸਿੰਘ ਜੀ ਨੇ ਧਰਮ ਪ੍ਰਚਾਰ ਤੇ ਮਨਮਤ ਪ੍ਰਹਾਰ ਕਰ ਭੁਲੀ ਹੋਈ ਦੁਨੀਆ ਨੂੰ ਸਿਧੇ ਰਸਤੇ ਪਾਇਆ, ਹਵਨ ਦੀ ਮਰਯਾਦਾ ਇਸਥਿਤ ਕੀਤੀ। ਗਊ ਗਰੀਬ ਦੇ ਗਲੋਂ ਛੁਰੀ ਹਟਾਣ ਲਈ ਮਾਣ ਮੱਤੀ ਜ਼ਾਲਮ ਹਕੂਮਤ ਨੂੰ ਲਲਕਾਰਿਆ। ਰਾਜਿਆਂ ਨੂੰ ਇਨਸਾਫ ਲਈ ਵੰਗਾਰਿਆ। ਧਰਮ ਕਰਮ, ਪੂਜਾ, ਪਾਠ ਭੁਲੇ ਲਾਲਚ ਗ੍ਰਸਤ ਬ੍ਰਾਹਮਣਾਂ ਨੂੰ ਫਿਟਕਾਰਿਆ। ਗੁਰਬਾਣੀ, ਭੁੱਲੀ ਹੋਈ

ਗੁਰਬਾਣੀ ਨੂੰ ਮੁੜ ਪਰਚਾਰਿਆ, ਗਊ ਗਰੀਬ ਨੂੰ ਦੁਖੀ ਕਰਨ ਵਾਲੇ ਕਸਾਈਆਂ ਨੂੰ ਦੁਰਕਾਰਿਆ, ਗ੍ਰੰਥ ਤੇ ਖਾਲਸਾ ਪੰਥ ਸਤਿਕਾਰਿਆ, ਪੂਜਾ ਖਾ ਕੇ ਮਤ ਮਾਰੇ ਪੁਜਾਰੀਆਂ ਨੂੰ ਫਿਟਕਾਰਿਆ। ਨੌਕਰਸ਼ਾਹੀ ਦੀਆਂ ਅਦਾਲਤਾਂ ਵਿਚ ਇਨਸਾਫ ਨ ਹੁੰਦਾ ਦੇਖ ਲੋਕਾਂ ਨੂੰ ਹਟਕਾਰਿਆ, ਦਿਨੋ ਦਿਨ ਰਸਾਤਲ ਜਾ ਰਿਹਾ ਭਾਰਤ ਉਭਾਰਿਆ, ਵਿਦੇਸ਼ੀ, ਛੱਡ, ਸੁਦੇਸ਼ੀ ਬਾਣਾ ਧਾਰਿਆ। ਧਰਮ ਦਾ ਪ੍ਰਚਾਰ ਤੇ ਭਾਰਤ ਦਾ ਉਧਾਰ ਨੌਕਰਸ਼ਾਹੀ ਤੋਂ ਗਿਆ ਨਾ ਸਹਾਰਿਆ। ਆਪਣੇ ਪਾਪ ਤੋਂ ਡਰਦੀ ਹੋਈ ਨੌਕਰਸ਼ਾਹੀ ਨੇ ਨਾਮਧਾਰੀ ਪੰਥ ਤੇ ਅਸਹਿ ਯੋਗ (ਨਾਮਿਲਵਰਤਨ) ਦੀ ਲਹਿਰ ਚਲਾਣ ਲਈ ਸ੍ਰੀ ਸਤਿਗੁਰੂ ਰਾਮ ਸਿੰਘ, ਭਾਰਤ ਦੇ ਸਚੇ ਹਿਤੂ ਨੂੰ ਬਾਈ ਸੂਬਿਆਂ ਸਮੇਤ ਨਜ਼ਰਬੰਦ ਕਰ ਬ੍ਰਮਾ ਦੇ ਵਖੋ ਵਖ ਸ਼ਹਿਰਾਂ ਵਿਚ ਭੇਜ ਦਿੱਤਾ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਤੇ ਸ੍ਰੀਯੁਤ ਬੀਤ ਰਾਗ ਬਾਬਾ ਜਵਾਹਰ ਸਿੰਘ ਜੀ, ਬਾਬਾ ਬ੍ਰਹਮਾ ਸਿੰਘ ਜੀ ਤੇ ਬਾਬਾ ਲੱਖਾ ਸਿੰਘ ਜੀ ਤ੍ਰੈਵਾਂ ਨੂੰ ਕੱਠਿਆਂ ਮੋਰਮਈ ਭੇਜਿਆ।

ਪਿਛੋ ਨਾਮਧਾਰੀ ਪੰਥ ਨੂੰ ਅਨੇਕ ਕਸ਼ਟ ਦਿਤੇ, ਪਿੰਡ ਪਿੰਡ ਤੇ ਥਾਂ ਥਾਂ ਪੁਲਸ ਦੀਆਂ ਚੌਕੀਆਂ ਬਹਾਈਆਂ, ਘਰ ਘਰ ਨਾਮਧਾਰੀ ਨਜ਼ਰ ਬੰਦ ਕੀਤੇ, ਨਾਮਧਾਰੀ ਪੰਥ ਦੀਆਂ ਮਾਈਆਂ ਤੇ ਬੱਚਿਆਂ ਨੂੰ ਬਿਨਾਂ ਕਿਸੇ ਅਪਰਾਧ ਦੇ ਤੇ ਬਿਨਾਂ ਕਿਸੇ ਮੁਕਦਮਾ ਚਲਾਏ ਦੇ ਛੇ ਛੇ ਮਹੀਨੇ ਜੇਹਲਾਂ ਅੰਦਰ ਡਕੀ ਰਖਿਆ। ਗ੍ਰੰਥ ਸਾਹਿਬ ਜੀ ਦੇ ਸਾਧਾਰਨ ਪਾਠ ਬੰਦ ਕੀਤੇ, ਅਖੰਡ ਪਾਠਾਂ ਉਤੇ ਪਾਬੰਦੀਆਂ ਲਾਈਆਂ, ਚੋਰੀ ਛੱਪੀ ਜੇ ਕਿਤੇ ਸਿੰਘ ਪਾਠ ਕਰਦੇ ਫੜੇ ਜਾਣ ਤਾਂ, ਚੌਦਾਂ ਸਾਲ ਜੇਹਲ ਪਾਠ ਕਰਾਣ ਵਾਲੇ ਨੂੰ ਤੇ ਸੱਤ ਸਾਲ ਕਰਨ ਵਾਲਿਆਂ ਨੂੰ ਹੋਣੀ ਅਰੰਭ ਹੋਈ। ਬੇਗੁਨਾਹ ਫਾਂਸੀ ਦਿਤੇ। ਤੋਪਾਂ ਅਗੇ ਉਡਾਏ, ਪਰ ਪਤਾ ਨਹੀਂ ਏਹ ਨਾਮਧਾਰੀ ਕਿਸ ਮਿੱਟੀ ਦੇ ਬਣੇ ਹੋਏ ਸਨ, ਰਤਾ ਨਾ ਡਰੇ। ਆਪਣੇ ਇਰਾਦੇ ਉਤੇ ਹਸਦੇ ਹਸਦੇ, ਖੁਸ਼ੀ ਦੇ ਸੋਹਲੇ ਗਾਉਂਦੇ ਹੋਏ, ਜਾਨਾਂ ਵਾਰਦੇ ਰਹੇ:-

ਸਾਂਈਂ ਨਾਲ ਤਿਨ੍ਹਾਂ ਦਾ ਦਾਵਾ,
ਜਿਨ੍ਹਾਂ ਸਿਰ ਸਾਂਈਂ ਨੂੰ ਦਿੱਤਾ!
ਹੋਰਾਂ ਵਲੋਂ ਚਿਤ ਚਾਇ ਖਲੋਤਾ
ਇਕ ਸਾਕ ਸਾਂਈ ਨਾਲ ਕਿੱਤਾ!
ਜੈਸੀ ਲਾਵਨ ਤੋੜ ਨਿਭਾਵਨ
ਕਦੇ ਨ ਫੇਰਨ ਚਿੱਤਾ!
ਬਿਨ ਸਿਰ ਦਿੱਤਿਆਂ ਰਬ ਨਹੀਂ ਮਿਲਦਾ,
ਲੱਖਾਂ ਜੇਹੀ ਗੱਲ ਇੱਕਾ!

ਇਕ ਬੰਨੇ ਵਕਤ ਦੀ ਹਕੂਮਤ ਨਾਮਧਾਰੀ ਪੰਥ ਦਾ ਖੁਰਾ ਖੋਜ ਮਿਟਾਣ ਲਈ ਆਪਣਾ ਸਾਰਾ ਬਲ ਖ਼ਰਚ ਕਰਨ ਲਗੀ, ਦੂਜੇ ਬੰਨੇ ਨਾਮਧਾਰੀ ਪੰਥ ਦੇ ਦਿਲ ਵਿਚ ਦਿਨੋ ਦਿਨ ਗੁਰੂ ਰਾਮ ਸਿੰਘ ਜੀ ਦੀ ਯਾਦ ਵਧਦੀ ਗਈ:

ਝਖੜ ਝਾਗੀ ਮੀਂਹੁ ਵਰਸੈ
ਭੀ ਗੁਰ ਦੇਖਣ ਜਾਈ।
ਸਮੁੰਦ ਸਾਗਰ ਹੋਵੈ ਬਹੁ ਖਾਰਾ
ਗੁਰ ਸਿਖ ਲੰਘ ਗੁਰ ਪਹਿ ਜਾਈ।

ਗੁਰ ਦਰਸ਼ਨ ਪਿਆਸੇ ਗੁਰ ਸਿੱਖ ਉਪ੍ਰੋਕਤ ਗੁਰ ਵਾਕ ਨੂੰ ਪੁਕਾਰਦੇ ਹੋਏ, ਪ੍ਰੀਤਮ ਦੀ ਭਾਲ ਕਰਦੇ ਹੋਏ ਰੰਗੂਨ ਜਾ ਪੁੱਜੇ ਤੇ ਦਰਸ਼ਨ ਕਰ ਚਰਨ ਪਰਸੇ। ਭਾਵੇਂ ਹਕੂਮਤ ਵਲੋਂ ਢੇਰ ਇੰਤਜ਼ਾਮ ਸੀ ਅਤੇ ਸਖ਼ਤ ਪਹਿਰਾ ਸੀ, ਪਹਿਰੇਦਾਰ ਵੀ ਅੰਗਰੇਜ਼ ਸਨ। ਬਿਨਾਂ ਕਿਸੇ ਜਾਣ ਪਹਿਚਾਣ ਦੇ ਕੋਈ ਵੀ ਪੰਜਾਬੀ ਰੰਗੂਨ ਵਿਚ ਸੁਤੰਤਰ ਨਹੀਂ ਸੀ ਫਿਰ ਸਕਦਾ ਅਤੇ ਕਲਕੱਤੇ ਜਹਾਜ਼ ਚਾੜ੍ਹਨ ਵੇਲੇ ਹੀ ਖੁਫੀਆ ਪੁਲਿਸ ਪਿੱਛੇ ਹੋ ਲੱਗਦੀ ਸੀ। ਕਈ ਵਿਚਾਰੇ ਫੜੇ ਵੀ ਜਾਂਦੇ ਸਨ। ਏਸੇ ਅਪਰਾਧ ਵਿਚ ਕਈ ਫਾਂਸੀ ਦਿੱਤੇ ਗਏ। ਜੀਉਂਦੇ ਸਮੁੰਦਰ ਵਿਚ ਡੋਬੇ ਗਏ, ਕਾਲੇ ਪਾਣੀ ਭੇਜੇ ਗਏ। ਪਰ ਫੇਰ ਵੀ ਕਈ ਪ੍ਰੀਤ ਦੇ ਪ੍ਰਵਾਨੇ ਕਿਸੇ ਗੱਲ ਦੀ ਪ੍ਰਵਾਹ ਨਾ ਕਰਦੇ ਹੋਏ ਰੰਗੂਨ ਪੁੱਜੇ। ਪ੍ਰੀਤਮ ਦੇ ਦਰਸ ਕਰ ਏਸ ਵਾਕ ਨੂੰ ਸਫਲ ਕੀਤਾ:-

ਨਾਗਾਂ ਵਾੜ ਸਮੁੰਦ ਘਰ ਕੇਹਰ ਖੜੇ ਬੁਕੰਨ।
ਜੇ ਜਮ ਹੋਵੈ ਪਾਹਰੂ ਪ੍ਰੇਮੀ ਜਾਇ ਮਿਲੰਨ।

## ੮

ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ।
ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆ।
ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ॥ (ਡਖਣੇ ਮ: ੫)

ਸਾਵਣ ਦੇ ਦਿਹਾੜੇ ਹਨ। ਕਾਲੀ ਕਾਲੀ ਬਿਕਰਾਲ ਘਟਾ ਅਪੂਰਵ ਛਟਾ ਦਰਸਾ ਰਹੀ ਹੈ। ਬਿਜਲੀ ਲਸ਼ਕਾਰੇ ਮਾਰਦੀ ਹੋਈ ਪ੍ਰੀਤਮ ਦੇ ਮਧੁਰ ਹਾਸ ਦੀ ਯਾਦ ਕਰਾ ਕਲੇਜਾ ਵਿੰਨ੍ਹ ਰਹੀ ਹੈ। ਮੋਹਲੇ ਧਾਰ ਮੀਂਹ ਵਰਸ ਰਹੇ ਹਨ। ਜਿਧਰ ਦੇਖੋ ਜਲ ਹੀ ਜਲ ਨਜ਼ਰ ਆਉਂਦਾ ਹੈ। ਤਲਾਬ, ਸਰੋਵਰ ਲਬਾ ਲਬ ਭਰ ਰਹੇ ਹਨ, ਨਦੀਆਂ ਭਰਪੂਰ ਵਹਿ ਰਹੀਆਂ ਹਨ। ਜਲ ਦੀ ਬਹਾਰ ਦੇਖ ਖੁਸ਼ੀ ਹੋਏ ਡੱਡੂ ਕੁਦਰਤ ਦੀ ਕਿਰਪਾ ਦੇ ਗੀਤ ਗਾ ਰਹੇ ਹਨ। ਪਪੀਹੇ ਪੀ ਪੀ ਕਰ ਰਹੇ ਹਨ। ਮੋਰ ਪੈਲਾਂ ਪਾ ਰਹੇ ਹਨ। ਬ੍ਰਿਛ ਬੂਟੇ ਲਤਾ ਵੇਲ ਸਭ ਧੋਤੇ ਜਾ ਕੇ ਪੂਰੇ ਜੋਬਨ ਵਿਚ ਹਨ। ਸੀਤਲ ਜਲ

ਦੇ ਸੰਗਮ ਨਾਲ, ਸੀਤਲ ਪਵਨ, ਝੁਲਾਰੇ ਮਾਰਦੀ ਹੋਈ ਰੁਮਕ ਰਹੀ ਹੈ। ਬਾਗਾਂ ਵਿਚ ਅੰਬਾਂ ਦੀ ਬਹਾਰ ਹੈ। ਵਰਖਾ ਰੁੱਤ ਦੇ ਏਹ ਉਤਸ਼ਾਹ-ਭਰੇ ਦਿਹਾੜੇ ਕੁਦਰਤ ਦੇ ਰਸੀਆਂ ਲਈ ਡਾਢੇ ਚਾਉ ਮਲਾਰ੍ਹਾਂ ਨਾਲ ਲੰਘਦੇ ਹਨ। ਪਰ ਪ੍ਰੇਮ ਕੁੱਠੇ ਵਿਯੋਗੀਆਂ ਲਈ ਏਹ ਸਾਰੇ ਸੁਖ ਪ੍ਰੀਤਮ ਦੇ ਦਰਸ ਤੋਂ ਬਿਨਾਂ ਸਾੜਦੇ ਬਾਲਦੇ ਰਹਿੰਦੇ ਹਨ। ਉਨ੍ਹਾਂ ਲਈ ਏਹ ਸੁਖ ਦੀਆਂ ਘੜੀਆਂ ਜੁਗ ਵਾਂਗੂੰ ਪਈਆਂ ਬੀਤਦੀਆਂ ਹਨ। ਕਿਉਂਕਿ ਉਪ੍ਰੋਕਤ ਦ੍ਰਿਸ਼ਯ ਨਿਹਾਰ ਉਨ੍ਹਾਂ ਦੇ ਦਿਲ ਵਿਚ ਪਿਆਰੇ ਦੇ ਮਿਲਨ ਦੀ ਉਮੰਗ ਉਠਦੀ ਹੈ ਤੇ ਮੌਲਦੀ ਹੈ। ਏਹ ਸਾਮਾਨ ਤਦ ਹੀ ਚੰਗੇ ਲੱਗਦੇ ਹਨ ਜੇ ਪਿਆਰੇ ਨਾਲ ਮਿਲਾਪ ਹੋਵੇ। ਜੇ ਪਿਆਰਾ ਨਾ ਹੋਵੇ, ਜੁਦਾਈ ਹੋਵੇ, ਫੇਰ ਏਹ ਪਦਾਰਥ ਬਿਰਹੋਂ ਦੀ ਤਪਤ ਕਰ ਕੇ ਦੁਖਦਾਈ ਹੀ ਭਾਸਦੇ ਹਨ।

ਸ੍ਰੀ ਕਲਗੀਧਰ ਜੀ ਨੇ ਇਸ ਸਮੇਂ ਦਾ ਹਾਲ ਵਰਨਣ ਕਰਦਿਆਂ ਹੋਇਆਂ ਕਾਨ੍ਹ ਵਿਯੋਗ ਦੀਆਂ ਸਤਾਈਆਂ ਗੋਪੀਆਂ ਦੇ ਮੂੰਹੋਂ ਅੰਵ ਕਹਾਇਆ ਹੈ: -

ਜੋਰ ਘਟਾ ਘਨ ਆਇ ਜਹਾਂ ਸਖੀ<br>
ਬੂੰਦਨ ਮੇਘ ਭਲੀ ਛਬਿ ਪਾਈ।<br>
ਬੋਲਤ ਚਾਤ੍ਰਿਕ ਦਾਦਰ ਅਉ ਘਨ<br>
ਮੋਰਨ ਪੈ ਘਨ ਘੋਰ ਲਗਾਈ।<br>
ਤਾਂਹੀ ਸਮੇਂ ਹਮ ਕਾਨ੍ਹਰ ਕੇ ਸੰਗ<br>
ਖੇਲਤ ਥੀ ਅਤਿ ਪ੍ਰੇਮ ਬਢਾਈ।<br>
ਤਉਨ ਸਮੈ ਸੁਖਦਾਇਕ ਥੀ ਰਿਤੁ<br>
ਅਉਸਰ ਯਾਹਿ ਭਈ ਦੁਖਦਾਈ। (ਸ੍ਰੀ ਦਸਮ ਗ੍ਰੰਥ ਵਿਚੋਂ)

ਵਿਯੋਗੀਆਂ ਲਈ ਏਹ ਅਉਸਰ ਠੀਕ ਹੀ ਦੁਖਦਾਈ ਹੈ। ਇਸ ਅਉਸਰ ਹੱਥੋਂ ਸਤੇ ਹੋਏ 'ਸ਼ੇਖ' ਜੀ ਵੀ ਦੁਹਾਈਆਂ ਦੇ ਰਹੇ ਹਨ:-

ਕਾਰੀ ਧਾਰ ਪਰੀ ਕਾਰੀ ਕਾਰੀ ਘਟਾ ਜੁਰਿ ਆਈ,<br>
ਤੈਸੇ ਹੀ ਤਮਾਲ ਤਾਲ ਕਾਰੇ ਕਾਰੇ ਭਾਰੇ ਹੈਂ!<br>
'ਸੇਖ' ਕਹੈ ਸਾਖਿਨ ਕੇ ਸਿਖਰ ਸਿਖਰ ਪ੍ਰਤਿ,<br>
ਸਿਖਨਿ ਕੇ ਪੁੰਜ ਸੁਰ ਸਿਖਰ ਪੁਕਾਰੇ ਹੈਂ!<br>
ਨਿਰਖ ਨਿਰਖ ਤਾਹ ਤਰੁਨਿ ਤਨੈਤੀ ਰੁਤ,<br>
ਜਿਨਕੈ ਵੈ ਨਿਠੁਰ ਨਿਮੋਹੀ ਕੰਤ ਨਜਾਰੇ ਹੈਂ!<br>
ਬਰਿਖ ਬਰਿਖ ਜਾਤ ਬਰਿਖ ਸੋ ਪਲ ਪਲ,<br>
ਬੂੰਦ ਬੂੰਦ ਬੈਰੀ ਮਾਨੋਂ ਬਿਸਖ ਬਿਸੀਆਰੇ ਹੈਂ! (ਆਲਿਮ ਕੇਲੀ ਵਿਚੋਂ)

ਬਰਮਾਂ ਪ੍ਰਾਂਤ ਦੇ ਪ੍ਰਸਿੱਧ ਨਗਰ ਰੰਗੂਨ ਵਿਚ ਚਾਰ ਪੰਜਾਬੀ ਫਿਰ ਰਹੇ ਹਨ

ਜਿਨ੍ਹਾਂ ਦੇ ਗਲ਼ ਇਕ ਬੰਨੇ ਗਲਮੇਂ ਵਾਲੇ ਕੁੜਤੇ ਪਾਏ ਹੋਏ ਹਨ। ਤੇੜ ਚਾਦਰਾਂ ਹਨ। ਵੱਟ ਦੇ ਦੇ ਕੇ ਪੱਗਾਂ ਬੱਧੀਆਂ ਹੋਈਆਂ ਹਨ। ਦੇਖਣ ਤੋਂ ਏਨ੍ਹਾਂ ਦੀ ਸ਼ਕਲ ਪੰਜਾਬੀ ਜੱਟਾਂ ਵਰਗੀ ਮਲੂਮ ਹੁੰਦੀ ਹੈ। ਕਿਸੇ ਨਾਲ ਬੋਲਦੇ ਚਲਦੇ ਨਹੀਂ। ਪੰਜਾਬੀ ਬੋਲੀ ਬਿਨਾਂ ਹੋਰ ਏਨ੍ਹਾਂ ਨੂੰ ਕੋਈ ਜ਼ਬਾਨ ਵੀ ਨਹੀਂ ਔਂਦੀ। ਇਸ ਲਈ ਜੇ ਕਿਸੇ ਬਰਮਾਂ ਦੇ ਵਸਨੀਕ ਨੂੰ ਕੋਈ ਏਹ ਗੱਲ ਬਾਤ ਪੁੱਛ ਵੀ ਬੈਠਦੇ ਹਨ ਤਾਂ ਉਹ ਏਨ੍ਹਾਂ ਦੀ ਗੱਲ ਨਾ ਸਮਝਣ ਕਰ ਕੇ ਬਿਨਾਂ ਕਿਸੇ ਉੱਤਰ ਦਿੱਤੇ ਦੇ ਚਲਦਾ ਹੁੰਦਾ ਹੈ। ਏਹ ਵਿਚਾਰੇ ਫੇਰ ਨਿਰਾਸ ਹੋ, ਆਪਣੀ ਧੁਨ ਵਿਚ ਸੜਕਾਂ ਉੱਤੇ ਫਿਰ ਰਹੇ ਹਨ। ਭੁੱਲ ਭੁਲੇਖੇ ਜੇ ਕੋਈ ਟਾਵਾਂ ਟਾਵਾਂ ਪੰਜਾਬੀ ਏਨ੍ਹਾਂ ਨੂੰ ਨਜ਼ਰ ਪੈ ਵੀ ਜਾਵੇ ਤਾਂ ਓਸ ਤੋਂ ਅੱਖ ਚੁਰਾਂਦੇ ਹੋਏ ਬਿਨਾਂ ਕੋਈ ਗੱਲ ਬਾਤ ਕਰਨ ਦੇ ਦੱਬੇ ਪੈਰ ਅੱਗੇ ਲੰਘ ਜਾਂਦੇ ਹਨ। ਮੀਂਹ ਪੈ ਰਿਹਾ ਹੈ। ਠੰਢੀ ਹਵਾ ਚੱਲ ਰਹੀ ਹੈ। ਲੋਕੀਂ ਫਿਰਨਾ ਤੁਰਨਾ ਛੱਡ ਆਪੋ ਆਪਣੇ ਅੰਦਰ ਬੈਠ ਰਹੇ ਹਨ। ਪਰ ਏਹ ਕਿਸੇ ਗੱਲ ਦੀ ਵੀ ਪਰਵਾਹ ਨਾ ਕਰਦੇ ਹੋਏ ਭਿੱਜੇ ਕੱਪੜੀਂ ਰੰਗੂਨ ਦੀਆਂ ਸੜਕਾਂ ਤੇ ਚੱਕਰ ਲਾ ਰਹੇ ਹਨ। ਇੰਞ ਲੱਗਦਾ ਏ ਜਿਵੇਂ ਏਹ ਕਿਸੇ ਦੀ ਭਾਲ ਵਿਚ ਹਨ। ਫਿਰਦੇ ਫਿਰਦੇ ਅੰਤ ਏਹ ਅਜੇਹੀ ਥਾਂ ਪੁੱਜ ਗਏ ਜਿੱਥੇ ਇਕ ਕੋਠੀ ਬਣੀ ਹੋਈ ਹੈ। ਏਹ ਓਹੀ ਕੋਠੀ ਸੀ ਜਿਸ ਕੋਠੀ ਵਿਚ ਅੰਤਮ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਆਪਣੀ ਆਯੂ ਦੇ ਦਿਨ ਪੂਰੇ ਕਰਦਾ ਹੋਇਆ ਅੰਗਰੇਜ਼ਾਂ ਦੀ ਕੈਦ ਵਿਚ ਅਨੇਕ ਕਸ਼ਟ ਝੱਲ ਸਦਾ ਲਈ ਕੂਚ ਕਰ, ਗੋਰ ਅੰਦਰ ਡੇਰਾ ਲਾ ਸੁੱਤਾ। ਏਥੇ ਜਾ ਕੇ ਏਹ ਕੁਝ ਝਿਝਕੇ, ਪਰ ਖਲੋਤੇ ਨਹੀਂ। ਕਿਉਂਕਿ ਕੋਠੀ ਅੱਗੇ ਅੰਗਰੇਜ਼ਾਂ ਦਾ ਪਹਿਰਾ ਸੀ। ਤੇ ਪੰਜਾਬੀਆਂ ਉੱਤੇ ਉਹ ਵਿਸ਼ੇਸ਼ ਹੀ ਕਿਰਪਾ ਦ੍ਰਿਸ਼ਟੀ ਰੱਖਦੇ ਸਨ। ਅਜੇ ਥੋੜ੍ਹੇ ਹੀ ਦਿਨ ਹੋਏ ਸਨ ਕਿ ਇਕ ਪੰਜਾਬੀ ਜਿਨ੍ਹਾਂ ਦਾ ਨਾਮ ਭਾਈ ਧੰਨਾ ਸਿੰਘ ਗੁਮਟੀ ਨਾਭਾ ਰਾਜ ਦੇ ਵਸਨੀਕ ਤੇ ਲੌਢ ਘਰੀਏ ਸਿੱਖ ਸਰਦਾਰਾਂ ਦੇ ਪ੍ਰਸਿੱਧ ਘਰਾਣੇ ਵਿਚੋਂ ਸਨ, ਏਸ ਕੋਠੀ ਅੱਗੇ ਖਲੋਣ ਕਰ ਕੇ ਗ੍ਰਿਫ਼ਤਾਰ ਕੀਤੇ ਗਏ, ਅਤੇ ਬਰਮਾਂ ਗਵਰਨਮੈਂਟ ਵਲੋਂ ਉਨ੍ਹਾਂ ਉੱਤੇ ਮੁਕੱਦਮਾ ਚੱਲ ਰਿਹਾ ਸੀ। ਇਸ ਲਈ ਏਹ ਕੋਠੀ ਵੱਲ ਪਿਛੇ ਮੁੜ ਮੁੜ ਤਕਦੇ ਹੋਏ ਅੱਗੇ ਟੁਰ ਗਏ। ਕੁਝ ਚਿਰ ਏਧਰ ਓਧਰ ਫਿਰ, ਫੇਰ ਏਹ ਓਸੇ ਕੋਠੀ ਵਾਲੀ ਸੜਕ ਉੱਤੇ ਆ ਗਏ।

ਕੋਠੀ ਦੇ ਉੱਤਰ ਵੱਲ ਦੇ ਦਰਵਾਜ਼ੇ ਉੱਤੇ ਅੰਗਰੇਜ਼ਾਂ ਦਾ ਪਹਿਰਾ ਸੀ ਤੇ ਪੂਰਬ ਵੱਲ ਦੇ ਪਾਸੇ ਮਦਰਾਸੀ ਪਹਿਰੇਦਾਰ ਸਨ। ਜਿਸ ਬੰਨੇ ਹਿੰਦੁਸਤਾਨੀ ਪਹਿਰੇ ਵਾਲੇ ਸਨ ਓਥੇ ਇਕ ਮਿੰਟ ਏਹ ਚਾਰੇ ਸੱਜਣ ਖਲੋ ਗਏ ਅਤੇ ਕੁਝ ਗੱਲ ਬਾਤ ਕਰਨ ਲੱਗੇ। ਅਚਾਨਕ ਏਨ੍ਹਾਂ ਦੇ ਅੱਗੇ ਇੱਕ ਪੱਕੀ ਇੱਟ ਆ ਡਿੱਗੀ ਜਿਸ ਨਾਲ ਇੱਕ ਕਾਗ਼ਜ਼ ਦਾ ਟੁਕੜਾ ਗੁਰਮੁਖੀ ਅੱਖਰਾਂ ਵਿਚ ਲਿਖਿਆ ਹੋਇਆ ਨਜ਼ਰ ਪਿਆ।

ਇਕ ਜਣੇ ਨੇ ਨਿਉਂਕੇ ਇੱਟ ਚੁੱਕ ਲਈ ਤੇ ਕਾਗਜ਼ ਖੋਲ੍ਹ ਕੇ ਪੜ੍ਹਿਆ ਜਿਸ ਉੱਤੇ ਏਹ ਲਿਖਿਆ ਹੋਇਆ ਸੀ "ਖਲੋਵੇ ਨਾ, ਤੁਰਦੇ ਫਿਰਦੇ ਰਹੋ। ਖਲੋਣ ਕਰ ਕੇ ਏਨ੍ਹਾਂ ਦੇ ਦਿਲ ਵਿਚ ਸ਼ੱਕ ਹੋ ਜਾਂਦਾ ਹੈ, ਕਈ ਫੇਰੇ ਏਸ ਕੋਠੀ ਅੱਗੇ ਪੌਣੇ, ਅਕਾਲ ਪੁਰਖ ਦੀ ਕਿਰਪਾ ਹੋਈ ਤਾਂ ਦਰਸ਼ਨ ਹੋ ਜਾਣਗੇ, ਇਕ ਸੰਤਰੀ ਸਾਡਾ ਸ਼ਰਧਾਲੂ ਹੈ। ਓਸ ਦੀ ਡਿਊਟੀ ਤਰਕਾਲਾਂ ਵੇਲੇ ਆਵੇਗੀ। ਓਸ ਸਮੇਂ ਆ ਜਾਣਾ। ਬਚਨ ਬਲਾਸ ਕਰਨ ਲਈ ਬਹੁਤ ਸਮਾਂ ਨਹੀਂ ਹੁੰਦਾ, ਜੋ ਸਮਾਚਾਰ ਹੋਵੇ ਕਾਗਜ਼ ਉੱਤੇ ਲਿਖ ਲਿਔਣਾ। ਖਲੋਵੋ ਨਾ ਟੁਰੇ ਜਾਓ। ਅਜੇ ਪੰਦਰਾਂ ਦਿਨ ਹੀ ਹੋਏ ਹਨ ਭਾਈ ਧੰਨਾ ਸਿੰਘ ਗੁਮਟੀ ਵਾਲੇ ਆਏ ਸਨ, ਉਹ ਏਥੇ ਆ ਕੇ ਖਲੋ ਗਏ, ਏਸੇ ਸ਼ੱਕ ਵਿਚ ਉਨ੍ਹਾਂ ਨੂੰ ਫੜ ਲਿਆ ਗਿਆ ਤੇ ਪਤਾ ਨਹੀਂ ਉਨ੍ਹਾਂ ਨਾਲ ਕੀ ਵਰਤਾਉ ਕੀਤਾ, ਸ੍ਰਬੱਤ ਯੋਗ ਫਤਹ ਪ੍ਰਵਾਨ ਹੋਵੇ।" ਏਹ ਪੜ੍ਹ ਚਾਰੇ ਸੱਜਣ ਫਹੇ (ਬੁੱਧ ਮੰਦਰ) ਵੱਲ ਹੌਲੀ ਹੌਲੀ ਗੱਲਾਂ ਕਰਦੇ ਹੋਏ, ਖ਼ੁਸ਼ੀ ਨਾਲ ਟੁਰ ਗਏ।

ਪਾਠਕ ਜੀ ਆਪਦਾ ਦਿਲ ਏਹ ਜਾਨਣ ਲਈ ਉਤਾਵਲਾ ਹੋ ਰਿਹਾ ਹੋਵੇਗਾ ਕਿ ਏਹ ਚਾਰੇ ਸੱਜਣ ਕੌਣ ਹਨ ਤੇ ਏਸ ਬੰਗਲੇ ਅੰਦਰ ਕੇਹੜੀ ਸ਼ਕਤੀ ਹੈ ਜਿਸ ਦੁਆਲੇ ਡਾਢੀ ਸ਼ਰਧਾ ਨਾਲ ਏਹ ਪਰਕਰਮਾਂ ਕਰਦੇ ਹੋਏ ਮੱਥੇ ਟੇਕ ਰਹੇ ਹਨ।

ਏਸ ਕੋਠੀ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਚੀਨੀ ਵਾਲੇ ਪਾਤਸ਼ਾਹ ਵਿਰਾਜ ਰਹੇ ਹਨ, ਅਤੇ ਏਹ ਚਾਰੇ ਪੰਜਾਬੀ ਨਾਮਧਾਰੀ ਸਿੱਖ ਹਨ, ਜੋ ਭੇਸ ਬਦਲਾ ਆਪਣੇ ਪ੍ਰੀਤਮ ਦੇ ਦਰਸ਼ਨ ਕਰਨ ਲਈ ਅਨੇਕ ਤਰ੍ਹਾਂ ਦੇ ਕਸ਼ਟ ਝੱਲ, ਏਥੇ ਆਏ ਹਨ। ਏਨ੍ਹਾਂ ਦੇ ਨਾਮ ਧਾਮ ਹਨ –(੧) ਸ੍ਰੀ ਮਾਨ ਬਾਬਾ ਹੀਰਾ ਸਿੰਘ ਜੀ ਸਢੌਰਾ ਜ਼ਿਲ੍ਹਾ ਅੰਬਾਲਾ। (੨) ਭਾਈ ਵਸਾਖਾ ਸਿੰਘ ਜੀ ਵਡਾਲਾ ਵੀਰਮ (1. ਆਪ ਰਾਮਗੜ੍ਹੀਏ ਸਿੰਘ ਸਨ ਅਤੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ ਮੁੜ ਘਰ ਨਹੀਂ ਗਏ। ਭੈਣੀ ਸਾਹਿਬ ਲੰਗਰ ਦੀ ਸੇਵਾ ਕਰਦੇ ਰਹੇ। ਆਪ ਹੱਥ ਦੇ ਡਾਢੇ ਸੁਚੱਜੇ ਕਾਰੀਗਰ ਸਨ। ਸਤਿਗੁਰਾਂ ਨੇ ਸਭ ਤੋਂ ਪਹਿਲੋਂ ਆਪ ਨੂੰ ਹੀ ਗੜਵੇ ਤੇ ਪਊਏ ਬਨਾਣ ਦੀ ਜਾਚ ਦੱਸੀ ਸੀ ਅਤੇ ਆਪ ਨੇ ਅੱਗੇ ਸਾਰੇ ਭੈਣੀ ਸਾਹਿਬ ਵਾਲੇ ਮਿਸਤਰੀਆਂ ਨੂੰ ਦੱਸੀ। ਆਪ ਬੜੇ ਜਤੀ, ਸਤੀ, ਸੰਤੋਖੀ, ਪਵਿੱਤ੍ਰ ਆਤਮਾ, ਗਿਆਨੀ ਮਹਾਤਮਾ ਸਨ। ਆਪ ਸਬੰਧੀ ਸਤਿਗੁਰੂ ਜੀ ਕਿਹਾ ਕਰਦੇ ਸਨ ਕਿ ਆਪ ਦਾ ਦਰਸ਼ਨ ਇਕ ਸੌ ਸਿੱਖ ਦੇ ਦਰਸ਼ਨ ਦੇ ਬਰਾਬਰ ਹੈ। ਆਪ ਨੇ ਆਪਣੀ ਸਾਰੀ ਉਮਰ ਨਿਸ਼ਕਾਮ ਸੇਵਾ ਵਿਚ ਗੁਜ਼ਾਰੀ ਤੇ ਅੰਤ ਕੱਤਕ ਸੁਦੀ ਪੂਰਨਮਾਸ਼ੀ ਸੰਮਤ ੧੯੮੦ ਬਿਕ੍ਰਮੀ ਨੂੰ ਸ੍ਰੀ ਭੈਣੀ ਸਾਹਿਬ ਵਿਚ ਪ੍ਰਲੋਕ ਸੁਧਾਰ ਗਏ।) ਸਢੌਰਾ ਜ਼ਿਲ੍ਹਾ ਅੰਮ੍ਰਿਤਸਰ। (੩) ਸ੍ਰੀਮਾਨ ਬਾਬਾ ਲਾਲ ਸਿੰਘ ਲਤਾਲਾ (2. ਬਾਬਾ ਲਾਲ ਸਿੰਘ ਜੀ ਨਿੱਕੇ ਹੁੰਦੇ ਹੀ ਸਤਿਗੁਰੂ ਜੀ ਦੇ ਚਰਨਾਂ ਵਿਚ ਆ ਗਏ। ਆਪ ਨੇ ਬਹੁਤ ਸਮਾਂ

ਬੀਤ ਰਾਗ ਸ੍ਰੀ ਯੁਤ ਬਾਬਾ ਜਵਾਹਰ ਸਿੰਘ ਜੀ ਦੀ ਸੰਗਤ ਵਿਚ ਬਿਤਾਇਆ। ਉਨ੍ਹਾਂ ਦਾ ਵੀ ਆਪ ਨਾਲ ਬਹੁਤ ਪ੍ਰੇਮ ਸੀ। ਆਪ ੯੦ ਸਾਲ ਦੀ ਆਯੂ ਤੱਕ ਅੰਮਰਤ ਵੇਲੇ ਅਸ਼ਨਾਨ ਕਰ ਕੇ ਸਾਰੀ ਪੰਜ ਗ੍ਰੰਥੀ ਕੰਠੋਂ ਪੜ੍ਹ ਕੇ ਤੇ ਪੰਜ ਮਾਲਾ ਫੇਰ ਕੇ ਫੇਰ ਕੁਝ ਹੋਰ ਕੰਮ ਕਰਦੇ ਸਨ, ਆਪ ਪਾਸੋਂ ਏਹ ਪੁਸਤਕ ਲਿਖਣ ਵਿਚ ਮੈਨੂੰ ਬਹੁਤ ਸਹੈਤਾ ਪ੍ਰਾਪਤ ਹੋਈ। ਮੈਂ ਆਪ ਦਾ ਅਤੀ ਧੰਨਵਾਦੀ ਹਾਂ।) ਜ਼ਿਲ੍ਹਾ ਲੁਧਿਹਾਨਾ। (੪) ਸ੍ਰੀ ਮਾਨ ਹਰਨਾਮ ਸਿੰਘ ਜੀ ਨਥਾਣਾ (ਬਾਬਾ ਹਰਨਾਮ ਸਿੰਘ ਜੀ ਵੀ ਸ੍ਰੀ ਭੈਣੀ ਸਾਹਿਬ ਨਿਵਾਸ ਕਰਦੇ ਸਨ। ਹਾਂ ਮੈਂ ਵਿਦਿਆ ਹਾਸਲ ਏਨ੍ਹਾਂ ਪਾਸੋਂ ਹੀ ਕੀਤੀ। ਆਪ ਸ੍ਰੀਯੁਤ ਬਾਬਾ ਜਵਾਹਰ ਸਿੰਘ ਜੀ ਦੇ ਜੀਵਨ ਤੋਂ ਚੰਗੀ ਤਰ੍ਹਾਂ ਪਰਚਿਤ ਸਨ। ਆਪ ਦੀ ਉਮਰ ਲਗ ਪਗ ੯੦ ਸਾਲ ਦੀ ਸੀ ਪਰ ਭਜਨ ਬਾਣੀ ਦਾ ਨਿਤਨੇਮ ਆਪ ਦਾ ਵੀ ਓਸੇ ਤਰ੍ਹਾਂ ਹੀ ਰਿਹਾ। ਆਪ ਦੇ ਦੋ ਭੁਜੰਗੀ ਹਨ ਇਕ ਦਾ ਨਾਮ ਸੰਤਾ ਸਿੰਘ ਹੈ ਦੂਜੇ ਵਰਤਮਾਨ ਸਮੇਂ ਦੇ ਬੀਤ ਰਾਗ ਸ਼ਾਂਤ ਮੂਰਤ ਪੰਡਤ ਅਮਰ ਸਿੰਘ ਜੀ ਹਨ।) ਰਿਆਸਤ ਪਟਿਆਲਾ। ਇਹ ਚਾਰੇ ਸੱਜਣ ਸੰਮਤ ੧੯੩੪ ਬਿ: ਨੂੰ ਸਾਵਨ ਮਹੀਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਰੰਗੂਨ ਗਏ। ਲੱਭਦੇ ਲੱਭਦੇ ਓਥੇ ਪੁੱਜ ਗਏ ਜਿੱਥੇ ਸ੍ਰੀ ਸਤਿਗੁਰੂ ਜੀ ਨਿਵਾਸ ਕਰਦੇ ਸਨ। ਗੱਲ ਕਰਨੀ ਨਹੀਂ ਸੀ ਮਿਲਦੀ, ਇਸ ਲਈ ਸਤਿਗੁਰੂ ਜੀ ਨੇ ਲਿਖਤੀ ਹੁਕਮ ਦਿੱਤਾ ਜੋ ਇੱਟ ਨਾਲ ਬੰਨ੍ਹ ਕੇ ਏਨ੍ਹਾਂ ਵੱਲ ਪੁਚਾਇਆ ਗਿਆ। ਏਸ ਹੁਕਮ ਨੂੰ ਪੜ੍ਹ ਕੇ ਏਹ ਟੁਰ ਪਏ। ਪ੍ਰਸ਼ਾਦ ਪਾਣੀ ਛਕ ਸ਼ਾਮ ਨੂੰ ਫੇਰ ਓਸੇ ਕੋਠੀ ਦੁਆਲੇ ਫਿਰਨ ਲੱਗੇ। ਸਤਿਗੁਰੂ ਜੀ ਨੇ ਏਨ੍ਹਾਂ ਨੂੰ ਦੇਖ ਅੰਦਰ ਸੱਦ ਲਿਆ। ਪਹਿਰੇ ਵਾਲੇ ਮਦਰਾਸੀ ਬ੍ਰਾਹਮਣ ਸਨ ਤੇ ਉਹ ਸਤਿਗੁਰੂ ਜੀ ਦੇ ਮੁਰੀਦ ਸਨ। ਇਸ ਲਈ ਏਨ੍ਹਾਂ ਨੂੰ ਕੋਈ ਤਕਲੀਫ ਨਾ ਹੋਈ। ਜਾ ਚਰਨ ਪਰਸੇ। ਸਤਿਗੁਰਾਂ ਵਾਰੀ ਵਾਰੀ ਸਭ ਨੂੰ ਪਿਆਰ ਦਿੱਤਾ ਅਤੇ ਤਿੰਨ ਵਾਰ ਉਚਾਰਨ ਕੀਤਾ 'ਧੰਨ ਸਿੱਖੀ, ਧੰਨ ਸਿੱਖੀ, ਧੰਨ ਸਿੱਖੀ', 'ਸਫਲ ਭਈ ਸਫਲ ਜਾਤਰਾ', 'ਧੰਨ ਸਿਦਕ, ਧੰਨ ਪ੍ਰੇਮ, ਆਖਦੇ ਹੋਇ ਚੀਨੀ ਵਾਲੇ ਸਤਿਗੁਰੂ ਕਹਿਣ ਲੱਗੇ, 'ਖਾਲਸਾ ਜੀ ਸਾਡਾ ਹੁਕਮ ਪੰਜਾਬ ਜਾ ਕੇ ਸਾਰੀ ਸੰਗਤ ਨੂੰ ਸੁਣਾ ਦੇਣਾ ਕਿ ਹੁਣ ਏਥੇ ਔਣ ਦੀ ਕੋਈ ਖੇਚਲ ਨਾ ਕਰੇ। ਮੈਂ ਆਪ ਹੀ ਏਸੇ ਜਾਮੇ ਭਾਰਤ ਦੇ ਦੁੱਖੜੇ ਦੂਰ ਕਰ ਕੇ ਗਊ ਗਰੀਬ ਦੇ ਗਲੋਂ ਛੁਰੀ ਹਟਾਵਾਂਗਾ।

ਪਹਿਰਾ ਬਦਲਣ ਦਾ ਸਮਾਂ ਹੋ ਗਿਆ ਸੀ। ਇਸ ਲਈ ਸਤਿਗੁਰਾਂ ਨੇ ਏਨ੍ਹਾਂ ਨੂੰ ਜਾਣ ਦਾ ਹੁਕਮ ਦਿੱਤਾ। ਤ੍ਰੈ ਸਿੰਘ ਅਰਥਾਤ ਬਾਬਾ ਹਰਨਾਮ ਸਿੰਘ ਜੀ, ਭਾਈ ਵਸਾਖਾ ਸਿੰਘ ਜੀ ਤੇ ਬਾਬਾ ਲਾਲ ਸਿੰਘ ਜੀ ਮੋਰਮਈ (ਮੌਲ ਮੀਨ) ਬਾਬਾ ਜਵਾਹਰ ਸਿੰਘ ਜੀ ਦੇ ਦਰਸ਼ਨ ਕਰਨ ਚਲੇ ਗਏ ਤੇ ਬਾਬਾ ਹੀਰਾ ਸਿੰਘ ਜੀ ਏਥੇ ਅਰਥਾਤ ਰੰਗੂਨ ਰਹੇ। ਅਗਲੇ ਦਿਨ ਸਤਿਗੁਰਾਂ ਨੇ ਬਾਬਾ ਹੀਰਾ ਸਿੰਘ ਨੂੰ ਇਕ ਹੁਕਮਨਾਮਾ

ਦਿੱਤਾ।

ਮੋਰ ਮਈ ਏਨ੍ਹਾਂ ਤਿੰਨਾਂ ਸਿੰਘਾਂ ਨੇ ਜਾ ਬਾਬਾ ਜੀ ਦੇ ਦਰਸ਼ਨ ਕੀਤੇ ਤੇ ਬਾਬਾ ਜੀ ਭਾਢੇ ਪ੍ਰਸੰਨ ਤੇ ਰਜ਼ਾ ਵਿਚ ਰਾਜ਼ੀ ਸਨ। ਲੰਗਰ ਜਾਰੀ ਸੀ। ਗ਼ਰੀਬ ਗੁਰਬੇ ਆਪ ਤੋਂ ਏਥੇ ਵੀ ਵਰਸੌਂਦੇ ਸਨ। ਆਪ ਦੇ ਨਾਲ ਯੋਗੀ ਰਾਜ ਬਾਬਾ ਬਰਮਾ ਸਿੰਘ ਜੀ ਤੇ ਬਾਬਾ ਲੱਖਾ ਸਿੰਘ ਰਹਿੰਦੇ ਸਨ। ਬਾਬਾ ਲੱਖਾ ਸਿੰਘ ਜੀ ਸਬੰਧੀ ਆਮ ਲੋਕਾਂ ਦਾ ਵਿਚਾਰ ਸੀ ਕਿ ਆਪ ਰਸੈਣੀ ਹਨ। ਦਰਸ਼ਨ ਕਰ ਖ਼ੁਸ਼ੀਆਂ ਹਾਸਲ ਕਰਦੇ ਹੋਏ ਤ੍ਰੈਵੇ ਸਿੰਘ ਰੰਗੂਨ ਨੂੰ ਆ ਗਏ। ਏਥੇ ਮੁੜ ਸਤਿਗੁਰੂ ਜੀ ਦੇ ਦਰਸ਼ਨ ਕਰ ਹੁਕਮ ਅਨੁਸਾਰ ਬਾਬਾ ਹੀਰਾ ਸਿੰਘ ਜੀ ਨੂੰ ਨਾਲ ਲੈਂਦੇ ਹੋਏ ਪੰਜਾਬ ਨੂੰ ਮੁੜ ਆਏ।

ਪਤਾ ਚਲਦਾ ਹੈ ਕਿ ਸੰਮਤ ੧੯੩੬ ਬਿਕ੍ਰਮੀ ਨੂੰ ਬਾਬਾ ਜਵਾਹਰ ਸਿੰਘ ਜੀ ਮੋਰਮਈ (ਮੌਲ ਮੀਨ) ਵਿਚ ਪਰਲੋਕ ਸੁਧਾਰ ਗਏ ਤੇ ਆਪ ਜੀ ਦੀ ਸਮਾਧ ਅਜੇ ਤੀਕ ਓਥੇ ਕਾਇਮ ਹੈ।

## ੧

ਅੱਜ ਜਦ ਮੈਂ ਐਸ.ਪੀ. ਸਾਹਿਬ ਦੇ ਦਫ਼ਤਰ ਪੁਜਾ ਤਾਂ ਸਾਹਿਬ ਬਾਰਬਰਟਨ ਨੇ ਮੈਨੂੰ ਚਾਈਂ ਚਾਈਂ ਉਤਾਵਲੀ ਜਿਹੀ ਨਾਲ ਹੁਕਮ ਦਿਤਾ ਕਿ ਜ਼ਿਲ੍ਹਾ ਫੀਰੋਜ਼ਪੁਰ ਤੇ ਬੀਕਾਨੇਰ ਸਟੇਟ ਦੀ ਹੱਦ ਦੇ ਨਾਲ ਲਗਦੇ ਪਿੰਡਾਂ ਵਿਚ ਮਸ਼ਹੂਰ ਕਾਤਿਲ ਤੇ ਡਕੈਤ ਅੜਬੰਗੀ ਦਾ ਪਤਾ ਲਗਾ ਹੈ। ਉਸ ਦੀ ਗ੍ਰਿਫ਼ਤਾਰੀ ਲਈ ਐਤਕਾਂ ਮੈਂ ਖ਼ੁਦ ਆਪ ਜਾਣਾ ਚਾਹੁੰਦਾ ਹਾਂ। ਤੁਸੀਂ ਵੀ ਨਾਲ ਚਲਣਾ ਹੈ, ਇਸ ਲਈ ਜਲਦੀ ਤੇ ਅੱਜ ਹੀ ਤਿਆਰੀ ਕਰੋ ਅਤੇ ਬਾਕੀ ਦਾ ਵੀ ਆਪਣੇ ਮਨ-ਪਸੰਦ ਦਾ ਅਮਲਾ ਨਾਲ ਲੈ ਚਲੋ।

ਸਾਡੇ ਐਸ.ਪੀ. ਬਾਰਬਰਟਨ ਸਾਹਿਬ ਦੀ ਹੀ ਨਹੀਂ, ਸਗੋਂ ਸਾਰੀ ਪੰਜਾਬ ਸਰਕਾਰ ਤੇ ਪੰਜਾਬ ਪੁਲੀਸ ਦੀ ਨਿਗਾਹ ਵਿਚ ਅੜਬੰਗੀ ਬਹੁਤ ਵੱਡਾ ਡਾਕੂ, ਡੇਢ ਦਰਜਨ ਰਾਜਸੀ ਕਤਲਾਂ ਦਾ ਮੁਜਰਮ ਤੇ ਬਾਗ਼ੀ ਕੂਕਿਆਂ ਦੇ ਗਰੋਹ ਦਾ ਸਰਦਾਰ ਸੀ।

ਇਹ ਮਾਝੇ ਦੇ 'ਮੁਰ੍ਹਾਣਾ' ਨਾਮੀ ਪਿੰਡ ਦਾ ਰਹਿਣ ਵਾਲਾ ਮਝੈਲ, ਡਾਕੂਆਂ ਦੇ ਗਰੋਹ ਦਾ ਜਥੇਦਾਰ ਸੀ। ਪਰ ਕੂਕਿਆਂ ਦੇ ਗੁਰੂ ਰਾਮ ਸਿੰਘ ਦਾ ਇਸ ਤੇ ਅਜਿਹਾ ਅਸਰ ਪਿਆ ਕਿ ਇਹ ਘਰ ਬਾਰ, ਬਾਲ ਬੱਚਾ ਛੱਡ ਛੁਡਾ, ਉਸ ਦੇ ਨਾਲ ਹੀ ਰਹਿਣ ਲਗ ਪਿਆ। ਕੂਕਿਆਂ ਦੇ ਸਾਰੇ ਰਾਜਸੀ ਕਤਲਾਂ ਵਿਚ ਅਵਲ ਤਾਂ ਉਹ ਆਪ ਹੁੰਦਾ ਸੀ, ਨਹੀਂ ਤਾਂ ਇਹ ਉਸ ਦੇ ਸਲਾਹ ਮਸ਼ਵਰੇ ਨਾਲ ਹੀ ਹੋਇਆ ਕਰਦੇ ਹਨ।

ਸਾਡੇ ਸੁਪ੍ਰੀਟੈਂਡੈਂਟ ਬਾਰਬਰਟਨ ਸਾਹਿਬ ਦਾ ਇਹ ਦਾਹਵਾ ਸੀ ਕਿ ਰਾਇਕੋਟ, ਮੋਰੰਡੇ, ਕੂੰਮ ਅਤੇ ਮਾਲੇਰ-ਕੋਟਲੇ ਆਦਿ ਦੀਆਂ ਸਭਨਾਂ ਵਾਰਦਾਤਾਂ ਵਿਚ ਇਹ ਆਪ ਮੌਜੂਦ ਸੀ। ਪਰ ਕਿਸਮਤ ਦਾ ਅਜਿਹਾ ਬਲੀ ਸੀ ਕਿ ਉਸ ਦੇ ਖ਼ਿਲਾਫ਼ ਸਾਡੇ ਕਿਸੇ ਕੋਲ ਕੋਈ ਵੀ ਸਬੂਤ ਨਹੀਂ ਸੀ। ਮੌਕੇ ਦੀ ਸ਼ਹਾਦਤ ਹੀ ਕੋਈ ਨਹੀਂ ਸੀ। ਸਾਰੀ ਪੰਜਾਬ ਪੁਲੀਸ ਅਤੇ ਖ਼ਾਸ ਕਰ ਕੇ ਲੁਧਿਆਣਾ ਪੁਲੀਸ ਸਟਾਫ਼ ਦੇ ਸਾਰਾ ਜ਼ੋਰ ਲਾਉਣ ਤੇ ਵੀ ਇਹ ਕਿਸੇ ਕੇਸ ਵਿਚ ਫਸ ਨਾ ਸਕਿਆ। ਇਹ ਕੋਈ ਇਸ ਦੇ ਭਾਗਾਂ ਦੀ ਗੱਲ ਸੀ ਜਾਂ ਇਸ ਦੇ ਗੁਰੂ ਦੀ ਕਰਾਮਾਤ ਸੀ। ਇਸ ਦੇ ਹੁਣੇ ਹੁਣੇ ਕੀਤੇ ਤਾਜ਼ੇ ਵਾਕੇ ਨੇ ਪੰਜਾਬ ਸਰਕਾਰ ਦੇ ਘਰ ਘਿਉ ਦੇ ਦੀਵੇ ਬਾਲ ਦਿਤੇ ਸਨ।

ਗੱਲ ਇਹ ਸੀ ਕਿ ਮਾਲੇਰ-ਕੋਟਲੇ ਦਾ ਬਹਾਨਾ ਬਣਾ ਕੇ ਕੂਕਿਆਂ ਦੇ ਗੁਰੂ ਰਾਮ ਸਿੰਘ ਨੂੰ ਉਸ ਦੇ ਬਾਈ ਸੂਬਿਆਂ ਸਮੇਤ ਜਲਾਵਤਨ ਕਰ ਦਿਤਾ ਗਿਆ ਸੀ ਅਤੇ ਕੁਝ ਇਕ ਹੋਰ ਪ੍ਰਸਿਧ ਕੂਕਿਆਂ ਨੂੰ ਵੀ ਨਜ਼ਰਬੰਦ ਕਰ ਦਿਤਾ ਗਿਆ ਸੀ

ਅਤੇ ਕੂਕਿਆਂ ਦੀਆਂ ਮਸ਼ਹੂਰ ਕੇਂਦਰੀ ਥਾਵਾਂ ਤੇ ਪੁਲਿਸ ਦੀਆਂ ਤਾਜ਼ੀਰੀ ਚੌਕੀਆਂ ਬਿਠਾ ਦਿੱਤੀਆਂ ਗਈਆਂ ਸਨ। ਸਾਰੇ ਕੂਕੇ ਪੰਥ ਨੂੰ ਬਾਗੀ ਕਰਾਰ ਦੇ ਕੇ ਜਰਾਇਮ ਪੇਸ਼ਾ ਲੋਕਾਂ ਵਾਂਗ ਹਾਜ਼ਰੀ ਲਈ ਜਾਂਦੀ ਸੀ। ਕੂਕਿਆਂ ਦੇ ਸਭ ਤੋਂ ਵੱਡੇ ਧਰਮ ਸਥਾਨ, ਭੈਣੀ ਸਾਹਿਬ ਦੀ ਦਰਸ਼ਨੀ ਡਿਉਢੀ ਵਿਚ ਉਨ੍ਹਾਂ ਦੇ ਪਵਿੱਤਰ ਗੁਰਦੁਆਰੇ ਅੰਦਰ ਦਸ ਸਿਪਾਹੀ ਤੇ ਇਕ ਸਾਰਜੰਟ ਤਾਇਨਾਤ ਕਰਕੇ ਬਿਠਾ ਦਿਤੇ ਗਏ ਸਨ, ਜੋ ਸਾਰੇ ਦੇ ਸਾਰੇ ਕੱਟੜ ਮੁਸਲਮਾਨ ਤੇ ਮਜ਼ਹਬੀ ਜਨੂੰਨੀ ਜਿਹੇ ਸਨ। ਕੁਝ ਸਾਲ ਤਾਂ ਓਥੇ ਦੇ ਵਾਸੀਆਂ ਤੋਂ ਬਿਨਾਂ ਹੋਰ ਕਿਸੇ ਨੂੰ ਵੀ ਅੰਦਰ ਨਹੀਂ ਸੀ ਜਾਣ ਦਿੱਤਾ ਜਾਂਦਾ। ਫਿਰ ਇਹ ਪਾਬੰਦੀ ਜੋ ਸੰਨ ੧੮੭੨ ਦੀ ਜਨਵਰੀ ਤੋਂ ਲਗਾਤਾਰ ਚਲੀ ਆ ਰਹੀ ਸੀ ਅਤੇ ਸੰਨ ੧੮੯੧-੯੨ ਤੀਕ ਰਹੀ; ਸੰਨ ੧੮੯੨ ਵਿਚ ਕੁਝ ਕੁਝ ਨਰਮ ਹੋਈ ਸੀ, ਉਹ ਵੀ ਇੰਝ ਕਿ ਹਰ ਚੌਵੀ ਘੰਟਿਆਂ ਪਿਛੋਂ ਆਪਣੇ ਗੁਰੂਧਾਮ ਤੇ ਗੁਰੂ-ਭਰਾਤਾ ਦੇ ਦਰਸ਼ਨ ਕਰਨ ਆਏ ਕੂਕਿਆਂ ਨੂੰ, ਕੇਵਲ ਦਸਾਂ ਨੂੰ, ਉਹਨਾਂ ਦਾ ਪੂਰਾ ਪੂਰਾ ਨਾਂ ਪਤਾ ਲਿਖ ਕੇ ਅੰਦਰ ਜਾਣ ਦਿਤਾ ਜਾਂਦਾ। ਮੁਕੱਰਰ ਵਕਤ ੨੪ ਘੰਟਿਆਂ ਪਿਛੋਂ ਉਹਨਾਂ ਨੂੰ ਮਜਬੂਰਨ ਬਾਹਰ ਕੱਢ ਕੇ ਫਿਰ ਹੋਰ ਦਸ ਅੰਦਰ ਆਉਣ ਦਿਤੇ ਜਾਂਦੇ। ਇਸ ਪਾਬੰਦੀ ਦੇ ਹੁੰਦਿਆਂ ਵੀ ਭੈਣੀ ਦੀ ਹੱਦ ਅੰਦਰ ਕੂਕੇ ਹਰਲ ਹਰਲ ਕਰਦੇ ਫਿਰਦੇ। ਕਈਆਂ ਦੀ ਵਾਰੀ ਤਾਂ ਸੱਤ ਸੱਤ ਅੱਠ ਅੱਠ ਦਿਨਾਂ ਮਗਰੋਂ ਆਉਂਦੀ। ਏਨੇ ਦਿਨ ਉਹ ਭੁਖੇ ਪਿਆਸੇ ਹਸਦੇ ਹਸਦੇ, ਕੀਰਤਨ ਕਰਦੇ ਗੁਜ਼ਾਰ ਲੈਂਦੇ। ਇਨ੍ਹਾਂ ਨੂੰ ਸਾਡੀ ਚੌਕੀ ਦੇ ਸਿਪਾਹੀ ਬਹੁਤ ਤੰਗ ਕਰਦੇ। ਪਤਾ ਨਹੀਂ ਕਿਸ ਮਿੱਟੀ ਦੇ ਬਣੇ ਹੋਏ ਸਨ, ਸਾਰਾ ਦੁੱਖ, ਭੁਖ, ਕਸ਼ਟ ਤੇ ਕਲੇਸ਼ ਬਿਨਾਂ ਕਿਸੇ ਸ਼ਿਕਵੇ ਸ਼ਕਾਇਤ ਦੇ ਬਰਦਾਸ਼ਤ ਕਰੀ ਜਾਂਦੇ, ਪਰ ਆਪਣੇ ਗੁਰੂ ਦੇ ਭਾਈ ਦੇ, ਜਿਸ ਨੂੰ ਇਹ ਸ੍ਰੀ ਗੁਰੂ ਹਰੀ ਸਿੰਘ ਜੀ ਆਖਦੇ ਹਨ, ਦਰਸ਼ਨ ਕਰੇ ਬਿਨਾਂ ਨਾ ਟਲਦੇ। ਜਿਸ ਭੈਣੀ ਦੀ ਹਦੂਦ ਅੰਦਰ, ਉਥੋਂ ਦੇ ਰਹਿਣ ਵਾਲਿਆਂ ਤੋਂ ਬਿਨਾਂ ਹੋਰ ਓਪਰਾ ਕੋਈ ਵੀ ਕੂਕਾ ਨਜ਼ਰੀਂ ਨਹੀਂ ਸੀ ਪੈਂਦਾ, ਉਥੇ ਹੁਣ ਗਰੋਹਾਂ ਦੇ ਗਰੋਹ ਜਥਿਆਂ ਦੇ ਜਥੇ ਆਉਣ ਲਗ ਪਏ। ਜਿਨ੍ਹਾਂ ਨੂੰ ਸਾਡੀ ਚੌਕੀ ਦੇ ਸਿਪਾਹੀ ਨਾ ਉਥੇ ਹੀ ਚੈਨ ਨਾਲ ਟਿਕਣ ਦਿੰਦੇ ਅਤੇ ਨਾ ਹੀ ਨਾਲ ਲਗਦੇ ਪਿੰਡਾਂ - ਰਾਈਆਂ, ਕੋਟ, ਤੱਖਰ, ਕਟਾਣੀ, ਲੱਲਾਂ - ਵਿਚ ਹੀ ਵੜਨ ਦਿੰਦੇ। ਜੋ ਕੁਝ ਨਕਦੀ ਉਨ੍ਹਾਂ ਕੋਲ ਹੁੰਦੀ, ਉਹ ਡਰਾ ਧਮਕਾ ਕੇ ਉਂਵ ਖੋਹ ਖਿਚ ਲੈਂਦੇ। ਅਸੀਂ ਜਾਂ ਸਾਡੇ ਹਰ ਆਹਲਾ ਅਫਸਰ ਤੇ ਪੁਲੀਸ ਇਸ ਕੰਮ ਦਾ ਕੋਈ ਵੀ ਨੋਟਿਸ ਨਾ ਲੈਂਦੇ, ਸਗੋਂ ਖੁਸ਼ ਹੁੰਦੇ, ਕਿਉਂਕਿ ਸਾਡੀ ਸਰਕਾਰ ਅੰਗਰੇਜ਼ੀ ਦੀ ਇਹ ਨੀਤੀ ਸੀ ਕਿ ਕੂਕਿਆਂ ਨੂੰ ਜਿੰਨਾ ਤੰਗ ਕੀਤਾ ਜਾਏ ਓਨਾ ਹੀ ਥੋੜ੍ਹਾ ਹੈ, ਤਾਂ ਜੋ ਉਹ ਇਥੇ ਆਉਣ ਤੋਂ ਹਟ ਜਾਣ।

## ੨

ਕੂਕਿਆਂ ਦੇ ਗੁਰੂ ਰਾਮ ਸਿੰਘ ਦੇ ਗ੍ਰਿਫਤਾਰ ਹੋ ਜਾਣ ਪਿਛੋਂ, ਸਾਰੇ ਕੂਕੇ ਉਸ ਦੇ ਆਪਣੇ ਛੋਟੇ ਭਾਈ ਬੁਧ ਸਿੰਘ ਨੂੰ, ਆਪਣਾ ਉਵੇਂ ਹੀ ਗੁਰੂ ਮੰਨਣ ਲੱਗ ਪਏ ਸਨ।

ਅਸਲ ਵਿਚ ਕੂਕਿਆਂ ਦੇ ਗੁਰੂ ਨੇ, ਜਲਾਵਤਨ ਹੋਣ ਤੋਂ ਕੁਝ ਚਿਰ ਪਹਿਲਾਂ ਹੀ ਜਿਵੇਂ ਉਸ ਨੂੰ ਸਾਰਾ ਪਤਾ ਸੀ, ਆਪਣੇ ਸਾਰੇ ਅਧਿਕਾਰ, ਚੁਪ ਚਾਪ, ਆਪਣੇ ਕੁਝ ਖ਼ਾਸ ਇਤਬਾਰੀ ਬੰਦਿਆਂ ਦੇ ਸਾਹਵੇਂ ਲਾਟੋਂ ਦੀ ਢੱਕੀ ਵਿਚ ਮਹਾਰਾਜ ਬੁਧ ਸਿੰਘ ਨੂੰ ਦੇ ਦਿਤੇ ਸਨ। ਕਿਸੇ ਨੂੰ ਇਸ ਦਾ ਆਮ ਪਤਾ ਨਹੀਂ ਸੀ ਲੱਗਣ ਦਿੱਤਾ। ਸਰਕਾਰੀ ਮੁਖਬਰ, ਸੀ.ਆਈ.ਡੀ. ਵੀ ਇਸ ਦੀ ਸੂਹ ਨਾ ਲੈ ਸਕੀ।

ਗੱਲ ਇਹ ਸੀ ਕਿ ਗੁਰੂ ਰਾਮ ਸਿੰਘ ਜੀ ਦੇ ਸਮੇਂ, ਕੂਕਿਆਂ ਵਿਚ ਬੁਧ ਸਿੰਘ ਦੀ ਕੋਈ ਵੀ ਖਾਸ ਸ਼ੋਹਰਤ ਨਹੀਂ ਸੀ। ਉਹ ਏਡਾ ਚੁਪ ਗੁਪ ਸੀ ਕਿ ਜਿੰਨੀ ਉਸ ਵਕਤ ਸੂਬਾ ਜਵਾਹਰ ਸਿੰਘ ਦੀ ਇਜ਼ਤ ਜਾਂ ਲਖਾ ਸਿੰਘ ਤੇ ਸਾਹਿਬ ਸਿੰਘ ਦਾ ਸਤਿਕਾਰ ਸੀ, ਉਸ ਦਾ ਸੌਵਾਂ ਹਿੱਸਾ ਵੀ ਇਸ ਦਾ ਨਹੀਂ ਸੀ। ਉਨ੍ਹਾਂ ਦਿਨਾਂ ਵਿਚ ਉਹ ਅਸਲੋਂ ਗੁੰਮ ਨਾਮ ਸੀ ਅਤੇ ਖੇਤੀ ਬਾੜੀ ਕਰਕੇ ਗੁਜ਼ਾਰਾ ਕਰਦਾ ਸੀ।

ਇਕ ਵਾਰੀ ਇਸ ਨੂੰ ਖੂਹ ਵਿਚੋਂ ਪਾਣੀ ਕਢਣ ਵਾਲੇ ਚਰਸੇ ਦੀ ਲਾਂ ਦੀ ਲੋੜ ਸੀ। ਉਸ ਕੂਕਿਆਂ ਦੇ ਡੇਰੇ ਵਿਚੋਂ ਲਾਂ ਚੁਕ ਲਿਆਂਦੀ। ਇਸਦਾ ਪਤਾ ਜਦ ਗੁਰੂ ਰਾਮ ਸਿੰਘ ਦੇ ਖੇਤੀ ਬਾੜੀ ਦੇ ਮੋਹਰੀ ਆਗੂ ਮਹੰਤ ਗੁਰਦਿਤ ਸਿੰਘ ਜੀ ਨੂੰ ਲਗਾ, ਤਦ ਉਹ ਝਟ ਆਪਣੀ ਲਾਂ ਵਾਪਸ ਲੈ ਆਇਆ। ਗੁਰੂ ਰਾਮ ਸਿੰਘ ਜੀ ਨੂੰ ਇਸ ਦਾ ਪਤਾ ਲਗ ਜਾਣ ਤੇ ਵੀ ਉਨ੍ਹਾਂ ਮਹੰਤ ਗੁਰਦਿਤ ਸਿੰਘ ਜੀ ਨੂੰ ਕੁਝ ਨਾ ਕਿਹਾ ਅਤੇ ਨਾ ਹੀ ਮੁੜ ਲੱਜ ਇਨ੍ਹਾਂ ਨੂੰ ਵਾਪਸ ਦੁਆਈ।

ਇਹ ਕੂਕਿਆਂ ਦੇ ਗੁਰੂ ਦੀ ਇਕ ਬਹੁਤ ਵੱਡੀ ਭੇਦ ਭਰੀ ਨੀਤੀ ਸੀ। ਇਸ ਦਾ ਪਤਾ ਓਦੋਂ ਲਗਾ ਜਦ ਉਸ ਨੂੰ ਇਲਾਹਾਬਾਦ ਤੋਂ ਰੰਗੂਨ ਲੈ ਜਾਣ ਵੇਲੇ ਪੁਛਿਆ ਗਿਆ ਕਿ –"ਤੁਹਾਡੇ ਸਥਾਨ ਦੀਆਂ ਚਾਬੀਆਂ ਕਿਸ ਨੂੰ ਸੰਭਾਲੀਆਂ ਜਾਣ ?" ਤਦ ਉਸ ਨੇ ਤੇ ਉਸ ਦੇ ਨਾਲ ਜੋ ਉਸ ਦੇ ਸੂਬੇ ਸਨ, ਸਭਨਾਂ ਨੇ ਇਹੀ ਕਿਹਾ ਸੀ ਕਿ – "ਇਸ ਕੰਮ ਦੇ ਲਾਇਕ, ਸ੍ਰੀ ਬਾਬਾ ਬੁਧ ਸਿੰਘ ਜੀ ਮਹਾਰਾਜ ਤੋਂ ਬਿਨਾਂ ਹੋਰ ਕੋਈ ਵੀ ਨਹੀਂ।"

ਫਿਰ ਸਰਕਾਰ ਦੀਆਂ ਅੱਖਾਂ ਖੁੱਲ੍ਹੀਆਂ ਅਤੇ ਹੁਣ ਪਛੋਤਾਵਾ ਕੀਤਿਆਂ ਕੀ ਹੋ ਸਕਦਾ ਸੀ, ਜਦ ਕਿ ਗੁਰੂ ਰਾਮ ਸਿੰਘ ਜੀ ਦੀ ਗ੍ਰਿਫਤਾਰੀ ਸਮੇਂ ਇਹ ਖੁਦ ਇਕਬਾਲੀ ਹੁੰਦਾ ਸੀ ਕਿ ਮੈਂ ਸਦਾ ਗੁਰੂ ਰਾਮ ਸਿੰਘ ਦੇ ਨਾਲ ਰਿਹਾ ਹਾਂ ਤੇ ਮਸਤਾਨਿਆਂ ਨੂੰ ਬੁੱਚੜ ਮਾਰਨ ਲਈ ਮੈਂ ਹੀ ਉਕਸਾਇਆ ਸੀ। ਤਦ ਇਸ ਨੂੰ ਵੀ

ਕਿਉਂ ਨਾ ਨਾਲ ਹੀ ਫੜ ਕੇ ਡੱਕ ਦਿੱਤਾ।

ਓਦੋਂ ਤੋਂ ਬਾਰਬਰਟਨ ਸਾਹਿਬ ਦੀ ਮੇਮ, ਮਿਸਜ਼ ਬਾਰਬਰਟਨ ਨੇ, ਸਾਹਿਬ ਦੇ ਮਨ੍ਹਾਂ ਕਰਦਿਆਂ ਵੀ, ਗੁਰੂ ਰਾਮ ਸਿੰਘ ਦੇ ਨਿਵਾਸ ਸਥਾਨ ਦਾ ਸਾਰਾ ਪਤਾ ਦੱਸ ਦਿੱਤਾ ਸੀ ਅਤੇ ਦਰਬਾਰਾ ਸਿੰਘ ਰਾਇਪੁਰੀਆ, ਸਾਡੀ ਚਲਾਕ ਸੀ.ਆਈ.ਡੀ. ਦੇ ਅੱਖੀਂ ਘੱਟਾ ਪਾ ਕੇ, ਰੰਗੂਨ ਜਾ ਕੇ, ਗੁਰੂ ਨੂੰ ਮਿਲ ਕੇ, ਉਸ ਕੋਲੋਂ ਇਹ ਲਿਖਵਾ ਕੇ ਲੈ ਆਇਆ – "ਭਾਈ ਹੋਰ ਤੇ ਕੋਈ ਦੁੱਖ ਨਹੀਂ, ਸਾਰੇ ਸੁਖ ਨੇ ਇਕ ਸੰਗਤ ਦੇ ਵਿਛੋੜੇ ਦਾ ਦੁੱਖ ਹੈ। ਇਹ ਦੁੱਖ ਗੁਰੂ ਸਾਹਿਬ ਦੇ ਮੇਟਣ ਦਾ ਹੈ, ਜਦ ਚਾਹੂ ਤੁਰਤ ਮੇਟ ਦਊ। ਭਾਈ ਮੇਰੇ ਥਾਂ ਤੇ ਅੱਜ ਤੋਂ ਭਾਈ ਬੁੱਧ ਸਿੰਘ ਹੋਇਆ। ਇਹ ਮੇਰੇ ਧੱਕੇ ਨੂੰ ਬਖਸ਼ ਦੇਊ, ਇਸ ਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ। ਇਸ ਨੂੰ ਸਿਰ ਕਰਤਾ ਜਾਣਨਾ। ਇਹ ਸਿੱਖੀ ਹਰੀ ਰੱਖੇਗਾ। ਇਸ ਦਾ ਨਾਂ ਹਰੀ ਸਿੰਘ ਸੱਦਣਾ, ਸਭ ਨੇ, ਮਾਈ ਬੀਬੀ ਬੁੱਢੇ ਬਾਲੇ ਨੇ...।"

ਬੱਸ! ਤਦ ਤੋਂ ਕੂਕੇ ਇਸ ਨੂੰ ਗੁਰੂ ਰਾਮ ਸਿੰਘ ਵਾਂਗ ਹੀ ਆਪਣਾ ਗੁਰੂ ਮੰਨਦੇ ਹਨ ਅਤੇ ਉਸ ਦੇ ਹਰ ਹੁਕਮ ਨੂੰ ਖੁਦਾਈ ਹੁਕਮ ਸਮਝ, ਉਸ ਅੱਗੇ ਵੀ ਉਸੇ ਤਰ੍ਹਾਂ ਸਿਰ ਝੁਕਾਂਦੇ ਹਨ। ਬਾਰਬਰਟਨ ਦੀਆਂ ਤਦ ਅੱਖਾਂ ਖੁਲ੍ਹੀਆਂ ਜਦ ਇਸ ਚਿੱਠੀ ਦੀ ਨਕਲ ਇਕ ਮੁਖ਼ਬਰ ਨੇ ਲਿਆ ਕੇ ਦਿੱਤੀ।

ਤਦ ਤੋਂ ਇਕੱਲੇ ਐਸ.ਪੀ. ਸਾਹਿਬ ਨਹੀਂ ਸਗੋਂ ਸਾਰੀ ਪੰਜਾਬ ਸਰਕਾਰ ਬੇਜ਼ਾਰ ਹੈ। ਕਰੇ ਤੇ ਕੀ ਕਰੇ? ਜਦ ਇਕ ਵੀ ਚੀਜ਼ ਉਸ ਦੇ ਖਿਲਾਫ਼ ਨਹੀਂ ਮਿਲਦੀ। ਬਾਰਬਰਟਨ ਸਾਹਿਬ ਜੋ ਆਖਦਾ ਹੈ, ਉਹ ਧੀਰ ਤੇ ਗੰਭੀਰਤਾ ਨਾਲ ਸਾਰੀ ਗੱਲ ਸੁਣ ਕੇ ਖ਼ਾਮੋਸ਼ ਰਹਿੰਦਾ ਹੈ। ਨਾ ਕੁਝ ਬੋਲਦਾ ਹੈ ਨਾ ਜਵਾਬ ਦਿੰਦਾ ਹੈ। ਜੇ ਕੋਈ ਸੁਭਾਵਕ ਵੀ ਉਸ ਦੇ ਵੱਡੇ ਭਰਾ ਦਾ ਨਾਂ ਲੈ ਲੈਂਦਾ ਹੈ ਤਾਂ ਉਸ ਦੀਆਂ ਅੱਖਾਂ ਵਿਚੋਂ ਬੇ-ਵਸੇ ਅੱਥਰੂ ਵਹਿ ਤੁਰਦੇ ਹਨ। ਉਹ ਅੰਗਰੇਜ਼ ਸਰਕਾਰ ਦੇ ਵੱਡੇ ਅਫਸਰਾਂ ਨੂੰ ਸਦਾ ਪੁੱਛਦਾ ਰਹਿੰਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਕਿੱਥੇ ਹਨ ਤੇ ਕਿਸ ਹਾਲਤ ਵਿਚ ਹਨ? ਉਨ੍ਹਾਂ ਦਾ ਕੀ ਕਸੂਰ ਹੈ, ਕਿਉਂ ਨਹੀਂ ਉਨ੍ਹਾਂ ਨੂੰ ਏਥੇ ਵਾਪਸ ਲਿਆਇਆ ਜਾਂਦਾ?

ਇਹ ਸੁਣ ਪੜ੍ਹ ਕੇ ਅਫ਼ਸਰ ਚੁੱਪ ਰਹਿੰਦੇ ਹਨ ਪਰ ਹੁਣ ਸਾਰੇ ਇਹ ਜ਼ਰੂਰ ਮਹਿਸੂਸ ਕਰਨ ਲੱਗ ਪਏ ਹਨ ਕਿ ਇਹ ਵੀ ਉਸ ਨਾਲੋਂ ਕੋਈ ਘੱਟ ਖ਼ਤਰਨਾਕ ਨਹੀਂ। ਚੋਰੀ ਚੋਰੀ ਸਿੱਖਾਂ ਨੂੰ ਉਸ ਕੋਲ ਭੇਜਦਾ ਰਹਿੰਦਾ ਹੈ। ਇਸ ਕੋਲ ਸਦਾ ਉਸ ਦੀਆਂ ਸੋਆਂ ਆਉਂਦੀਆਂ ਰਹਿੰਦੀਆਂ ਹਨ। ਇਸ ਨੇ ਰੂਸ ਵਿਚ ਆਪਣੇ ਬੰਦੇ ਭੇਜ ਕੇ ਉਸ ਨੂੰ ਹਿੰਦੁਸਤਾਨ ਤੇ ਹਮਲਾ ਕਰਨ ਦੀ ਪ੍ਰੇਰਨਾ ਦਿੱਤੀ ਹੈ। ਇਸ ਦੇ ਭੇਜੇ ਹੋਏ ਦੋ ਸਿੱਖ ਧੰਨਾ ਸਿੰਘ ਗੁਮਟੀ ਤੇ ਮੀਹਾਂ ਸਿੰਘ ਸਰਹਾਲੀ ਓਧਰ ਬਰਮਾਂ ਵਿਚ ਹੀ

ਫੜੇ ਗਏ। ਪਰ ਏਡੇ ਪੱਕੇ ਨਿਕਲੇ ਉਹ, ਉਨ੍ਹਾਂ ਵਿਚੋਂ ਕਿਸੇ ਵੀ ਇਹ ਨਹੀਂ ਮੰਨਿਆ ਕਿ ਸਾਨੂੰ ਗੁਰੂ ਹਰੀ ਸਿੰਘ ਜੀ ਨੇ ਭੇਜਿਆ ਹੈ।''

ਸਰਕਾਰ ਦੰਦ ਪਈ ਕਰੀਚਦੀ ਹੈ ਪਰ ਉਸ ਦੇ ਖਿਲਾਫ਼ ਇਕ ਵੀ ਗੱਲ ਨਹੀਂ ਲੱਭ ਰਹੀ ਜੋ ਰਿਕਾਰਡ ਵਿਚ ਲਿਆ ਕੇ ਉਸ ਨੂੰ ਕੁਝ ਕਿਹਾ ਜਾ ਸਕੇ।

ਜਿਹਾ ਕਿ ਮੈਂ ਪਹਿਲਾਂ ਦੱਸ ਆਇਆ ਹਾਂ ਕਿ ਹੁਣ ਇਸ ਗੁਰੂ ਹਰੀ ਸਿੰਘ ਦੇ ਦਰਸ਼ਨ ਕਰਨ ਲਈ ਦੂਰੋਂ ਦੂਰੋਂ ਕੂਕੇ ਆਉਂਦੇ ਹਨ ਪਰ ਸਰਕਾਰੀ ਹੁਕਮ ਅਨੁਸਾਰ ੨੪ ਘੰਟੇ ਪਿਛੋਂ ਦਸਾਂ ਤੋਂ ਵੱਧ ਗੁਰਦੁਆਰੇ ਅੰਦਰ ਨਹੀਂ ਜਾਣ ਦਿੱਤੇ ਜਾਂਦੇ ਅਤੇ ਨਾ ਹੀ ਭੈਣੀ ਦੀ ਹਦੂਦ ਅੰਦਰ ਹੀ ਠਹਿਰਨ ਦਿੱਤੇ ਜਾਂਦੇ ਹਨ। ਦੁਆਲੇ ਦੇ ਸਾਰੇ ਪਿੰਡਾਂ ਨੂੰ ਤਾੜਨਾ ਕਰ ਦਿੱਤੀ ਗਈ ਹੈ ਕਿ ਕੋਈ ਵੀ ਕੂਕਾ ਪਿੰਡ ਨਾ ਰਹਿਣ ਦਿੱਤਾ ਜਾਵੇ, ਜੇ ਕਿਸੇ ਦੇ ਰਹਿ ਜਾਣ ਦਾ ਸਬੂਤ ਮਿਲ ਗਿਆ ਤਾਂ ਨੰਬਰਦਾਰੀ ਤੋਂ ਖਾਰਜ ਤੇ ਨਾਲ ਹੋਰ ਸਜ਼ਾ ਵੀ ਦਿੱਤੀ ਜਾਏਗੀ।

ਇਸ ਤੋਂ ਡਰਦੇ ਲੋਕੀਂ ਇਨ੍ਹਾਂ ਨੂੰ ਨੇੜੇ ਨਹੀਂ ਲੱਗਣ ਦਿੰਦੇ। ਇਹ ਕਿਸੇ ਨੂੰ ਕਿਸੇ ਤਰ੍ਹਾਂ ਵੀ ਤੰਗ ਨਹੀਂ ਕਰਦੇ। ਕਿਸੇ ਦੀ ਦਿੱਤੀ ਕੋਈ ਵੀ ਚੀਜ਼ ਨਹੀਂ ਖਾਂਦੇ। ਰੋਟੀ ਆਪਣੀ ਆਪ ਪਕਾਉਂਦੇ ਹਨ ਪਰ ਭੁੱਖੇ ਆਪਣੀ ਮੌਜ ਵਿਚ ਮਸਤ ਤੇ ਬੇਪ੍ਰਵਾਹ ਰਹਿੰਦੇ ਹਨ।

## ੩

ਕੂਕਿਆਂ ਦੇ ਕਾਮਲ ਜਜ਼ਬੇ ਨੂੰ ਤਕ, ਇਕ ਦਿਨ ਮੇਰਾ ਵੀ ਜੀ ਪਿਆ ਕਰੇ, ਕਿ ਮੈਂ ਵੀ ਕੂਕਾ ਹੋ ਜਾਵਾਂ। ਕਿਉਂਕਿ ਜਿਸ ਗੱਲ ਨੇ ਮੈਨੂੰ ਪ੍ਰਭਾਵਿਤ ਕੀਤਾ ਹੈ ਉਹ ਮੈਂ ਕਿਸੇ ਤੋਂ ਵੀ ਸੁਣੀ ਸੁਣਾਈ ਨਹੀਂ ਸਗੋਂ ਆਪਣੀ ਅੱਖੀਂ ਡਿੱਠੀ ਹੈ।

ਗੱਲ ਇਹ ਸੀ ਕਿ ਕੂਕਿਆਂ ਦਾ ਇਕ ਗਰੋਹ ਮਾਝੇ ਦੇ ਇਲਾਕੇ ਵਿਚੋਂ ਦਰਸ਼ਨ ਕਰਨ ਆਇਆ। ਜਿਨ੍ਹਾਂ ਵਿਚ ਛੋਟੇ ਬੱਚੇ ਤੇ ਜਨਾਨੀਆਂ ਵੀ ਸਨ। ਇਹਨਾਂ ਨੂੰ ਨਾ ਕੋਈ ਚੀਜ਼ ਖਾਣ ਲਈ ਦੇਣ ਦਿੱਤੀ ਜਾਂਦੀ ਅਤੇ ਨਾ ਹੀ ਅੰਦਰ ਹੀ ਜਾਣ ਦਿੱਤਾ ਜਾਂਦਾ। ਕਈ ਤਾਂ ਹਫ਼ਤੇ ਤੋਂ ਇਥੇ ਹੀ ਖੇਤਾਂ ਵਿਚ ਪਏ ਦਰਸ਼ਨ ਦੀ ਉਡੀਕ ਵਿਚ ਸਮਾਂ ਬਿਤਾ ਰਹੇ ਸਨ। ਕਿਸੇ ਦੀ ਵਾਰੀ ਦਾ ਹੱਕ ਦੂਜਾ ਨਹੀਂ ਸੀ ਖੋਹਣਾ ਚਾਹੁੰਦਾ। ਸਿਪਾਹੀਆਂ ਨੂੰ ਵੱਢੀ ਦੇ ਕੇ ਇਕ ਤੋਂ ਪਹਿਲਾਂ ਵਾਰੀ ਲੈਣ ਨੂੰ ਗੁਨਾਹ ਸਮਝਦਾ ਸੀ। ਭੁੱਖੇ ਬੱਚੇ ਵਿਲ੍ਹੂੰ ਵਿਲ੍ਹੂੰ ਕਰਦੇ ਸਨ।

ਇਸ ਗਰੋਹ ਵਿਚ ਇਕ ਫ਼ਤਹਿ ਸਿੰਘ ਨਾਮੀ ਵਲਟੋਹਾ, ਜ਼ਿਲ੍ਹਾ ਅੰਮ੍ਰਿਤਸਰ ਦਾ ਬੰਦਾ ਵੀ ਸੀ। ਇਹ ਪਹਿਲਵਾਨ ਬੇ-ਅੰਦਾਜ਼ ਤਾਕਤ ਦਾ ਮਾਲਕ ਸੀ ਜੋ ਕਿੱਕਰ ਸਿੰਘ ਵਰਗਿਆਂ ਦੋਹ ਤਿੰਨਾਂ ਦਾ ਜ਼ੋਰ ਕਰਾ ਦਿੰਦਾ ਸੀ। ਕੱਲੂ ਪਹਿਲਵਾਨ

ਜਿਹੇ ਇਸ ਦੀ ਇਜ਼ਤ ਕਰਦੇ ਹੋਏ ਭਰਾ ਜੀ ਆਖ ਕੇ ਸੱਦਦੇ ਸਨ। ਇਹ ਕੂਕਾ ਹੋ ਗਿਆ ਸੀ। ਹੁਣ ਜਦ ਕੂਕਿਆਂ ਤੇ ਪਾਬੰਦੀਆਂ ਕੁਝ ਨਰਮ ਹੋਈਆਂ ਅਰ ਬਾਬਾ ਬੁੱਧ ਸਿੰਘ ਜੀ ਬਾਹਿਰ ਦੌਰੇ ਜਾਣ ਲੱਗੇ ਤਦ ਇਹ ਵੀ ਉਨ੍ਹਾਂ ਨੂੰ ਆਪਣੇ ਘਰ ਵਲਟੋਹੇ ਲੈ ਗਿਆ ਸੀ। ਇਸ ਦੇ ਵਿਹੜੇ ਵਿਚ ਜਿੱਥੇ ਉਹ ਜਾ ਕੇ ਬੈਠੇ ਸਨ, ਉਥੇ ਇਸ ਨੇ ਆਪਣੇ ਘਰ ਗੁਰਦੁਆਰਾ ਬਣਾਇਆ, ਜਿੱਥੇ ਸਫੈਦ ਝੰਡਾ ਲਹਿਰਾਉਂਦਾ ਮੈਂ ਆਪ ਵੇਖਿਆ ਹੈ। ਜਿੱਡੀ ਇਸ ਦੀ ਤਾਕਤ ਬੇ-ਅੰਦਾਜ਼ ਸੀ, ਓਡਾ ਹੀ ਇਹ ਆਪਣੇ ਗੁਰੂ ਹਰੀ ਸਿੰਘ ਜੀ ਦਾ ਸ਼ਰਧਾਲੂ ਵੀ ਹੱਦੋਂ ਵੱਧ ਸੀ। ਇਸ ਨੂੰ ਗੁਰੂ ਹਰੀ ਸਿੰਘ ਜੀ ਨੇ ਕਿਹਾ ਸੀ ਕਿ "ਫਤਹਿ ਸਿੰਘਾ ਆਪਣੀ ਸਿੰਘਣੀ ਪ੍ਰੇਮ ਕੌਰ ਦਾ ਬਚਨ ਕਦੇ ਨਾ ਮੋੜੀ" ਬੱਸ! ਜਿਸ ਦੇ ਬਲ ਤੋਂ ਕੱਲੂ ਤੇ ਕਿੱਕਰ ਸਿੰਘ ਜੀ ਜਿਹੇ ਜਗਤ ਪ੍ਰਸਿੱਧ ਪਹਿਲਵਾਨ ਵੀ ਭੈ ਖਾਂਦੇ ਸਨ, ਉਹ ਗੁਰੂ ਦਾ ਬਚਨ ਪੂਰਾ ਕਰਨ ਲਈ ਆਪਣੀ ਪਤਨੀ ਅੱਗੇ ਹੱਥ ਜੋੜੀ ਖਲੋਤਾ ਰਹਿੰਦਾ, ਅਤੇ ਜੋ ਕੁਝ ਉਹ ਆਖਦੀ ਸਤਿ ਬਚਨ ਆਖ ਕੇ ਪੂਰਾ ਕਰਦਾ।

ਇਸ ਜਥੇ ਵਿਚ ਇਹ ਫਤਹਿ ਸਿੰਘ ਵੀ ਦਰਸ਼ਨ ਕਰਨ ਆਇਆ ਹੋਇਆ ਸੀ। ਇਨ੍ਹਾਂ ਦਾ ਰਾਈਆਂ ਦੀ ਢੱਕੀ ਵਿਚ ਬਾਵੇ ਮਨਸ਼ਾ ਰਾਮ ਦੇ ਖੂਹ ਤੇ ਡੇਰਾ ਸੀ। ਜ਼ਨਾਨੀਆਂ ਤੇ ਬੱਚੇ ਭੁਖੇ ਵੇਖ ਇਸ ਕੁਝ ਰਗੜਿਆ ਜਿਸ ਨੂੰ ਇਹ ਦੇਗ ਆਖਦਾ ਸੀ। ਨਾਲੇ ਰਗੜਦਾ ਸੀ ਤੇ ਨਾਲੇ ਕੁਝ ਪੜ੍ਹੀ ਜਾ ਰਿਹਾ ਸੀ। ਰਗੜ ਕੇ, ਪੁਣ ਛਾਣ ਕੇ, ਇਸ ਅਰਦਾਸ ਕੀਤੀ ਅਤੇ ਸਤਿ ਸ੍ਰੀ ਅਕਾਲ ਦਾ ਜੈਕਾਰਾ ਗਜਾ ਕੇ ਉਹ ਰਗੜੀ ਦੇਗ ਖੂਹ ਵਿਚ ਸੁੱਟ ਦਿੱਤੀ। ਬੱਸ ਸਾਰੇ ਖੂਹ ਦਾ ਪਾਣੀ ਇਕ ਦਮ ਦੁੱਧ ਜਿਹਾ ਸਫੈਦ ਹੋ ਗਿਆ। ਉਹੋ ਰੰਗ ਉਹਾ ਸੁਆਦ ਉਹ ਮੈਂ ਆਪ ਪੀ ਕੇ ਡਿੱਠਾ ਸੀ। ਜਿਨ੍ਹਾਂ ਇਹ ਪੀਤਾ ਸੀ ਉਨ੍ਹਾਂ ਨੂੰ ਅੱਠ ਪਹਿਰ ਭੁੱਖ ਨਹੀਂ ਸੀ ਲੱਗੀ।

ਸਾਡੀ ਚੌਕੀ ਦਾ ਸਾਰਜੰਟ ਗੋਂਦਾ ਇਸ ਮਗਰ ਵੀ ਲੱਗਾ ਸੀ, ਪਰ ਇਸ ਸ਼ਾਂਤ ਪੁੰਜ ਤੇ ਗੰਭੀਰਤਾ ਭਰੇ ਮਹਾਨ ਜੇਰੇ ਵਾਲੇ ਸੰਤ ਨੇ ਉਸ ਵੱਲ ਅੱਖ ਭਰ ਕੇ ਵੀ ਨਹੀਂ ਸੀ ਡਿੱਠਾ। ਜੋ ਉਸ ਕਿਹਾ ਇਹ ਸੁਣ ਕੇ ਸਬਰ ਨਾਲ ਬਰਦਾਸ਼ਤ ਕਰ ਲਿਆ, ਜੇ ਕਿਤੇ ਇਸ ਨੂੰ ਵੀ ਗੁੱਸਾ ਆ ਜਾਂਦਾ, ਤਦ ?

ਅਸਲ ਵਿਚ ਭੈਣੀ ਸਾਹਿਬ ਦੀ ਚੌਕੀ ਦਾ ਹਰ ਸਿਪਾਹੀ ਆਪਣੇ ਆਪ ਨੂੰ ਬਹੁਤ ਵੱਡਾ ਅਫ਼ਸਰ ਸਮਝਦਾ ਸੀ। ਪਰ ਗੋਂਦੇ ਸਾਰਜੰਟ ਨੂੰ ਤੇ ਇਥੇ ਆ ਕੇ ਖੰਭ ਲੱਗ ਗਏ ਸਨ। ਜਿਹੜਾ ਵੀ ਕੂਕਾ ਆਪਣੇ ਗੁਰੂ ਦੇ ਤੇ ਗੁਰੂ ਅਸਥਾਨ ਦੇ ਦਰਸ਼ਨ ਕਰਨ ਜਾਂਦਾ ਇਹ ਗੋਂਦਾ ਭੁਖੇ ਬਘਿਆੜ ਵਾਂਗ ਟੁੱਟ ਕੇ ਉਸ ਦੇ ਗਲ ਪੈ ਜਾਂਦਾ ਅਤੇ ਜੋ ਕੁਝ ਉਸ ਦੇ ਕੋਲ ਹੁੰਦਾ ਉਹ ਸਭ ਲੁੱਟ ਪੁੱਟ ਕੇ ਟਾਹਰਾਂ ਮਾਰਦਾ ਫਿਰਦਾ। ਇਸ ਲਈ ਕੂਕਿਆਂ ਦੇ ਸਬਰ ਦਾ ਪਿਆਲਾ ਹੁਣ ਲਗ ਭਗ ਭਰ ਚੁੱਕਿਆ

ਸੀ। ਪਰ ਸ਼ਾਂਤ ਪੁੰਜ ਗੁਰੂ ਹਰੀ ਸਿੰਘ ਜੀ ਦੇ ਹੁਕਮ ਨਾਲ, ਇਹ ਅੰਦਰੇ ਅੰਦਰ ਸਭ ਕੁਝ ਜਰੀ ਜਾ ਰਹੇ ਸਨ।

## ੪

ਇਕ ਦਿਨ ਉਹ ਭਗਵਾਨ ਸਿੰਘ ਅੜਬੰਗੀ, ਜੋ ਇਸ਼ਤਿਹਾਰੀ ਮੁਜਰਿਮ ਸੀ, ਦਰਸ਼ਨ ਕਰਨ ਆਇਆ। ਇਹ ਤੇ ਖ਼ੁਦਾ ਜਾਣੇ ਕਿ ਇਸ ਕਦੀ ਡਾਕਾ ਮਾਰਿਆ ਵੀ ਸੀ ਕਿ ਨਹੀਂ ਪਰ ਸਾਡੀ ਪੁਲਿਸ ਕਈ ਡਾਕਿਆਂ ਵਿਚ ਇਸ ਨੂੰ ਗ੍ਰਿਫ਼ਤਾਰ ਕਰਨ ਦੀ ਕੋਸ਼ਿਸ਼ ਵਿਚ ਸੀ।

ਗੋਂਦੇ ਸਾਰਜੰਟ ਨੂੰ ਪਤਾ ਨਹੀਂ ਕਿਸ ਆਣ ਦੱਸਿਆ ਕਿ ਅੱਜ "ਭਗਵਾਨ ਸਿੰਘ ਅੜਬੰਗੀ ਇਥੋਂ ਹੋ ਕੇ ਕੋਟ ਪਿੰਡ ਵੱਲ ਨੂੰ ਜਾ ਰਿਹਾ ਹੈ।"

ਗੋਂਦੇ ਦੇ ਮੂੰਹ ਲਹੂ ਤਾਂ ਪਹਿਲਾਂ ਹੀ ਕਾਫ਼ੀ ਲੱਗ ਚੁੱਕਾ ਸੀ ਪਰ ਇਹ ਗੱਲ ਸੁਣ ਕੇ ਤਾਂ ਉਸ ਦੀਆਂ ਵਾਛਾਂ ਖਿਲ ਗਈਆਂ ਅਤੇ ਉਹ ਤਿਆਰ ਹੋ ਕੇ ਅੜਬੰਗੀ ਦੇ ਮਗਰ ਹੋ ਤੁਰਿਆ, ਨਾਲ ਦੇ ਸਿਪਾਹੀਆਂ ਵਰਜਦਿਆਂ ਕਿਹਾ ਸੀ ਕਿ "ਖਾਨ ਸਾਹਿਬ ਇਕੱਲੇ ਨਾ ਜਾਓ, ਕਿਸੇ ਸਿਪਾਹੀ ਨੂੰ ਨਾਲ ਲੈ ਲਓ।" ਇਹ ਸੁਣ ਕੇ ਉਸ ਬੜੇ ਗ਼ਰੂਰ ਵਿਚ ਆ ਕੇ ਕਿਹਾ ਕਿ "ਤੁਸੀਂ ਮੈਨੂੰ ਏਡਾ ਹੀ ਨਕਾਰਾ ਤੇ ਕਮਜ਼ੋਰ ਸਮਝ ਰਹੇ ਹੋ। ਇਸ ਦੀ ਤੇ ਗੱਲ ਛੱਡੋ ਮੈਂ ਤੇ ਇਹੋ ਜਿਹੇ ਚੌਹ ਚੌਹ ਸਿਖੜਿਆਂ ਨੂੰ ਭੜਾ ਕੇ ਮਾਰ ਸਕਦਾ ਹਾਂ।"

ਇਹ ਉਸ ਦੀ ਸਰਾਸਰ ਹਿਮਾਕਤ ਸੀ। ਉਹ, ਨਾਲ ਕਿਸੇ ਦੂਜੇ ਸਿਪਾਹੀ ਨੂੰ ਇਸ ਲਈ ਨਹੀਂ ਸੀ ਲਿਜਾਣਾ ਚਾਹੁੰਦਾ ਕਿ ਇਕ ਤੇ ਇਹ ਮੈਨੂੰ ਡਰਾਕਲ ਤੇ ਕਮਜ਼ੋਰ ਸਮਝਣਗੇ ਅਤੇ ਦੂਜੀ ਲੁੱਟ ਦੇ ਮਾਲ ਵਿਚੋਂ ਹਿੱਸਾ ਵੀ ਵੰਡਾਉਣਗੇ। ਉਹ ਇਕੱਲਾ ਹੀ ਆਪਣਾ ਡੰਡਾ ਜਿਹਾ ਨਾਲ ਲੈ ਕੇ, ਜਿਸ ਤੇ ਇਸ ਨੂੰ ਬਹੁਤ ਮਾਣ ਸੀ, ਅੜਬੰਗੀ ਦੇ ਮਗਰ ਉਠ ਨੱਸਾ ਅਤੇ ਨੇੜੇ ਜਾ ਕੇ ਲਲਕਾਰਾ ਮਾਰ ਕੇ ਆਖਣ ਲੱਗਾ, "ਕਾਫਰਾ ਸਿਖੜਿਆ, ਜਾਂਦਾ ਕਿੱਥੇ ਹੈਂ, ਜ਼ਰਾ ਖਲੋ ਕੇ ਮੁਕਾਬਲਾ ਤੇ ਕਰ ਕੇ ਵੇਖ? ਫਿਰ ਪਤਾ ਲੱਗੇਗਾ ਕਿ ਕੀ ਭਾ ਪੈਂਦੀ ਹੈ ਅਤੇ ਮੈਂ ਤੇਰੀ ਕਿਵੇਂ ਮਿੱਝ ਕੱਢਦਾ ਹਾਂ?"

ਅੜਬੰਗੀ ਦੀ ਮਰਜ਼ੀ ਨਹੀਂ ਸੀ ਕਿ ਮੁਕਾਬਲਾ ਹੋਵੇ ਤੇ ਗੱਲ ਵਧੇ, ਉਹ ਅਜਿਹੇ ਫਜ਼ੂਲ ਝਗੜੇ ਫ਼ਸਾਦਾ ਤੋਂ ਬਹੁਤ ਹੀ ਬਚ ਕੇ ਰਹਿਣਾ ਚਾਹੁੰਦਾ ਸੀ। ਜਦੋਂ ਦਾ ਉਹ ਗੁਰੂ ਦੀ ਸ਼ਰਨ ਵਿਚ ਆਇਆ ਸੀ, ਹਿੰਸਾ ਜਿਹੇ ਬੇ-ਲੱਜ਼ਤ ਗੁਨਾਹ ਤੋਂ ਉਹ ਬਹੁਤ ਹੀ ਡਰਦਾ ਸੀ। ਉਹ ਆਪਣੇ ਮੁਰਸ਼ਦ ਦੀ ਜ਼ਿਆਰਤ ਕਰਨ ਅਤੇ ਉਸ ਗੁਰੂ ਗੱਦੀ ਤੇ ਕਿਸੇ ਨੂੰ ਬੈਠਿਆਂ ਤੱਕ ਅੱਖੀਆਂ ਠੰਢੀਆਂ ਕਰਨ ਹੀ ਆਇਆ ਸੀ।

ਉਹ ਵੇਖਣ ਆਇਆ ਸੀ ਕਿ ਹੁਣ ਉਸ ਗੁਰ ਅਸਥਾਨ ਦੀ ਕੀ ਹਾਲਤ ਹੈ, ਜਿਸ ਨੂੰ ਸਾਡੀ ਸਰਕਾਰ ਲੁੱਟ ਪੁੱਟ, ਖ਼ਾਲੀ ਕਰ ਕੇ ਬੇ-ਫ਼ਿਕਰ ਹੋਈ ਬੈਠੀ ਸੀ। ਉਸ ਨੂੰ ਹੁਣ ਉਸ ਗੱਦੀ 'ਤੇ, ਉਸੇ ਦੇ ਨਿੱਕੇ ਭਰਾ ਨੂੰ, ਉਸ ਨਾਲੋਂ ਵੀ ਬਾਹਲੇ ਰੂਹਾਨੀਅਤ ਭਰੇ ਜਲਾਲ ਨਾਲ ਬੈਠਾ ਤੱਕ ਪ੍ਰਸੰਨਤਾ ਅਤੇ ਤਸੱਲੀ ਸੀ ਕਿ "ਹੁਣ ਕੂਕਾ ਪੰਥ ਅਮਰ ਹੈ ਅਤੇ ਸਦਾ ਕਾਇਮ ਦਾਇਮ ਰਹੇਗਾ, ਕਿਉਂਕਿ ਇਸ ਦੀਆਂ ਜੜ੍ਹਾਂ ਹਰੀਆਂ ਰੱਖਣ ਲਈ ਆਪ 'ਹਰੀ' ਸਬਰ, ਸ਼ਾਂਤੀ ਅਤੇ ਅਹਿੰਸਾ ਦਾ ਰੂਪ ਧਾਰੀ ਬੈਠਾ ਹੈ।"

ਹੁਣ ਅੜਬੰਗੀ, ਬਾਕੀ ਦੀ ਜ਼ਿੰਦਗੀ ਅਰਾਮ ਤੇ ਚੈਨ ਨਾਲ ਰੱਬ ਦੀ ਭਗਤੀ ਵਿਚ ਬਿਤਾਉਣਾ ਚਾਹੁੰਦਾ ਸੀ। ਉਹ ਭਗਵੇ ਸੰਤ ਵੇਸ ਵਿਚ, ਬੱਪੀਆਣਾ, ਗਦੋਂ ਡੋਬ, ਘੁੱਦ, ਆਦਮ ਵਾਲਾ ਆਦਿ ਪਿੰਡਾਂ ਤੋਂ ਬਾਹਰ ਉਜਾੜ ਰੋਹੀ ਵਿਚ ਹੀ ਰਿਹਾ ਕਰਦਾ ਸੀ, ਜਿਥੇ ਇਸ ਕੋਲ ਕਈ ਦੀਨ ਦੁਖੀਏ, ਰੋਗੀ, ਹਕੂਮਤ ਦੇ ਸਤਾਏ ਹੋਏ ਟਿਕੇ ਰਹਿੰਦੇ ਸਨ, ਜਿਨ੍ਹਾਂ ਦੀ ਇਹ ਵੱਸ ਲਗਦੇ ਪੂਰੀ ਮਦਦ ਕਰਦਾ ਸੀ। ਇਸ ਲਈ ਉਸ ਗੇਂਦੇ ਦੀ ਗੱਲ ਸੁਣ ਕੇ ਬੜੇ ਠਰੰਮੇ ਨਾਲ ਕਿਹਾ, "ਖ਼ਾਨ ਸਾਹਿਬ, ਮੇਰੇ ਗਰੀਬ ਤੋਂ ਤੁਸੀਂ ਕੀ ਲੈਣਾ ਹੈ, ਮੈਂ ਆਪਣੇ ਗੁਰੂ ਦੇ ਦਰਸ਼ਨ ਕਰਨ ਆਇਆ ਸਾਂ ਅਤੇ ਦਰਸ਼ਨ ਕਰ ਕੇ ਤੁਰ ਚਲਿਆ ਹਾਂ, ਹੋਰ ਮੇਰਾ ਕੋਈ ਵੀ ਕੰਮ ਨਹੀਂ। ਔਹ ਲਓ ਦਸ ਰੁਪਈਏ, ਜਾਓ ਜਾ ਕੇ ਆਰਾਮ ਕਰੋ?"

ਗੇਂਦੇ ਰੁਪਈਏ ਤਾਂ ਲੈ ਲਏ ਅਤੇ ਫਿਰ ਲਲਕਾਰਾ ਮਾਰ ਕੇ ਕਿਹਾ, "ਮੈਂ ਇਨ੍ਹਾਂ ਚਕਮਿਆਂ ਵਿਚ ਆਉਣ ਵਾਲਾ ਨਹੀਂ, ਮੈਂ ਤੇ ਤੈਨੂੰ ਗ੍ਰਿਫ਼ਤਾਰ ਕਰ ਕੇ ਫਾਂਸੀ ਦੇ ਤਖ਼ਤੇ ਤੇ ਲਟਕਦਿਆਂ ਵੇਖ ਕੇ ਅੱਖੀਂ ਠੰਢੀਆਂ ਕਰਨੀਆਂ ਚਾਹੁੰਦਾ ਹਾਂ, ਹੋਰ ਮੇਰਾ ਕੋਈ ਮਕਸਦ ਨਹੀਂ। ਇਸ ਲਈ ਹੁਣ ਕਾਇਰਾਂ ਵਾਂਗ ਨਾ ਨੱਸ, ਖਲੋ ਕੇ, ਮਰਦੇ-ਮੈਦਾਨ ਬਣ ਕੇ ਦੋ ਹੱਥ ਦੱਸ।"

ਅੜਬੰਗੀ ਨਾਲੇ ਗੱਲਾਂ ਦਾ ਜਵਾਬ ਦੇਈ ਜਾ ਰਿਹਾ ਸੀ ਨਾਲੇ ਵਾਹੋ ਦਾਹੀ ਨੱਸੀ ਜਾ ਰਿਹਾ ਸੀ। ਗੇਂਦੇ ਦੀ ਇਹ ਹੰਕਾਰ ਭਰੀ ਗੱਲ ਸੁਣ ਕੇ ਵੀ ਉਹ ਸ਼ਾਂਤ ਹੀ ਰਿਹਾ ਸਗੋਂ ਆਪਣੀ ਕੀਮਤੀ ਕਸ਼ਮੀਰੀ ਲੋਈ ਦੇ ਕੇ ਆਖਣ ਲੱਗਾ, "ਖ਼ਾਂ ਸਾਹਿਬ! ਔਹ ਲੋਈ ਲਓ ਤੇ ਮੁੜ ਜਾਓ, ਫਕੀਰਾਂ ਨੂੰ ਨਾ-ਹੱਕ ਤੰਗ ਕਰ ਕੇ ਕੋਈ ਵੀ ਸੁਖੀ ਨਹੀਂ ਰਿਹਾ।"

ਗੇਂਦਾ ਸਮਝਦਾ ਸੀ ਕਿ ਇਹ ਮੇਰੇ ਤੋਂ ਡਰਦਾ, ਵੱਢੀ ਦੇ ਕੇ ਮੋੜਨਾ ਚਾਹੁੰਦਾ ਹੈ, ਪਰ ਅੜਬੰਗੀ ਸ਼ਾਇਦ ਇਹ ਚਾਹੁੰਦਾ ਸੀ ਕਿ ਕਿਵੇਂ ਨਾ ਕਿਵੇਂ ਇਹ ਭੈਣੀ ਦੀ ਹਦੂਦ ਤੋਂ ਪਾਰ ਹੋ ਕੇ, ਗੰਗੂ ਰਾਇ ਦੇ ਕੋਟ ਦੀ ਹੱਦ ਵਿਚ ਆ ਵੜੇ। ਦੋਵੇਂ ਹੁਣ ਭੈਣੀ ਦੀ ਹੱਦ ਟੱਪ ਕੇ ਕੋਟ ਦੀ ਹੱਦ ਵਿਚ ਜਾ ਵੜੇ ਸਨ। ਅੜਬੰਗੀ ਨੇ ਫਿਰ ਵੀ

ਹਲੀਮੀ ਨਾਲ ਹੀ ਕਿਹਾ, "ਖ਼ਾਨ ਸਾਹਿਬ, ਕਿਉਂ ਜ਼ਿਦ ਵਿਚ ਤੇ ਲਾਲਚ ਵਿਚ ਆ ਕੇ ਜਾਨ ਗੁਆ ਰਹੇ ਹੋ, ਅਜੇ ਵੀ ਕੁਝ ਨਹੀਂ ਵਿਗੜਿਆ, ਵਾਪਸ ਮੁੜ ਜਾਓ। ਮੈਂ ਚੋਰ ਨਹੀਂ, ਨਾ ਹੀ ਡਕੈਤ ਹਾਂ, ਗੁਰੂ ਦਾ ਸਿੱਖ ਹਾਂ। ਦਰਸ਼ਨ ਕਰਨ ਆਇਆ ਸਾਂ, ਨਹੀਂ ਕਰਨ ਦੇਂਦੇ, ਜਾਂਦਾ ਪਿਆ ਹਾਂ, ਐਵੇਂ ਫਜ਼ੂਲ ਕਿਉਂ ਮਗਰ ਪੈ ਰਹੇ ਜੇ?" ਪਰ ਕੋਟ ਦੀ ਹੱਦ ਵਿਚ ਪੈਰ ਧਰਦਿਆਂ ਹੀ ਅੜਬੰਗੀ ਦੀ ਚਾਲ ਵਿਚ ਪਤਾ ਨਹੀਂ ਕਿਉਂ ਫ਼ਰਕ ਪੈ ਗਿਆ ਸੀ। ਗੋਂਦੇ ਦੀ ਇਹ ਬਹੁਤ ਵੱਡੀ ਬੇਵਕੂਫ਼ੀ ਤੇ ਹਿਮਾਕਤ ਸੀ ਜੋ ਉਹ ਅੜਬੰਗੀ ਦੇ ਮਗਰ ਇਥੋਂ ਤੀਕ ਗਿਆ ਸੀ ਕਿਉਂਕਿ ਸਾਡੀ ਚੌਕੀ ਦੇ ਕਿਸੇ ਵੀ ਸਿਪਾਹੀ ਨੂੰ ਗੁਰਦੁਆਰੇ ਦੇ ਬੂਹੇ ਤੋਂ ਖ਼ਾਸ ਕਰ ਕੇ ਅਤੇ ਭੈਣੀ ਦੀ ਹਦੂਦ ਤੋਂ ਆਮ ਕਰ ਕੇ ਬਾਹਰ ਪੈਰ ਧਰਨ ਦੀ ਇਜਾਜ਼ਤ ਨਹੀਂ ਸੀ।

ਪਤਾ ਨਹੀਂ ਇਹ ਅੜਬੰਗੀ ਦੀ ਆਪਣੀ ਵਾਕਫ਼ੀਅਤ ਸੀ ਜਾਂ ਉਸ ਦੇ ਗੁਰੂ ਦੀ ਕੋਈ ਉਸ ਨੂੰ ਬਖ਼ਸ਼ੀ ਸੂਝ ਬੂਝ ਸੀ ਜਿਸ ਤੋਂ ਉਸ ਨੂੰ ਇਹ ਪਤਾ ਸੀ ਕਿ ਭੈਣੀ ਦੀ ਹਦੂਦ ਤੋਂ ਬਾਹਰ ਹੋਈ ਕੋਈ ਵੀ ਵਾਰਦਾਤ, ਓਨੀ ਸੰਗੀਨ ਨਹੀਂ ਸੀ ਰਹਿ ਸਕਦੀ ਜਿੰਨੀ ਇਸ ਹਦੂਦ ਦੇ ਅੰਦਰ। ਇਸੇ ਗੱਲ ਨੇ ਉਸ ਦਾ ਅੱਗੇ ਜਾ ਕੇ ਵਾਲ ਨਾ ਵਿੰਗਾ ਹੋਣ ਦਿੱਤਾ ਅਰ ਗੋਂਦੇ ਦੀ ਮੌਤ ਦਾ ਕੁੱਤੇ ਜਿੰਨਾ ਵੀ ਮੁੱਲ ਨਾ ਪਿਆ।

ਉਹ ਕੋਟ ਦੀ ਢੱਕੀ ਵਿਚ ਜਾ ਕੇ ਖੜੋ ਗਿਆ ਅਤੇ ਗੋਂਦੇ ਨੂੰ ਆਖਣ ਲੱਗਾ ਕਿ "ਖ਼ਾਨ! ਅਜੇ ਵੀ ਕੁਝ ਨਹੀਂ ਵਿਗੜਿਆ, ਜਾ ਮੁੜ ਜਾਹ, ਮੈਨੂੰ ਤੇਰੇ ਤੇ ਤਰਸ ਆਉਂਦਾ ਹੈ। ਮੈਂ ਨਹੀਂ ਚਾਹੁੰਦਾ ਕਿ ਮੇਰੇ ਚੀਨੀ ਵਾਲੇ ਪਾਤਸ਼ਾਹ ਦੀ ਪਵਿਤ੍ਰ ਦਾਤ ਮਾਲਾ ਫੇਰਨ ਵਾਲੇ ਹੱਥ, ਤੇਰੇ ਜਿਹੇ ਨਿਪਟ ਹਰਾਮਖ਼ੋਰ ਦੇ ਖ਼ੂਨ ਨਾਲ ਭਰਾਂ। ਮੈਨੂੰ ਡਰ ਹੈ ਕਿ ਤੇਰੇ ਜਿਹੇ ਬੇਈਮਾਨ ਤੇ ਨੀਚ ਦਾ ਖ਼ੂਨ ਮੇਰੇ ਨਿਰਵੈਰ, ਅਹਿੰਸਕ, ਸ਼ਾਂਤ ਮੂਰਤਿ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਕਿਸੇ ਮੁਸ਼ਕਲ ਵਿਚ ਨਾ ਫਸਾ ਦੇਵੇ। ਨਹੀਂ ਤਾਂ ਮੈਨੂੰ ਚਾਹੀਦਾ ਸੀ ਕਿ ਤੇਰੇ ਪਾਪ ਦਾ ਫਲ, ਅੱਜ ਤੋਂ ਬਹੁਤ ਚਿਰ ਪਹਿਲਾਂ ਹੀ ਤੈਨੂੰ ਭੁਗਤਾ ਛਡਦਾ।"

ਗੋਂਦਾ ਇਹ ਸੁਣ ਲੋਹਾ ਲਾਖਾ ਹੋ ਕੇ ਆਖਣ ਲੱਗਾ, "ਸਿਖੜਿਆ! ਗੱਲਾਂ ਨਾ ਬਣਾ, ਹੁਣ ਖ਼ੁਦਾ ਨੂੰ ਯਾਦ ਕਰ, ਤੇਰੀ ਮੌਤ ਤੈਨੂੰ ਏਥੇ ਚੁਕ ਲਿਆਈ ਹੈ। ਮੈਂ ਤੇਰੇ ਜਹਿਆਂ ਚੌਹ ਚੌਹ ਨੂੰ ਭਿੜਾ ਕੇ ਮਾਰ ਸਕਦਾ ਹਾਂ! ਯਾਦ ਰੱਖ, ਜਿਵੇਂ ਅੱਗੇ ਤੁਹਾਡੇ ਗੁਰੂ ਨੂੰ ਕਾਲੇ ਪਾਣੀ ਭੇਜਿਆ ਹੈ ਤਿਵੇਂ ਜੇ ਇਸ ਨੂੰ ਵੀ ਉਸ ਦੇ ਕੋਲ ਨਾ ਪੁਚਾਇਆ ਤਾਂ ਸਾਨੂੰ ਕਿਸ ਕਹਿਣਾ ਹੈ!"

ਅੜਬੰਗੀ ਨੇ ਕਿਹਾ, "ਚੰਗਾ ਹੁਣ ਤੂੰ ਬਹੁਤ ਵਧ ਗਿਆ ਹੈਂ। ਮੈਨੂੰ ਜੋ ਜੀ ਚਾਹੇ ਆਖੀ ਜਾਂਦਾ, ਇਸ ਦਾ ਮੈਨੂੰ ਕੋਈ ਵੀ ਗੁੱਸਾ ਗਿਲਾ ਨਹੀਂ ਸੀ, ਪਰ ਮੈਂ ਆਪਣੇ ਪਾਤਸ਼ਾਹ ਗੁਰੂਦੇਵ ਦੀ ਸ਼ਾਨ ਵਿਚ ਕੋਈ ਵੀ ਬੇਅਦਬ ਲਫ਼ਜ਼ ਬਰਦਾਸ਼ਤ

ਨਹੀਂ ਕਰ ਸਕਦਾ। ਹੁਣ ਤੂੰ ਜਿਸ ਖ਼ੁਦਾ, ਪੈਗੰਬਰ, ਮੁਰਸ਼ਦ ਨੂੰ ਯਾਦ ਕਰਨਾ ਚਾਹੁੰਦਾ ਹੈਂ ਕਰ ਲੈ, ਨਿਮਾਜ਼-ਕਲਮਾ ਪੜ੍ਹ ਕੇ ਆਪਣੇ ਗੁਨਾਹਾਂ ਦੀ ਤਲਾਫ਼ੀ ਲਈ ਮਾਫ਼ੀ ਮੰਗ ਲੈ। ਤੇਰੀ ਮੌਤ ਮੇਰੇ ਹੱਥੋਂ ਹੀ ਲਿਖੀ ਹੋਈ ਸੀ। ਇਸ ਲਈ ਤਕੜਾ ਹੋ ਤੇ ਵਾਰ ਕਰ। ਫਿਰ ਨਾ ਕਹੀਂ ਮੈਨੂੰ ਕੋਈ ਮੌਕਾ ਨਾ ਮਿਲਿਆ ਅਤੇ ਮੈਂ ਅਭੋਲ ਹੀ ਮਾਰਿਆ ਗਿਆ।"

ਗੋਂਦੇ ਨੇ ਪੂਰੇ ਜ਼ੋਰ ਨਾਲ ਵਾਰ ਕੀਤਾ ਪਰ ਸਿੰਘ ਨੇ ਆਪਣਾ ਖੂੰਡਾ ਅੱਗੇ ਕਰ ਦਿੱਤਾ। ਅਰ ਕਿਹਾ, "ਤਕੜਾ ਹੋ, ਦੂਜਾ ਵਾਰ ਵੀ ਕਰ ਲੈ।"

ਗੋਂਦੇ ਫਿਰ ਪੂਰੇ ਜ਼ੋਰ ਨਾਲ ਅੱਡੀਆਂ ਉਲਾਰ, ਪੱਬਾਂ ਪਰਨੇ ਹੋ ਕੇ ਪੂਰੀ ਹਿੰਮਤ ਜੋੜ ਕੇ ਦੂਜਾ ਵਾਰ ਕੀਤਾ, ਪਰ ਸਿੰਘ ਨੇ ਪੈਂਤੜਾ ਬਦਲ ਕੇ ਉਹ ਵੀ ਨਿਕੰਮਾ ਕਰ ਦਿੱਤਾ। ਫਿਰ ਵੀ ਧੀਰਜ ਨਾਲ ਕਿਹਾ, "ਖ਼ਾਨ ਸਾਹਿਬ! ਤੇਰੀ ਤਾਕਤ ਦਾ ਪਤਾ ਮੈਨੂੰ ਲਗ ਗਿਆ ਹੈ ਅਤੇ ਤੈਨੂੰ ਵੀ ਮੇਰੀ ਸ਼ਕਤੀ ਜਚ ਗਈ ਹੋਵੇਗੀ। ਅਜੇ ਵੀ ਵਕਤ ਹੈ, ਵਾਪਸ ਮੁੜ ਜਾਓ। ਫ਼ਕੀਰਾਂ ਨੂੰ ਤੰਗ ਕਰਕੇ ਕੀ ਲੈਣਾ ਹੈ, ਜਾਓ, ਨਾ ਦੁਖੀ ਕਰੋ ਰੱਬ ਦੇ ਬੰਦਿਆਂ ਨੂੰ।"

ਪਰ ਗੋਂਦੇ ਫਿਰ ਵੀ ਹੈਂਕੜ ਨਾਲ ਕਿਹਾ, "ਕਾਫ਼ਰ ਸਿਖੜਿਆ, ਕੀ ਹੋਇਆ ਜੇ ਮੇਰੇ ਦੋਵੇਂ ਵਾਰ ਤੈਂ ਝੱਲ ਲਏ ਹਨ, ਅਜੇ ਕੁਝ ਨਹੀਂ ਹੋਇਆ। ਮੈਂ ਹੁਣੇ ਤੇਰੀ ਜਾਨ ਕੱਢ ਕੇ, ਮੂਤਰ ਨਾਲ ਇਹ ਤੇਰੀ ਦਾਹੜੀ ਮੁੰਨ ਕੇ, ਸਰਕਾਰ ਤੋਂ ਇਨਾਮ ਨਾ ਲਿਆ ਤਾਂ ਮੈਨੂੰ ਕਿਸ ਗੋਂਦੇ ਖ਼ਾਂ ਕਹਿਣਾ ਏ, ਗੱਲਾਂ ਨਾ ਬਣਾ, ਵਾਰ ਕਰ?"

ਭਗਵਾਨ ਸਿੰਘ ਨੇ ਕਿਹਾ, "ਚੰਗਾ ਫਿਰ ਜੇ ਤੂੰ ਨਹੀਂ ਬਚਣਾ ਚਾਹੁੰਦਾ ਤੇ ਬਦੋ ਬਦੀ ਮੌਤ ਦੇ ਮੂੰਹ ਵਿਚ ਜਾਣਾ ਹੀ ਚਾਹੁੰਦਾ ਹੈਂ ਤਾਂ ਤੇਰੀ ਮਰਜ਼ੀ, ਮੈਂ ਨਹੀਂ ਸਾਂ ਚਾਹੁੰਦਾ ਕਿ ਤੇਰੇ ਜਿਹੇ ਬੇਈਮਾਨ ਤੇ ਕੁਸੱਤੀ ਦੇ ਖ਼ੂਨ ਨਾਲ ਆਪਣੇ ਹੱਥ ਭਰਾਂ, ਮੈਂ ਫਿਰ ਭੀ ਤੇਨੂੰ ਮੁੜ ਜਾਣ ਦੀ ਸਲਾਹ ਦਿੰਦਾ ਹਾਂ, ਜੇ ਨਹੀਂ ਤਾਂ ਤੀਜਾ ਵਾਰ ਕਰਨ ਦੀ ਖੁਲ੍ਹ ਦਿੰਦਾ ਹਾਂ, ਆਖੀਂ ਨਾ ਕਿ ਮੈਂ ਐਵੇਂ ਹੀ ਮਾਰਿਆ ਗਿਆ।"

ਗੋਂਦੇ ਨੇ ਬਕਦੇ ਬਕਦੇ, ਗਾਲ੍ਹਾਂ ਦਿੰਦੇ ਅਤੇ ਗੁੱਸੇ ਵਿਚ ਭਰੇ ਪੀਤੇ ਨੇ ਤੀਜਾ ਵਾਰ ਫਿਰ ਕੀਤਾ। ਅੜਬੰਗੀ ਨੇ ਉਹ ਵੀ ਆਪਣੇ ਖੂੰਡੇ ਤੇ ਝੱਲ ਕੇ ਨਕਾਰਾ ਕਰ ਦਿੱਤਾ। ਸੋਟੇ ਤੇ ਸੋਟਾ ਅਜਿਹੇ ਜ਼ੋਰ ਨਾਲ ਵੱਜਾ, ਕਿ ਉਸਦੇ ਹੱਥ ਝੁਣਝੁਣਾ ਕੇ ਝੂਠੇ ਜਿਹੇ ਪੈ ਗਏ। ਤਿੰਨੇ ਵਾਰ ਸੋਟੇ ਤੇ ਵਾਰ ਝੱਲ ਕੇ ਸਿੰਘ ਨੇ ਪੈਂਤੜਾ ਬਦਲਕੇ ਅਜਿਹੇ ਜ਼ੋਰ ਨਾਲ ਖੂੰਡਾ ਗੋਂਦੇ ਦੀ ਪੁੜਪੜੀ ਵਿਚ ਮਾਰਿਆ ਕਿ ਉਹ ਲਾਟੂ ਵਾਂਗ ਭੁਆਂਟਣੀ ਖਾ ਕੇ ਚਾਰੇ ਸ਼ਾਨੇ ਚਿਤ, ਮਾਂ ਧਰਤੀ ਦੀ ਗੋਦ ਵਿਚ ਲੇਟ ਕੇ ਦਮ ਤੋੜਨ ਲੱਗ ਪਿਆ। ਅੱਖ ਝਮਕਣੀ ਵਿਚ ਹੀ ਇਹ ਸਭ ਕੁਝ ਹੋ ਗਿਆ। ਤਦੇ ਪਤਾ ਲੱਗਾ, ਜਦ ਗੋਂਦੇ ਦੀ ਛਾਤੀ ਤੇ ਸਵਾਰ ਹੋ ਕੇ ਅੜਬੰਗੀ ਚਾਕੂ ਨਾਲ ਗੋਂਦੇ

ਦੇ ਗਰਮ ਗਰਮ ਖ਼ੂਨ ਦੀਆਂ ਚੂਲੀਆਂ ਭਰ ਭਰ ਪੀ ਰਿਹਾ ਸੀ ਅਤੇ ਨਾਲੇ ਕਿਸੇ ਖ਼ਾਸ ਰੰਗ ਰੱਤੜੇ ਜਲਾਲ ਵਿਚ ਗਾ ਰਿਹਾ ਸੀ:

ਦੇਹ ਸ਼ਿਵਾ ਬਰ ਮੋਹਿ ਇਹੈ, ਸ਼ੁਭ ਕਰਮਨ ਤੇ ਕਬਹੂੰ ਨਾ ਟਰੋਂ।
ਨਾ ਡਰੋਂ ਅਰਿ ਸੋਂ ਜਬ ਜਾਇ ਲਰੌਂ, ਨਿਸਚੈ ਕਰ ਅਪਨੀ ਜੀਤ ਕਰੌਂ।
ਅਰ ਸਿਖਹੋਂ ਅਪਨੇ ਹੀ ਮਨ ਕੋ, ਇਹ ਲਾਲਚ ਹੈ ਗੁਨ ਤਉ ਉਚਰੋਂ।
ਜਬ ਆਵ ਕੀ ਔਧ ਨਿਦਾਨ ਬਨੈ, ਅਤ ਹੀ ਰਣ ਮੈਂ ਤਬ ਜੂਝ ਮਰੋਂ।

## ੫

ਅੱਜ ਪਤਾ ਨਹੀਂ ਕਿਸ ਮੁਖ਼ਬਰ ਨੇ ਆ ਦਸਿਆ ਕਿ ਜਿਸ ਦੀ ਭਾਲ ਵਿਚ ਤੁਸੀਂ ਬਉਰੇ ਤੇ ਸਉਦਾਈ ਹੋਏ ਫਿਰਦੇ ਹੋ, ਅਤੇ ਜਿਸ ਦੀ ਗ੍ਰਿਫਤਾਰੀ ਦਾ ਦਸ ਹਜ਼ਾਰ ਰੁਪਿਆ ਇਨਾਮ ਰਖਿਆ ਹੋਇਆ ਹੈ, ਉਹ ਭਗਵਾਨ ਸਿੰਘ ਅੜਬੰਗੀ ਗੱਦਾਂ ਡੋਬ, ਆਦਮ ਵਾਲਾ, ਘੁੱਦ, ਭੇਡ ਵਾਲੀ ਤੇ ਨੀਲਿਆਂ ਵਾਲੀ, ਰਿਆਸਤ ਬਹਾਵਲ ਪੁਰ ਤੇ ਜ਼ਿਲ੍ਹਾ ਫੀਰੋਜ਼ ਪੁਰ ਦੇ ਪਿੰਡਾਂ ਵਿਚ ਨਿਰਭੈ ਤੇ ਆਜ਼ਾਦ ਉਜਾਗਰ ਪਿਆ ਫਿਰਦਾ ਹੈ।

ਇਹ ਸੁਣ ਕੇ ਸੁਪ੍ਰਡੈਂਟ ਸਾਹਿਬ ਬਹਾਦਰ ਬਹੁਤ ਹੀ ਪ੍ਰਸੰਨ ਹੋਏ ਅਤੇ ਉਨ੍ਹਾਂ ਐਤਕਾਂ ਆਪ ਨਾਲ ਜਾਣ ਦਾ ਪ੍ਰੋਗਰਾਮ ਬਣਾ ਲਿਆ। ਮੇਰੇ ਤੇ ਕਿਉਂਕਿ ਬਾਰਬਰਟਨ ਸਾਹਿਬ ਬਹਾਦਰ ਬਹੁਤ ਪ੍ਰਸੰਨ ਸਨ, ਇਸ ਲਈ ਮੇਰੀ ਵਫ਼ਾਦਾਰੀ ਦੇ ਖ਼ਿਆਲ ਨਾਲ ਮੈਨੂੰ ਵੀ ਨਾਲ ਚਲਣ ਦਾ ਹੁਕਮ ਅਤਾ ਫ਼ੁਰਮਾਇਆ।

ਸਾਹਿਬ ਬਹਾਦਰ ਦੇ ਹੁਕਮ ਅਨੁਸਾਰ ਭਾਵੇਂ ਮੈਂ ਜਾਣ ਲਈ ਤਿਆਰੀ ਕਰ ਰਿਹਾ ਹਾਂ ਅਤੇ ਨਾਲ ਆਪਣੇ ਹੰਢੇ ਵਰਤੇ ਤੇ ਅਜ਼ਮਾਏ ਹੋਏ ਜਾਸੂਸੀ ਅਮਲੇ ਨੂੰ ਵੀ ਲੈ ਜਾ ਰਿਹਾ ਹਾਂ, ਪਰ ਇਹ ਚਿਟੇ ਤੇ ਕਾਲਾ ਲਿਖ ਦਿੰਦਾ ਹਾਂ ਕਿ ਅੱਵਲ ਤਾਂ ਉਸ ਸਾਡੇ ਹੱਥ ਹੀ ਨਹੀਂ ਲਗਣਾ, ਕਿਉਂਕਿ ਉਹ ਗ਼ਰੀਬਾਂ ਦਾ ਬਹੁਤ ਮਦਦਗਾਰ, ਦੁਖੀਆਂ ਦਾ ਸਹਾਰਾ ਅਤੇ ਦੀਨਾਂ ਦਾ ਬੰਧੂ ਹੈ, ਬਹੁਤ ਚਲਾਕ ਤੇ ਸਿਆਣਾ ਹੈ। ਇਲਾਕੇ ਦੇ ਕਿਸੇ ਵੀ ਬੰਦੇ ਨੇ ਸਾਨੂੰ ਇਹ ਦੱਸਣ ਲਈ ਤਿਆਰ ਨਹੀਂ ਹੋਣਾ ਕਿ ਉਹ ਕਿਥੇ ਰਹਿੰਦਾ ਹੈ। ਜੇ ਕਿਸੇ ਕਾਰਣ ਉਹ ਸਾਡੇ ਕਾਬੂ ਆ ਵੀ ਗਿਆ, ਫਿਰ ਵੀ ਉਸ ਦਾ ਵਾਲ ਵਿੰਗਾ ਨਹੀਂ ਹੋ ਸਕਣਾ ਅਤੇ ਗੋਦੇ ਦੀ ਮੌਤ ਦਾ ਕੁਤੇ ਜਿੰਨਾ ਵੀ ਮੁੱਲ ਨਹੀਂ ਪੈਣਾ। ਇਹ ਥੋੜ੍ਹਾ ਜਿਹਾ ਇਤਿਹਾਸ ਜਾਂ ਕਹਾਣੀ ਲਿਖਣ ਤੋਂ ਮੇਰਾ ਭਾਵ ਇਹ ਹੈ ਕਿ ਜਿਸ ਕੰਮ ਲਈ ਸੁਪ੍ਰਡੈਂਟ ਸਾਹਿਬ ਬਹਾਦਰ ਨੇ ਹੁਕਮ ਦਿੱਤਾ ਹੈ, ਉਸ ਦੀ ਸਹੀ ਅਸਲੀਅਤ ਦੱਸ ਦਿਆਂ।

ਮੈਂ ਜਲਦੀ ਜਲਦੀ ਲੋੜ ਅਨੁਸਾਰ ਸਾਮਾਨ ਲੈ ਕੇ ਤਿਆਰ ਹੋ ਕੇ ਦਫ਼ਤਰ

ਆ ਗਿਆ। ਮੇਰੇ ਨਾਲ ਚਾਰ ਆਹਲਾ ਜਾਸੂਸ ਤੇ ੧੦ ਸਿਪਾਹੀ ਜੋ ਅਸਲੇ ਨਾਲ ਪੂਰੀ ਤਰ੍ਹਾਂ ਲੈਸ ਸਨ, ਹੋਰ ਵੀ ਸਨ। ਸਾਹਿਬ ਬਹਾਦਰ ਨੇ ਆਪਣਾ ਕੁਝ ਹੋਰ ਅਮਲਾ ਵੀ ਨਾਲ ਲੈ ਲਿਆ। ਅਸੀਂ ਸਾਰੇ ਸਾਦੇ ਕਪੜਿਆਂ ਵਿਚ ਲੁਧਿਆਣੇ ਤੋਂ ਮੁਕਤਸਰ ਜਾ ਰਹੇ। ਸਾਹਿਬ ਨੇ ਡਾਕ ਬੰਗਲੇ ਵਿਚ ਡੇਰਾ ਲਾਇਆ, ਮੈਂ ਉਨ੍ਹਾਂ ਦੇ ਕੋਲ ਹੀ ਠਹਿਰਿਆ, ਬਾਕੀ ਥਾਣੇਦਾਰ ਤੇ ਸਿਪਾਹੀ ਥਾਣੇ ਵਿਚ ਰਹੇ। ਮੈਂ ਸਾਹਿਬ ਤੋਂ ਅਜਾਜ਼ਤ ਲੈ ਕੇ ਕੂਕਿਆਂ ਦੇ ਡੇਰੇ ਗਿਆ ਕਿ ਸ਼ਾਇਦ ਇਥੋਂ ਕੋਈ ਸੂਹ ਲਗ ਸਕੇ। ਮੈਂ ਪੂਰੀ ਤਰ੍ਹਾਂ ਕੂਕਿਆਂ ਦੇ ਪਹਿਰਾਵੇ ਵਿਚ ਸਾਂ। ਮੈਂ ਅਜੇ ਡੇਰੇ ਵਿਚ ਪੈਰ ਹੀ ਧਰਿਆ ਸੀ ਕਿ ਇਕ ਨੌਜਵਾਨ ਜਿਹੇ ਅਧਖੜ ਕੂਕੇ ਨੂੰ ਵੇਖ ਕੇ ਮੈਂ ਫ਼ਤਹ ਬੁਲਾਈ। ਉਸ ਨੇ ਫਤਹ ਦਾ ਜਵਾਬ ਹੱਥ ਜੋੜ ਕੇ ਦਿੱਤਾ। ਫਿਰ ਮੇਰੇ ਵੱਲ ਭੇਦ ਭਰੀ ਨਜ਼ਰ ਨਾਲ ਮੁਸਕ੍ਰਾਂਦਿਆਂ ਕਿਹਾ, "ਤੁਸੀਂ ਸ੍ਰੀਮਾਨ ਸੰਤ ਭਗਵਾਨ ਸਿੰਘ ਅੜਬੰਗੀ ਨੂੰ ਲੱਭਣ ਆਏ ਜੇ? ਉਹ ਇਥੇ ਨਹੀਂ ਆਇਆ ਅਤੇ ਨਾ ਹੀ ਇਥੇ ਦਾ ਰਹਿਣ ਵਾਲਾ ਕੋਈ ਉਨ੍ਹਾਂ ਬਾਬਤ ਕੁਝ ਜਾਣਦਾ ਹੀ ਹੈ।"

ਮੈਨੂੰ ਉਸ ਕੂਕੇ ਤੇ ਬੜਾ ਗੁੱਸਾ ਆਇਆ ਤੇ ਹੈਰਾਨੀ ਵੀ ਹੋਈ, ਮੈਨੂੰ ਉਸ ਪਛਾਣ ਕਿਵੇਂ ਲਿਆ? ਫਿਰ ਉਸ ਨੂੰ ਇਹ ਕਿਸ ਦੱਸ ਦਿੱਤਾ ਕਿ ਮੈਂ ਅੜਬੰਗੀ ਨੂੰ ਲੱਭਣ ਆਇਆ ਹਾਂ! ਜਦ ਕਿ ਇਸ ਗੱਲ ਨੂੰ ਜਾਂ ਮੈਂ ਜਾਣਦਾ ਹਾਂ ਜਾਂ ਸਾਹਿਬ, ਹੋਰ ਤਾਂ ਸਾਡੇ ਨਾਲ ਦੇ ਸਿਪਾਹੀ ਵੀ ਨਹੀਂ ਸਨ ਜਾਣਦੇ ਕਿ ਅਸੀਂ ਕਿਸ ਕੰਮ ਆਏ ਹਾਂ! ਬਾਰਬਰਟਨ ਸਾਹਿਬ ਨੂੰ ਸਾਰੇ ਕੂਕੇ ਚੰਗੀ ਤਰ੍ਹਾਂ ਜਾਣਦੇ ਸਨ, ਹੋ ਸਕਦਾ ਹੈ ਕਿ ਉਸ ਨੂੰ ਵੇਖ ਕੇ ਹੀ ਕੂਕਿਆਂ ਕਿਆਸ ਕਰ ਲਿਆ ਹੋਵੇ ਕਿ ਅਸੀਂ ਇਸੇ ਕੰਮ ਲਈ ਆਏ ਹਾਂ। ਮੈਂ ਆਪਣੇ ਵੱਲ ਡਿਠਾ, ਫਿਰ ਉਸ ਕੂਕੇ ਵੱਲ ਡਿਠਾ, ਉਸ ਦੇ ਚਿਹਰੇ ਤੇ ਦੇਸ਼ ਭਗਤੀ ਭਰੀ ਰੂਹਾਨੀਅਤ ਦਾ ਜਲਾਲ ਸੀ, ਮੇਰੇ ਮੂੰਹ ਤੇ ਗ਼ੁਲਾਮੀ ਤੇ ਦੇਸ਼ ਧ੍ਰੋਹਤਾ ਦੇ ਕਾਲੇ ਧੱਬੇ ਸਨ। ਮੈਨੂੰ ਉਥੋਂ ਵਾਪਸ ਪਰਤਣਾ ਮੁਸ਼ਕਲ ਹੋ ਗਿਆ, ਮੇਰੇ ਪੈਰ ਮਣ ਮਣ ਭਾਰੇ ਹੋ ਗਏ।

ਮੁਕਤਸਰ ਤੋਂ ਅਸੀਂ ਦੋ ਹਿੱਸਿਆਂ ਵਿਚ ਹੋ ਗਏ ਅਤੇ ਮੁੜ ਮੈਕਲੋਡ ਗੰਜ ਰੋਡ ਮਿਲਣ ਦਾ ਪ੍ਰੋਗਰਾਮ ਨਿਸਚਿਤ ਕੀਤਾ। ਮੁਖਬਰ ਨੇ ਕਿਉਂਕਿ ਗੱਦੋਂ ਡੋਬ, ਆਦਮ ਵਾਲਾ, ਨੀਲਿਆਂ ਵਾਲੀ, ਭੇਡ ਵਾਲੀ, ਇਹ ਦੋਵੇਂ ਪਿੰਡ ਬਹਾਵਲ ਪੁਰ ਸਟੇਟ ਦੇ ਭੋਏ ਵਾਲੀ, ਜਿਸ ਨੂੰ ਮੈਕਲੋਡ ਗੰਜ ਰੋਡ ਆਖਦੇ ਹਨ, ਦੇ ਨਜ਼ਦੀਕ ਹਨ, ਇਨ੍ਹਾਂ ਪਿੰਡਾਂ ਦਾ ਪਤਾ ਦਿਤਾ ਸੀ, ਇਸ ਲਈ ਸਾਹਿਬ ਨੇ ਮੈਨੂੰ ਰੁਪਾਣਾ, ਅਬਲ ਖੁਰਾਣਾ, ਮਲੋਟ, ਦੂਹਾ, ਫੂਲੇ ਵਾਲ ਆਦਿ ਪਿੰਡਾਂ ਵਿਚਦੀ ਹੁੰਦਿਆਂ ਹੋਇਆਂ ਭੋਏ ਵਾਲੀ ਇਕੱਠੇ ਹੋਣ ਦਾ ਹੁਕਮ ਦਿੱਤਾ। ਜਿਸ ਪਿੰਡ ਮੈਂ ਜਾਂਦਾ, ਕੂਕਿਆਂ ਨੂੰ ਪਹਿਲੋਂ ਹੀ ਪਤਾ ਲੱਗ ਜਾਂਦਾ ਕਿ ਮੈਂ ਅੜਬੰਗੀ ਨੂੰ ਫੜਨ ਲਈ

ਆਇਆ ਹਾਂ। ਮੈਂ ਭੇਡ ਵਾਲੀ, ਨੀਲਿਆਂ ਵਾਲੀ ਤੇ ਘੁੱਦੀ ਉਚੇਚੇ ਤੌਰ ਤੇ ਜਾਣਾ ਚਾਹੁੰਦਾ ਸੀ, ਕਿਉਂਕਿ ਨੀਲਿਆਂ ਵਾਲੀ ਦਾ ਜ਼ੈਲਦਾਰ ਗੁਰਮੁਖ ਸਿੰਘ ਪਹਿਲਾਂ ਤਾਂ ਕੂਕਾ ਹੁੰਦਾ ਸੀ ਪਰ ਸਾਡੀ ਤਸ਼ੱਦਦ ਦੀ ਪਾਲਿਸੀ ਤੇ ਕੂਕਿਆਂ ਨੂੰ ਬਾਗ਼ੀ ਕਰਾਰ ਦੇਣ ਵਾਲੀ ਨੀਤੀ ਤੋਂ ਡਰਦਾ ਸਿੰਘ ਸਭਾ ਵਿਚ ਜਾ ਰਲਿਆ ਸੀ। ਪਰ ਇਸ ਦਾ ਭਰਾ ਮਾਹੀ ਸਿੰਘ ਅਜੇ ਵੀ ਨਾ ਕੇਵਲ ਕੂਕਾ ਹੀ ਸੀ, ਸਗੋਂ ਕੂਕਿਆਂ ਵਿਚ ਖਾਸਾ ਮੰਨਿਆ ਪ੍ਰਮੰਨਿਆਂ ਹੋਇਆ ਸੀ। ਮੈਨੂੰ ਇਸ ਥਾਂ ਤੋਂ ਕਾਫ਼ੀ ਕੁਝ ਅੜਬੰਗੀ ਦਾ ਖੁਰਾ ਖੋਜ ਲੱਭਣ ਦੀ ਆਸ ਸੀ। ਜਦ ਮੈਂ ਨੀਲਿਆਂ ਵਾਲੀ ਨੂੰ ਜਾਣ ਲਈ ਇਕ ਉਜਾੜ ਜਿਹੇ ਵਿਚ ਪੁਜਾ। ਇਥੇ ੭-੮ ਮੀਲ ਦੇ ਨੇੜੇ ਤੇੜੇ ਕੋਈ ਵੀ ਪਿੰਡ ਨਹੀਂ ਸੀ ਅਤੇ ਨਾ ਹੀ ਕਿਤੇ ਪੀਣ ਲਈ ਮਿਠੇ ਪਾਣੀ ਦਾ ਹੀ ਕੋਈ ਟਿਕਾਣਾ ਸੀ। ਇਸ ਥਾਂ ਹਰਨਾਮ ਸਿੰਘ ਕੂਕੇ ਨੇ ਸਿਆੜ੍ਹ ਜ਼ਿਲ੍ਹਾ ਲੁਧਿਆਣਾ ਤੋਂ ਆ ਕੇ ਇਕ ਪਿੰਡ ਬੱਧਾ ਸੀ, ਜਿਸ ਨੂੰ ਘੁੱਦਾਂ ਜਾਂ ਘੁੱਦ ਕਰਕੇ ਸਦਿਆ ਜਾਂਦਾ ਸੀ, ਹਰਨਾਮ ਸਿੰਘ ਬਹੁਤ ਨਿਡਰ ਤੇ ਬਲਵਾਨ ਬੰਦਾ ਸੀ। ਜਿਸ ਤੋਂ ਇਸ ਇਲਾਕੇ ਦੇ ਸਾਰੇ ਬਦਮਾਸ਼ ਡਰਦੇ ਸਨ। ਇਹ ਆਪ ਨਾ ਚੋਰੀ ਕਰਦਾ ਸੀ, ਨਾ ਚੋਰੀ ਦਾ ਮਾਲ ਹੀ ਲੈਂਦਾ ਸੀ ਪਰ ਜੇ ਕੋਈ ਵਾਰਦਾਤ ਜਾਂ ਜ਼ੁਲਮ ਕਰਕੇ ਇਸ ਦੇ ਕੋਲ ਆ ਜਾਂਦਾ ਸੀ, ਉਸ ਨੂੰ ਫਿਰ ਰੱਬ ਹੀ ਭਾਵੇਂ ਲੈ ਲਵੇ ਹੋਰ ਇਹ ਕਿਸੇ ਨੂੰ ਵੀ ਦਵਾਲ ਨਹੀਂ ਸੀ। ਜੂਹ ਖੁਲ੍ਹੀ ਤੇ ਲਵੇਰਾ ਆਮ ਸੀ। ਇਸ ਦਾ ਲੰਗਰ ਹਰ ਇਕ ਲਈ ਇਕ-ਸਮਾਨ ਖੁਲ੍ਹਾ ਸੀ। ਭੁਖੇ ਨੂੰ ਰੋਟੀ ਦੇਣਾ ਇਹ ਆਪਣਾ ਧਰਮ ਸਮਝਦਾ ਸੀ, ਫਿਰ ਭਾਵੇਂ ਉਹ ਗਊ ਘਾਤਕ ਬੁਚੜ ਵੀ ਕਿਉਂ ਨਾ ਹੋਵੇ। ਇਸ ਦਾ ਪਿੰਡ ਇਕ ਰੇਤ ਦੇ ਉਚੇ ਟਿਬੇ ਉੱਤੇ ਸੀ। ਜਿਸ ਦੇ ਨੇੜੇ ਤੇੜੇ ਪਾਣੀ ਦਾ ਨਾਂ ਨਿਸ਼ਾਨ ਨਹੀਂ ਸੀ। ਇਹ ੮-੧੦ ਮੀਲ ਤੋਂ ਊਠਾਂ ਉੱਤੇ ਪਾਣੀ ਲਿਆਇਆ ਕਰਦਾ ਸੀ। ਸਾਡੇ ਮੁਖ਼ਬਰ ਨੇ ਅੜਬੰਗੀ ਦੀ ਠਾਹਰ ਆਮ ਤੌਰ ਤੇ ਇਥੇ ਹੀ ਦਸੀ ਸੀ। ਉਹ ਆਂਹਦਾ ਸੀ ਕਿ ਇਥੇ ਨਜ਼ਦੀਕ ਹੀ ਉਸ ਨੇ ਰੋਹੀ ਵਿਚ ਇਕ ਕੁੱਲੀ ਪਾਈ ਹੋਈ ਹੈ ਜਿਥੇ ਉਹ ਮੌਜ ਨਾਲ ਬੇ-ਫਿਕਰ ਲੁਟ ਮਾਰ ਕਰਕੇ ਖਾਂਦਾ ਪੀਂਦਾ ਹੈ ਪਰ ਇਥੇ ਆ ਕੇ ਤਾਂ ਮੈਨੂੰ ਸਗੋਂ ਹੋਰ ਵੀ ਨਿਸਚਾ ਹੋ ਗਿਆ ਹੈ ਕਿ ਅਸੀਂ ਉਸ ਨੂੰ ਲੱਭ ਨਹੀਂ ਸਕਾਂਗੇ ਕਿਉਂਕਿ ਇਸ ਇਲਾਕੇ ਵਿਚ ਲੋਕੀਂ ਉਸ ਨੂੰ ਰੱਬ ਵਾਂਗ ਪੂਜਦੇ ਹਨ। ਸਾਨੂੰ ਉਸ ਦੀ ਕੋਈ ਵੀ ਸੂਹ ਨਹੀਂ ਮਿਲ ਰਹੀ। ਪੁਛੀਏ ਕਿਸ ਨੂੰ ? ਜਦ ਕਿ ਬਿਨਾਂ ਪੁਛੇ ਹੀ ਬੰਦੇ ਤਾਂ ਇਕ ਪਾਸੇ ਰਹੇ ਸਾਨੂੰ ਤੇ ਇਸ ਇਲਾਕੇ ਦੇ ਜਾਨਵਰ ਵੀ ਦੰਦੀਆਂ ਚਿੜਾਉਂਦੇ ਹੋਏ ਆਖਦੇ ਪਏ ਸਨ - ਜ਼ਰਾ ਤਕੋ ਨਾ! ਇਹ ਸਾਡੇ ਅੰਨਦਾਤਾ ਤੇ ਰਖਵਾਲੇ, ਪਿਆਰ ਤੇ ਅਹਿੰਸਾ ਦੇ ਸਾਕਾਰ ਅਵਤਾਰ, ਗ਼ਰੀਬਾਂ ਦੇ ਪ੍ਰਿਤਪਾਲਕ ਸੰਤ ਭਗਵਾਨ ਸਿੰਘ ਜੀ ਨੂੰ ਗ੍ਰਿਫ਼ਤਾਰ ਕਰਨ ਆਏ ਜੇ ? ਸ਼ਰਮ ਤੇ ਨਹੀਂ ਜੇ ਆਉਂਦੀ ? ਖ਼ੈਰ!

## ੬

ਹਾੜ ਦੇ ਦਿਹਾੜੇ ਸਨ। ਗਰਮੀ ਤੇ ਲੂ ਫੂਕਦੀ ਜਾਂਦੀ ਸੀ। ਅਚਾਨਕ ਪੂਰੇ ਵਲੋਂ ਅਜਿਹੇ ਜ਼ੋਰ ਦੀ ਕਾਲੀ ਬੋਲੀ ਮਸਿਆ ਦੀ ਰਾਤ ਨਾਲੋਂ ਵੀ ਡਰਾਉਣੀ ਅਨ੍ਹੇਰੀ ਆਈ ਕਿ ਹੱਥ ਪਸਾਰਿਆ ਵੀ ਨਜ਼ਰ ਨਹੀਂ ਸੀ ਆਉਂਦਾ। ਘੱਟਾ, ਪੋਲ੍ਹੀ ਦੇ ਕੰਡਿਆਂ ਤੇ ਝਾੜਾਂ ਦੀਆਂ ਝਿੰਗਾਂ ਨੇ ਮੇਰਾ ਨਕ ਦਮ ਕਰ ਦਿੱਤਾ। ਮੇਰਾ ਹੁਲੀਆ ਵਿਗੜ ਗਿਆ। ਮੇਰੇ ਸਾਰੇ ਦੇ ਸਾਰੇ ਸਾਥੀ, ਇਸ ਤੂਫ਼ਾਨ ਦੇ ਮਾਰੇ ਕਿਧਰੇ ਦੇ ਕਿਧਰੇ ਚਲੇ ਗਏ। ਮੇਰੇ ਨਾਲ ਕੋਈ ਵੀ ਨਾ ਰਿਹਾ। ਹੁਣ ਮੈਂ ਇਕੱਲਾ ਸਾਂ ਅਤੇ ਡਰਦੇ ਮਾਰੇ ਇਕ ਟਿਬੇ ਜਿਹੇ ਦੀ ਆੜ ਵਿਚ ਬੈਠ ਗਿਆ। ਹੱਲੇ ਕਰ ਕਰ ਆ ਰਹੀ ਰੇਤ ਨੇ ਕਈ ਵਾਰ ਮੈਨੂੰ ਜਿਉਂਦਿਆਂ ਹੀ ਕਬਰ ਵਿਚ ਪਾ ਦੇਣ ਦੀ ਸਲਾਹ ਕੀਤੀ। ਪਰ ਜਦ ਥੋੜ੍ਹਾ ਜਿਹਾ ਮੈਂ ਬਾਹਰ ਰਹਿ ਜਾਂਦਾ ਤਦ ਜ਼ੋਰ ਨਾਲ ਉਠ ਕੇ ਦੂਜੇ ਥਾਂ ਹੋ ਜਾਂਦਾ।

ਹੋਰ ਸਾਰਾ ਅਸਲਾ ਸਿਪਾਹੀਆਂ ਕੋਲ ਹੀ ਚਲਾ ਗਿਆ। ਮੇਰੇ ਕੋਲ ਕੇਵਲ ਮੇਰਾ ਪਸਤੌਲ ਹੀ ਇਕੱਲਾ ਰਹਿ ਗਿਆ ਜਿਸ ਨੂੰ ਮੇਂ ਕੇਸ ਵਿਚੋਂ ਕਢਕੇ ਹੱਥ ਵਿਚ ਫੜ ਲਿਆ। ਉਹ ਗੋਲੀਆਂ ਨਾਲ ਭਰਿਆ ਤਾਂ ਸੀ। ਹੁਣ ਅਨ੍ਹੇਰੀ ਕੁਝ ਘਟ ਗਈ ਸੀ। ਭਾਵੇਂ ਕੁਝ ਵਿੱਥ ਤੇ ਖਲੋਤਾ ਬੰਦਾ ਹਾਲੀ ਚੰਗੀ ਤਰ੍ਹਾਂ ਪਛਾਣਿਆ ਨਹੀਂ ਸੀ ਜਾਂਦਾ ਪਰ ਨਜ਼ਰੀਂ ਪੈ ਜਾਂਦਾ ਸੀ। ਪੈਰੋ ਪੈਰ ਚਾਨਣ ਪਸਰ ਰਿਹਾ ਸੀ ਅਤੇ ਕੁਝ ਕੁਝ ਬੂੰਦਾਂ ਬਾਂਦੀ ਵੀ ਸ਼ੁਰੂ ਹੋ ਗਈ ਸੀ ਪਰ ਕੋਈ ਕੋਈ ਕਣੀ ਆਕੇ ਇੰਞ ਲਗਦੀ ਸੀ ਜਿਵੇਂ ਤਪੀ ਹੋਈ ਲੋਹ-ਚੱਦਰ ਤੇ ਪਾਣੀ ਦੀ ਬੂੰਦ। ਮੈਂ ਉਠਿਆ, ਕਪੜੇ ਝਾੜੇ। ਅਚਾਨਕ ਜਦ ਮੈਂ ਪਿਛੇ ਮੁੜ ਕੇ ਡਿੱਠਾ, ਇਕ ਮੁਟਿਆਰ, ਖ਼ੂਬਸੂਰਤ ਕੁੜੀ ਮੇਰੀ ਨਜ਼ਰ ਪਈ। ਉਸ ਦੇ ਕਪੜੇ ਅਸਲੋਂ ਸਾਦੇ, ਖੁਲੇ ਡੁਲੇ ਜਿਹੇ, ਮੋਟੇ ਖੱਦਰ ਦੇ ਸਨ। ਉਸ ਦੇ ਵਾਲ ਖੁਲ੍ਹੇ ਤੇ ਗਲ਼ ਵਿਚ ਲਟਕਦੇ ਸਨ। ਬਦਨ ਇਕਹਿਰਾ ਸੁਬਕ ਜਿਹਾ ਪਰ ਰੰਗ ਬਿਲਕੁਲ ਗੋਰਾ ਤੇ ਸਾਫ਼ ਸੀ। ਮੱਥਾ ਚੌੜਾ, ਭਰਵੱਟੇ ਭਰਵੇਂ, ਵੀਣੀਆਂ ਕਾਫ਼ੀ ਮਜ਼ਬੂਤ ਸਨ। ਉਸ ਦੇ ਲੋਹੇ ਦੇ ਕੜੇ ਤੋਂ ਬਿਨਾਂ ਹੋਰ ਉਕਾ ਹੀ ਕੋਈ ਗਹਿਣਾ ਨਹੀਂ ਸੀ। ਅੱਖਾਂ ਮੋਟੀਆਂ ਰਸੀਲੀਆਂ, ਲਾਜ ਤੇ ਸ਼ਰਮ-ਭਰਪੂਰ ਸਨ, ਜਿਨ੍ਹਾਂ ਵੱਲ ਤਕਣ ਤੋਂ ਮੇਰੀਆਂ ਅੱਖਾਂ ਝੇਪ ਰਹੀਆਂ ਸਨ। ਉਸ ਦੇ ਬੁੱਲ੍ਹ ਫਰਕ ਰਹੇ ਸਨ ਤੇ ਅੱਖਾਂ ਵਿਚ ਅੱਥਰੂਆਂ ਦੇ ਟੇਪੇ ਨਜ਼ਰ ਪੈ ਰਹੇ ਸਨ, ਜੋ ਮੈਂ ਸਾਰਾ ਤਾਣ ਲਾ ਕੇ ਉਸ ਦੇ ਚਿਹਰੇ ਵੱਲ ਤੱਕ ਕੇ ਡਿਠੇ ਸਨ। ਉਹ ਰੋਂਦੀ ਹੋਈ ਅਥਰੂ ਵਹਾ ਰਹੀ ਜਾਪਦੀ ਸੀ। ਉਹ ਮੈਨੂੰ ਕੋਈ ਬਣ-ਦੇਵੀ ਦਿਸ ਰਹੀ ਸੀ। ਮੇਰਾ ਸਿਰ ਬਦੋ-ਬਦੀ ਉਸ ਦੇ ਸਤਿਕਾਰ ਵਿਚ ਝੁਕਦਾ ਜਾ ਰਿਹਾ ਸੀ। ਮੈਂ ਹੈਰਾਨ ਪਰੇਸ਼ਾਨ ਜਿਹਾ ਹੋ ਕੇ,

ਸਾਰੀ ਤਾਕਤ ਇਕੱਠੀ ਕਰ ਕੇ ਕਿਹਾ –"ਭੈਣ! ਤੂੰ ਕੌਣ ਹੈਂ? ਤੈਨੂੰ ਕੀ ਤਕਲੀਫ਼ ਹੈ, ਜੋ ਤੂੰ ਇੰਵ ਅਥਰੂ ਵਹਾਂਦੀ ਪਈ ਏਂ? ਮੈਨੂੰ ਬਹੁਤ ਖ਼ੁਸ਼ੀ ਨਾਲ ਆਪਣਾ ਵੀਰ ਸਮਝ ਕੇ ਬੇ–ਝਿਜਕ ਸਾਰੀ ਗੱਲ ਦੱਸ?"

"ਵੀਰ ਜੀ! ਮੈਂ ਘੁੱਦਾਂ ਤੋਂ ਆ ਰਹੀ ਸਾਂ, ਮੇਰੇ ਨਾਲ ਮੇਰੇ ਭਰਾ ਜੀ ਸਨ, ਜੋ ਅਨ੍ਹੇਰੀ ਆਉਣ ਕਰਕੇ, ਮੇਰੇ ਨਾਲੋਂ ਵਿਛੜ ਗਏ ਅਤੇ ਮੈਂ ਇਕੱਲੀ ਰਹਿ ਗਈ। ਮੈਨੂੰ ਡਰ ਤੇ ਰੋਣਾ ਇਸ ਗੱਲ ਦਾ ਹੈ ਜੇ ਕਿਤੇ ਭਰਾ ਜੀ ਨੂੰ ਅੜਬੰਗੀ ਮਿਲ ਗਿਆ, ਜਾਂ ਉਸ ਦੇ ਜੱਥੇ ਦੇ ਹੋਰ ਬੰਦੇ ਮਿਲ ਗਏ ਤਦ ਪਤਾ ਨਹੀਂ ਉਹ ਉਨ੍ਹਾਂ ਨਾਲ ਕੀ ਵਰਤਾਉ ਕਰਨ। ਹਾਇ ਰੱਬਾ! ਮੈਂ ਕੀ ਕਰਾਂ?"

ਇਹ ਆਖ ਕੁੜੀ ਫਿਰ ਡੁਸਕਣ ਲਗ ਪਈ। ਮੈਂ ਉਸ ਨੂੰ ਪੁਛਿਆ – "ਤਾਂ ਭੈਣ! ਅੜਬੰਗੀ ਇਥੇ ਕਿਤੇ ਨਜ਼ਦੀਕ ਹੀ ਰਹਿੰਦਾ ਹੈ?"

"ਹਾਂ ਵੀਰ! ਉਹ ਇਸੇ ਟਿਬੇ ਦੇ ਦੂਜੇ ਪਾਸੇ ਰਹਿੰਦਾ ਹੈ, ਪਰ ਤੁਸੀਂ ਉਸ ਨੂੰ ਕਿਵੇਂ ਜਾਣਦੇ ਹੋ?"

"ਭੈਣ ਮੇਰੀਏ ਅਜੇ ਹੁਣੇ ਤਾਂ ਤੂੰ ਆਖ ਹਟੀ ਹੈਂ ਕਿ ਜੇ ਭਰਾ ਜੀ ਨੂੰ ਅੜਬੰਗੀ ਮਿਲ ਗਿਆ ਤਾਂ ਪਤਾ ਨਹੀਂ ਉਨ੍ਹਾਂ ਨਾਲ ਕਿਵੇਂ ਵਰਤੇਗਾ?"

"ਮੈਂ ਲੋਕਾਂ ਤੋਂ ਸੁਣ ਸੁਣਾ ਕੇ ਹੀ ਆਖਦੀ ਹਾਂ, ਪਰ ਮੈਂ ਤੇ ਉਸ ਵਿਚ ਕੋਈ ਭੈੜ ਨਹੀਂ ਵੇਖਿਆ।"

"ਤਾਂ ਕੀ ਤੂੰ ਉਸ ਨੂੰ ਜਾਣਦੀ ਹੈਂ?"

"ਉਨ੍ਹਾਂ ਨੂੰ ਇਸ ਇਲਾਕੇ ਵਿਚ ਕੌਣ ਨਹੀਂ ਜਾਣਦਾ ਵੀਰਾ।"

"ਉਹ ਡਾਕੂ ਹੈ, ਲੁਟੇਰਾ ਹੈ, ਪਰਾਇਆ ਹੱਕ ਖੋਹ ਕੇ ਛਕਣਾ ਉਸ ਦਾ ਪੇਸ਼ਾ ਹੈ। ਕੀ ਤੂੰ ਉਸ ਨੂੰ ਫੜਾ ਨਹੀਂ ਸਕਦੀ?"

"ਤੁਹਾਨੂੰ ਭਰਾ ਜੀ ਭੁਲੇਖਾ ਹੈ, ਮੈਂ ਤੁਹਾਨੂੰ ਟੋਹਣ ਲਈ ਹੀ ਇਹ ਗੱਲ ਆਖੀ ਸੀ ਕਿਉਂਕਿ ਗੋਰਿਆਂ ਦੀ ਸਰਕਾਰ ਨੇ ਉਸ ਦੀਨ ਬੰਧੂ, ਗ਼ਰੀਬਾਂ ਦੇ ਰਾਖੇ, ਦੁਖੀਆਂ ਦੇ ਦੁਖ ਦੂਰ ਕਰਨ ਵਾਲੇ ਸੰਤ ਮਹਾਤਮਾ ਤੇ ਐਵੇਂ ਝੂਠੀਆਂ ਊਜਾਂ ਲਾ ਕੇ ਬਦਨਾਮ ਕਰ ਰਖਿਆ ਹੈ। ਅਸਲ ਗੱਲ ਇਹ ਹੈ ਕਿ ਉਹ ਗੋਰਿਆਂ ਦੇ ਰਾਜ ਦਾ ਆਪਣੇ ਦੇਸ ਵਿਚੋਂ ਖਾਤਮਾ ਕਰਕੇ ਖਾਰੇ ਸਮੁੰਦਰ ਵਿਚ ਸੁਟਣਾ ਚਾਹੁੰਦਾ ਹੈ; ਬਸ! ਇਸ ਤੋਂ ਬਿਨਾਂ ਉਸ ਵਿਚ ਉਹ ਸਭ ਗੁਣ ਹਨ ਜੋ ਇਕ ਪੂਰਨ ਮਨੁੱਖ ਵਿਚ ਹੋਣੇ ਜ਼ਰੂਰੀ ਹਨ, ਮੈਂ ਉਨ੍ਹਾਂ ਨੂੰ ਨਹੀਂ ਫੜਾ ਸਕਦੀ।"

"ਤੈਨੂੰ ਨਾਲ ਚਲ ਕੇ ਉਸ ਦਾ ਟਿਕਾਣਾ ਮੈਨੂੰ ਜ਼ਰੂਰ ਦੱਸਣਾ ਪਵੇਗਾ, ਸਮਝੀ?"

"ਜੇ ਨਾ ਦਸਾਂ ਤਾਂ ਫਿਰ ਤੂੰ ਕੀ ਕਰੇਂਗਾ? ਨਾਲੇ ਮੈਂ ਕੋਈ ਕਸੂਰ ਵੀ ਨਹੀਂ

ਕੀਤਾ, ਫਿਰ ਵੀ ਤੂੰ...।"

"ਤੂੰ ਇਕ ਡਾਕੂ ਦਾ ਟਿਕਾਣਾ ਜਾਣਦੀ ਹੈਂ, ਇਹ ਕੋਈ ਘੱਟ ਕਸੂਰ ਨਹੀਂ, ਫਿਰ ਇਹ ਵੀ ਕੀ ਪਤਾ ਹੈ ਕਿ ਤੂੰ ਉਸ ਦੇ ਨਾਲ ਦੀ ਹੀ ਹੋਵੇਂ?"

"ਵੀਰ! ਜ਼ਬਾਨ ਸੰਭਾਲ ਕੇ ਗੱਲ ਕਰ? ਤੂੰ ਇਕ ਨਾਮ ਜਪਣ ਵਾਲੇ ਤੇ ਪਰ-ਉਪਕਾਰੀ ਸਾਧੂ ਨੂੰ ਡਾਕੂ ਦੱਸਦਾ ਹੈਂ, ਕਿਥੇ ਭਲਾ ਹੋਵੇਗਾ ਤੇਰਾ?"

"ਮੈਂ ਫਜ਼ੂਲ ਗੱਲਾਂ ਨੀਂ ਸੁਣਨਾ ਚਾਹੁੰਦਾ, ਸਿੱਧੀ ਤਰ੍ਹਾਂ ਮੇਰੇ ਨਾਲ ਤੁਰ?" ਮੈਂ ਜ਼ਰਾ ਕੁ ਰੁਖਾਈ ਜਿਹੀ ਨਾਲ ਕਿਹਾ।

ਪਰ ਉਹ ਫਿਰ ਵੀ ਨਾ ਡਰੀ ਤੇ ਨਾ ਝਿਜਕੀ, ਸਗੋਂ ਉਸੇ ਤਰ੍ਹਾਂ ਗੰਭੀਰ ਤੇ ਨਰਮ ਆਵਾਜ਼ ਵਿਚ ਉਸ ਨੇ ਕਿਹਾ, "ਭੈਣਾਂ ਨਾਲ ਖਰ੍ਹਵੀ ਤਰ੍ਹਾਂ ਨਹੀਂ ਬੋਲੀਦਾ ਵੀਰਾ! ਮੈਂ ਉਨ੍ਹਾਂ ਦਾ ਟਿਕਾਣਾ ਨਹੀਂ ਜੇ ਦੱਸਣਾ?"

ਮੈਂ ਇਨ੍ਹਾਂ ਗੱਲਾਂ ਦੀ ਕੋਈ ਪ੍ਰਵਾਹ ਨਾ ਕਰਦਿਆਂ, ਅਗਾਂਹ ਵਧ ਕੇ ਉਸ ਦਾ ਹੱਥ ਆਪਣੇ ਹੱਥ ਵਿਚ ਫੜਨਾ ਚਾਹਿਆ। ਮੈਂ ਬਚਪਨ ਤੋਂ ਹੀ ਕਸਰਤੀ ਸਾਂ। ਕੱਦ ਤਾਂ ਭਾਵੇਂ ਮੇਰਾ ਕਾਫ਼ੀ ਮਧਰਾ ਸੀ, ਪਰ ਅਫਸਰ ਮੈਨੂੰ ਖੰਡਾ ਆਖ ਕੇ ਯਾਦ ਕਰਦੇ। ਮੈਂ ਆਪਣੇ ਨਾਲੋਂ ਦੇਹ ਵਿਚ ਤਕੜਿਆਂ ਤਕੜਿਆਂ ਨੂੰ ਮਿੰਟਾਂ ਵਿਚ ਚਿੱਤ ਕਰ ਦਿਆ ਕਰਦਾ ਸਾਂ ਪਰ ਉਸ ਬਣ-ਦੇਵੀ ਸ਼ੀਹਣੀ ਕੁੜੀ ਦੀ ਤਾਕਤ ਵੇਖ ਮੈਂ ਜ਼ਮੀਨ ਵਿਚ ਗਰਕ ਹੁੰਦਾ ਜਾ ਰਿਹਾ ਸਾਂ। ਮੈਂ ਜਦ ਉਸ ਦਾ ਹੱਥ ਆਪਣੇ ਹੱਥ ਵਿਚ ਫੜਿਆ, ਉਸ ਨੇ ਨਾ ਮੱਥੇ ਤੇ ਵੱਟ ਪਾਏ ਨਾ ਕੁਝ ਕਿਹਾ, ਸਗੋਂ ਸੁਭਾਵਕ ਹੀ ਉਸ ਆਪਣਾ ਹੱਥ ਮੇਰੇ ਹੱਥ ਵਿਚੋਂ ਛੁਡਾ ਲਿਆ, ਨਾਲ ਅਜਿਹਾ ਝਟਕਾ ਦਿੱਤਾ ਜਿਸ ਤੋਂ ਮੈਂ ਸੰਭਲ ਨਾ ਸਕਿਆ, ਬਲਕਿ ਕਈ ਹੱਥ ਦੂਰ ਢਿਡ ਪਰਨੇ ਜਾ ਡਿਗਿਆ ਤੇ ਉਸ ਨੇ ਬਿਜਲੀ ਜਿਹੀ ਫੁਰਤੀ ਨਾਲ ਮੇਰੇ ਹੱਥੋਂ ਮੇਰਾ ਪਸਤੌਲ ਵੀ ਖੋਹ ਲਿਆ, ਨਾਲ ਹੀ ਹਸਦਿਆਂ ਕਿਹਾ, "ਬੱਸ ਵੀਰ! ਇਸੇ ਮਾਣ ਤੇ ਜ਼ੋਰ ਦੀ ਆੜ ਨਾਲ ਸੰਤ ਭਗਵਾਨ ਸਿੰਘ ਨੂੰ ਫੜਨ ਆਇਆ ਏਂ?"

ਮੈਂ ਮਨ ਮਸੋਸ ਕੇ ਚੁਪ ਕਰ ਰਿਹਾ ਅਤੇ ਇਕ ਛੋਕਰੀ ਹਥੋਂ ਇਉਂ ਬੇਇਜ਼ਤ ਹੋ ਕੇ ਸ਼ਰਮ ਨਾਲ ਮਰਨ-ਹਾਕਾ ਜਿਹਾ ਹੋ ਗਿਆ, ਪਰ ਮੌਤ ਸਾਡੇ ਜਿਹੇ ਕੌਮੀ ਗਦਾਰਾਂ ਦੇ ਨੇੜੇ ਆਉਣ ਤੋਂ ਵੀ ਸੰਗਦੀ ਰਹਿੰਦੀ ਹੈ। ਉਸ ਉਜਾੜ ਰੋਹੀ ਵਿਚ ਮੇਰੀ ਇਸ ਕਮਜ਼ੋਰੀ ਤੇ ਹੱਸਣ ਵਾਲਾ ਕੋਈ ਨਹੀਂ ਸੀ ਪਰ ਮੈਂ ਆਪਣੇ ਆਪ ਨੂੰ ਆਪ ਹੀ ਲਾਹਨਤਾਂ ਪਾਉਂਦਾ ਸਾਂ। ਸ਼ਰਮ ਨਾਲ ਪਾਣੀ-ਪਾਣੀ ਜਿਹਾ ਹੋਇਆ ਮੈਂ ਉਸ ਕੁੜੀ ਵੱਲ ਅੱਖ ਉਚੀ ਕਰਕੇ ਵੇਖਣ ਦੀ ਹਿੰਮਤ ਵੀ ਨਹੀਂ ਸਾਂ ਕਰ ਸਕਦਾ। ਗਰਦ ਝਾੜਦਾ ਮੈਂ ਉਠ ਖਲੋਤਾ ਅਤੇ ਮਨ ਹੀ ਮਨ ਵਿਚ ਸੋਚਦਾ ਸਾਂ ਕਿ ਹੁਣ ਮੈਂ ਇਸ ਕੁੜੀ ਨੂੰ ਕੀ ਕਹਾਂ? ਪਰ ਉਸ ਨੇ ਆਪ ਹੀ ਮੈਨੂੰ ਸੰਬੋਧਨ ਕਰਦਿਆਂ ਕਿਹਾ:

"ਤੂੰ ਕੋਈ ਪੁਲਸੀਆ ਤੇ ਨਹੀਂ ਵੀਰ?"

"ਮੈਂ ਪੁਲਿਸ ਦਾ ਇੰਨਸਪੈਕਟਰ ਹਾਂ ਤੇ ਅੜਬੰਗੀ ਨੂੰ ਫੜਨ ਆਇਆ ਹਾਂ।"

"ਜੇ ਮੈਂ ਫੜਾ ਦਿਆਂ ਤਾਂ ਕੀ ਦਏਂਗਾ?"

"ਇਕ ਹਜ਼ਾਰ ਨਕਦ।"

"ਸੱਚ! ਕਿ ਐਵੇਂ ਗੱਪਾਂ ਹੀ ਮਾਰਦਾ ਏਂ ਪਿਆ?"

"ਗੁਰੂ ਗ੍ਰੰਥ ਸਾਹਿਬ ਦੀ ਕਸਮ ਖਾ ਕੇ ਆਖਦਾ ਹਾਂ।"

"ਕੀ ਤੂੰ ਵੀ ਗੁਰੂ ਤੇ ਗੁਰੂ ਦੀ ਬਾਣੀ ਨੂੰ ਮੰਨਦਾ ਹੈਂ?"

"ਮੰਨਦਾ ਕਿਉਂ ਨਹੀਂ?"

"ਫਿਰ ਉਸ ਅੰਗ੍ਰੇਜ਼ ਦਾ ਗੁਲਾਮ ਕਿਉਂ ਹੋਇਆ ਹੈਂ, ਜਿਸ ਨੇ ਸਾਡਾ ਰਾਜ ਭਾਗ ਖੋਹ ਕੇ ਸਾਨੂੰ ਬਰਬਾਦ ਕਰ ਦਿੱਤਾ ਹੈ ਅਤੇ ਸਾਡੇ ਸਤਿਗੁਰੂ ਰਾਮ ਸਿੰਘ ਜੀ ਨੂੰ ਨਿਰਦੋਸ਼ ਹੁੰਦਿਆਂ ਵੀ ਦੇਸ਼ ਵਿਚੋਂ ਦੂਜੇ ਦੇਸ਼ ਜਾ ਪੁਚਾਇਆ ਹੈ।"

"ਕੀ ਕਰਾਂ, ਡਿਊਟੀ ਜੋ ਹੋਈ।"

"ਸਿੱਖ ਹੋ ਕੇ ਨਿਰਦੋਸ਼ ਸੰਤ ਸਰੂਪ ਸਿੱਖ ਨੂੰ ਫਾਹੇ ਲੁਆਉਣ ਦੀ?"

ਮੈਂ ਚੁੱਪ।

"ਚੰਗਾ, ਮੈਂ ਸਿਰਫ ਵਿਖਾ ਦਿਆਂਗੀ?"

"ਹਾਂ! ਵਿਖਾ ਦੇਣਾ ਬਾਕੀ ਸਭ ਕੁਝ ਮੈਂ ਆਪੇ ਕਰ ਲਵਾਂਗਾ।"

"ਚੰਗੀ ਗੱਲ ਹੈ।"

"ਪਰ ਮੇਰਾ ਪਸਤੌਲ ਮੈਨੂੰ ਦੇ ਦੇ, ਅਜਿਹਾ ਨਾ ਹੋਵੇ ਜੋ ਉਹ ਮੈਨੂੰ ਐਵੇਂ ਭੰਗ ਦੇ ਭਾੜੇ ਹੀ ਮਾਰ ਦੇਵੇ।"

"ਇਸ ਦਾ ਜ਼ੁੰਮਾ ਮੈਂ ਲੈਂਦੀ ਹਾਂ।"

"ਸੱਚ?"

"ਹਾਂ, ਜੇ ਤੁਹਾਨੂੰ ਮਾਰਨਾ ਹੁੰਦਾ ਤਾਂ ਇਸ ਤੋਂ ਚੰਗਾ ਸਮਾਂ ਹੋਰ ਕਿਹੜਾ ਮਿਲ ਸਕਦਾ ਸੀ। ਇਸ ਅਨ੍ਹੇਰੀ ਵਿਚ ਪਤਾ ਵੀ ਨਹੀਂ ਸੀ ਲਗਣਾ ਅਤੇ ਮਾਰ ਕੇ ਤੁਹਾਨੂੰ ਇਥੇ ਹੀ ਟਿਬੇ ਵਿਚ ਮਿੱਟੀ ਦੇ ਦਿੱਤੀ ਜਾਂਦੀ ਪਰ ਉਹ ਸੰਤ ਹਨ, ਕਦੀ ਕਿਸੇ ਬੇ-ਗੁਨਾਹ ਨੂੰ ਨਹੀਂ ਮਾਰਦੇ, ਉਹ ਤੇ ਜ਼ਹਿਰੀਲੇ ਸੱਪ ਨੂੰ ਵੀ ਨਹੀਂ ਮਾਰਦੇ ਅਤੇ ਨਾ ਹੀ ਕੋਲ ਹੁੰਦੇ ਕਿਸੇ ਹੋਰ ਨੂੰ ਹੀ ਮਾਰਨ ਦਿੰਦੇ ਹਨ। ਉਹ ਪੂਰਨ ਅਹਿੰਸਕ ਹਨ ਅਤੇ ਕੀੜੀ ਮਾਰਨ ਨੂੰ ਵੀ ਬੱਜਰ ਪਾਪ ਤੋਂ ਘੱਟ ਨਹੀਂ ਗਿਣਦੇ।"

ਮੈਂ ਉਸ ਦੇ ਨਾਲ ਜਾਣ ਲਈ ਮਜਬੂਰ ਸਾਂ। ਮੇਰਾ ਪਸਤੌਲ ਉਸ ਕੋਲ ਸੀ, ਖੋਹ ਮੈਂ ਨਹੀਂ ਸਾਂ ਸਕਦਾ, ਨਾਲੇ ਮੈਨੂੰ ਇਹ ਪੱਕਾ ਯਕੀਨ ਸੀ ਕਿ ਮੇਰੇ ਸਾਥੀ ਤੇ ਸਾਹਿਬ ਸੁਪ੍ਰਡੈਂਟ ਬਹਾਦਰ, ਮੇਰੀ ਭਾਲ ਵਿਚ ਜ਼ਰੂਰ ਆਉਣਗੇ। ਪਰ ਮੈਂ ਬਹੁਤ

ਡਰਦਾ ਸਾਂ ਅਤੇ ਪਛਤਾ ਰਿਹਾ ਸਾਂ ਕਿ ਮੈਂ ਇਧਰ ਆਉਣ ਦੀ ਦਲੇਰੀ ਕਿਉਂ ਕੀਤੀ। ਲਾਚਾਰ ਹੋ ਕੇ ਮੈਂ ਚੁਪ ਚਾਪ ਉਸ ਕੁੜੀ ਦੇ ਪਿਛੇ ਹੋ ਤੁਰਿਆ। ਉਹ ਨਿਰਭੈ ਹਰਨੀ ਵਾਂਗ ਚੌਕੜੀਆਂ ਭਰਦੀ, ਰੇਤ ਦੇ ਟਿੱਬਿਆਂ ਦੇ ਟਿੱਬੇ ਪਾਰ ਕਰਦੀ ਜਾ ਰਹੀ ਸੀ। ਥੋੜੀ ਜਿਹੀ ਦੂਰ ਜਾਣ ਤੇ ਮੇਰੀ ਨਜ਼ਰ ਇਕ ਝੁਗੀ ਜਿਹੀ ਤੇ ਪਈ। ਸਾਫ਼ ਮੈਦਾਨ ਸੀ। ਦੁਆਲੇ ਦੁਆਲੇ ਜੰਗਲੀ ਕਰੇਲੇ ਤੇ ਕਕਵੂੜੇ ਆਦਿ ਦੀਆਂ ਬਰਾਨੀ ਵੇਲਾਂ ਲੱਗੀਆਂ ਹੋਈਆਂ ਸਨ। ਮੈਂ ਬਰਾਬਰੀ ਕਰਦਾ ਡਰਦਾ ਡਰਦਾ ਨਾਲ ਨਾਲ ਤੁਰਦਾ ਜਾ ਰਿਹਾ ਸਾਂ। ਅਸੀਂ ਜਦ ਉਸ ਝੁਗੀ ਜਿਹੀ ਦੇ ਕੋਲ ਪੁੱਜੇ ਤਾਂ ਇਕ ਸ਼ਾਂਤ ਪੁੰਜ ਜਿਹਾ ਸੰਤ ਸਰੂਪ ਪੈਰਾਂ ਵਿਚ ਪਊਏ, ਹੱਥ ਵਿਚ ਮਾਲਾ, ਸਿਰ ਤੇ ਨਿੱਕਾ ਜਿਹਾ ਖੱਦਰ ਦਾ ਪਰਨਾ, ਲੰਮਾ ਲੰਮਾ ਦਰਸ਼ਨੀ ਜੁਆਨ, ਝੁਗੀ ਵਿਚੋਂ ਨਿਕਲ ਕੇ, ਸਾਡੇ ਵੱਲ ਨੂੰ ਹੀ ਆਉਂਦਾ ਨਜ਼ਰ ਪਿਆ। ਭਾਵੇਂ ਮੈਂ ਡਿਠਾ ਤੇ ਉਸ ਨੂੰ ਕਦੀ ਨਹੀਂ ਸੀ ਪਰ ਉਸ ਦਾ ਜੋ ਹੁਲੀਆ ਸਾਡੇ ਕੋਲ ਸੀ, ਉਸ ਨਾਲ ਬਹੁਤ ਕੁਝ ਮਿਲਦਾ ਜੁਲਦਾ ਸੀ। ਜਦ ਉਹ ਸਾਥੋਂ ਕੁਝ ਹੀ ਦੂਰ ਰਹਿ ਗਿਆ, ਮੈਂ ਕੁੜੀ ਨੂੰ ਪੁਛਿਆ, "ਇਹ ਕੌਣ ਏ ?"

"ਇਹੀ ਤੇ ਹੈਨ ਸੰਤ ਭਗਵਾਨ ਸਿੰਘ ਜੀ ਅੜਬੰਗੀ।"

ਸਾਡੇ ਕੋਲ ਆ ਕੇ ਉਨ੍ਹਾਂ ਨੇ ਮੇਰੇ ਵੱਲ ਭੇਦ ਭਰੀ ਜਿਹੀ ਨਜ਼ਰ ਸੁਟਦਿਆਂ ਕਿਹਾ, "ਭੈਣ ਜੀ! ਇਹ ਕਿਸ ਨੂੰ ਨਾਲ ਲਈ ਆ ਰਹੇ ਹੋ ?"

"ਇਹ ਇਕ ਪੁਲਸੀਆ ਹੈ ਜੋ ਤੁਹਾਨੂੰ ਫੜਨ ਆਇਆ ਹੈ।"

"ਮੈਨੂੰ ਫੜਦਾ ਫੜਦਾ ਇਹ ਸ਼ੋਹਦਾ ਤੇ ਆਪੇ ਹੀ ਫੜਿਆ ਗਿਆ ਹੈ।"

ਮੇਰਾ ਸਾਰਾ ਖ਼ੂਨ ਪਾਣੀ ਹੋ ਚੁੱਕਾ ਸੀ ਅਤੇ ਮੈਨੂੰ ਤ੍ਰੇਲੀ ਤੇ ਤ੍ਰੇਲੀ ਆ ਰਹੀ ਸੀ। ਮੇਰੇ ਕੋਲ ਆ ਕੇ ਉਸ ਮੇਰੇ ਵੱਲ ਚੰਗੀ ਤਰ੍ਹਾਂ ਤਕ ਕੇ ਕਿਹਾ:

"ਓਹੋ! ਹੋ!! ਸਰਦਾਰ ਦਲੀਪ ਸਿੰਘ! ਖੰਡਾ ਸਾਹਿਬ, ਇਨਸਪੈਕਟਰ ਪਲੀਸ! ਵਾਹ!! ਤੁਸੀਂ ਇਥੇ ਕਿੱਥੇ ?"

ਮੈਂ ਕੀ ਆਖਦਾ ਕਿ ਮੈਂ ਤੈਨੂੰ ਫੜਨ ਆਇਆ ਹਾਂ ? ਪਰ ਮੈਂ ਹੈਰਾਨ ਇਸ ਗੱਲੋਂ ਬਹੁਤ ਹੀ ਹੋ ਰਿਹਾ ਸਾਂ ਕਿ ਇਸ ਨੂੰ ਮੇਰਾ ਨਾਂ ਕਿਸ ਦੱਸ ਦਿੱਤਾ ?

ਹੁਣ ਅੜਬੰਗੀ ਮੇਰੇ ਅਗੇ ਖਲੋਤਾ ਸੀ ਅਤੇ ਨਾਲ ਹੀ ਖਲੋਤੀ ਸੀ ਉਹ ਕੁੜੀ ਜੋ ਮੈਨੂੰ ਚਿੜ੍ਹਾਉਣ ਤੇ ਸ਼ਰਮਿੰਦਾ ਕਰਨ ਲਈ ਆਖਦੀ ਸੀ ਕਿ "ਗੁਰੂ ਗ੍ਰੰਥ ਸਾਹਿਬ ਦੀ ਸੌਂਹ ਖਾ ਕੇ ਕੀਤਾ ਹੋਇਆ ਇਕਰਾਰ, ਠਾਣੇਦਾਰ ਭਰਾ ਜੀ, ਲਿਆਉ ਨਾ ਮੇਰਾ ਇਨਾਮ ?"

ਮੇਰੀਆਂ ਅੱਖਾਂ ਉਚੀਆਂ ਨਹੀਂ ਸਨ ਉਠਦੀਆਂ, ਇਨਾਮ ਤਾਂ ਇਕ ਪਾਸੇ ਰਿਹਾ ਮੈਂ ਅੜਬੰਗੀ ਨੂੰ ਗ੍ਰਿਫ਼ਤਾਰ ਕਰਨ ਆਇਆ ਉਲਟਾ ਆਪ ਹੀ ਉਸ ਦੀ

ਹਿਰਾਸਤ ਵਿਚ ਤੇ ਉਸ ਦੇ ਰਹਿਮ ਤੇ ਸਾਂ। ਅਜਿਹੇ ਥਾਂ ਵਿਚ ਆ ਫਸਿਆ ਸਾਂ ਜਿਥੇ ਮੇਰਾ ਕੋਈ ਵੀ ਸੰਗੀ ਸਾਥੀ ਤੇ ਹਮਦਰਦ ਨਹੀਂ ਸੀ। ਮੈਂ ਅਸਲੋਂ ਇਕੱਲਾ ਸਾਂ। ਜਦ ਮੈਂ ਕੋਈ ਵੀ ਜਵਾਬ ਨਾ ਦੇ ਸਕਿਆ ਤਦ ਉਸ ਕੁੜੀ ਨੇ ਮੇਰਾ ਪਸਤੌਲ ਅੜਬੰਗੀ ਦੇ ਹੱਥ ਫੜਾਉਂਦਿਆਂ ਕਿਹਾ –

"ਭਰਾ ਜੀ! ਐਹ ਇਨ੍ਹਾਂ ਦੀ ਇਮਾਨਤ ਹੈ, ਇਨ੍ਹਾਂ ਗੁਰੂ ਗ੍ਰੰਥ ਸਾਹਿਬ ਦੀ ਕਸਮ ਖਾ ਕੇ ਕਿਹਾ ਸੀ ਕਿ ਤੁਹਾਡਾ ਪਤਾ ਦੱਸ ਦੇਣ ਤੇ ਥਾਂ ਵਿਖਾ ਦੇਣ ਤੇ ਇਹ ਮੈਨੂੰ ਇਕ ਹਜ਼ਾਰ ਨਕਦ ਇਨਾਮ ਦੇਣਗੇ, ਪਰ ਹੁਣ ਕੋਈ ਗੱਲ ਹੀ ਨਹੀਂ ਸੁਣਦੇ ਕਰਦੇ? ਇਸੇ ਇਕਰਾਰ ਨਾਲ ਮੈਂ ਇਨ੍ਹਾਂ ਨੂੰ ਇਸ ਥਾਂ ਲੈ ਕੇ ਆਈ ਹਾਂ, ਇਸ ਲਈ ਜਿੰਨਾ ਚਿਰ ਇਹ ਆਪਣਾ ਇਕਰਾਰ ਪੂਰਾ ਨਹੀਂ ਕਰਦੇ ਉਤਨਾ ਚਿਰ ਇਨ੍ਹਾਂ ਦੀ ਇਹ ਘੁੱਗੀ ਜਿਹੀ ਆਪਣੇ ਕੋਲ ਰੱਖ ਛਡੋ। ਮੈਂ ਆਪਣਾ ਬਚਨਾ ਪੂਰਾ ਕਰ ਦਿੱਤਾ, ਜਦ ਇਹ ਕਰ ਦੇਣਗੇ ਤਾਂ ਇਹ ਆਪਣੀ ਇਮਾਨਤ ਜੀ ਸਦਕਾ ਲੈ ਲੈਣ।"

ਇਹ ਆਖ ਉਹ ਅੜਬੰਗੀ ਨੂੰ ਸਤਿ ਸ੍ਰੀ ਅਕਾਲ ਆਖ, ਬਿਨਾਂ ਕੁਝ ਕਹੇ ਸੁਣੇ ਤੁਰ ਗਈ ਅਤੇ ਜਦ ਮੈਂ ਪਿਛਲੇ ਪਾਸੇ ਡਿਠਾ ਮੇਰੇ ਪਿਠ ਪਾਸੇ ਪੰਜ ਛੇ ਬੀਕਾਨੇਰੀਏ ਰਾਜਪੂਤ ਜਿਹੇ ਆ ਖਲੋਤੇ ਜਿਨ੍ਹਾਂ ਦੀਆਂ ਸ਼ਕਲਾਂ ਵੇਖ ਮੇਰਾ ਦਮ ਖੁਸ਼ਕ ਹੁੰਦਾ ਜਾ ਰਿਹਾ ਸੀ ਅਤੇ ਮੇਰੇ ਦਿਮਾਗ ਨੂੰ ਚੱਕਰ ਆਉਣ ਲਗ ਪਏ। ਮੈਂ ਸਮਝ ਬੈਠਾ ਸਾਂ ਕਿ ਹੁਣ ਜੀ ਦੀ ਖੈਰ ਨਹੀਂ ! ਗਿਦੜਾਂ ਦੇ ਭੱਤੇ ਆ ਗਏ ਸਮਝੋ!! ਮੈਂ ਆਪਣਾ ਸਿਰ ਫੜਕੇ ਉਥੇ ਹੀ ਬੈਠ ਗਿਆ। ਅੜਬੰਗੀ ਨੇ ਮੇਰੇ ਕੋਲ ਆ ਕੇ ਕਿਹਾ –

"ਖੰਡਾ ਸਾਹਿਬ! ਉਠੋ ਨਾ, ਮੂੰਹ ਹੱਥ ਧੋ ਕੇ ਕੁਝ ਜਲ–ਪਾਨ, ਦੁੱਧ, ਸਰਦਾਈ ਵਗੈਰਾ ਛਕੋ ਛਕਾਉ, ਫਿਕਰ ਨਾ ਕਰੋ? ਤੁਸੀਂ ਇਕੱਲੇ ਨਹੀਂ ਰਹਿੰਦੇ, ਰਾਤ ਹੋਣ ਤੋਂ ਪਹਿਲਾਂ ਪਹਿਲਾਂ ਬਹੁਤ ਸਾਰੀ ਆਸ ਹੈ ਕਿ ਇਥੇ ਤੁਹਾਡੇ ਕੋਲ ਹੀ ਸਾਹਿਬ ਬਹਾਦਰ ਬਾਰਬਰਟਨ ਸਾਹਿਬ ਵੀ ਤਸ਼ਰੀਫ ਲੈ ਆਉਣਗੇ। ਮੈਕਲੋਡ ਰੋਡ ਗੰਜ ਜਿਹੀਆਂ ਖਾਤਰਾਂ ਤੇ ਨਹੀਂ ਪਰ ਲੱਗਦੀ ਵਾਹੇ ਇਥੇ ਤੁਹਾਨੂੰ ਕੋਈ ਤਕਲੀਫ ਨਹੀਂ ਹੋਣ ਦਿੱਤੀ ਜਾਏਗੀ। ਡਿੱਠਾ ਜੇ ਨਾ ਮੇਰੇ ਚੀਨੀ ਵਾਲੇ ਸ਼ਹਿਨਸ਼ਾਹ, ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਤਾਪ, ਤੁਸੀਂ ਫੜਨ ਕਿਸੇ ਨੂੰ ਆਏ ਸੀ ਪਰ ਫੜੇ ਗਏ ਆਪ? ਕਿਸੇ ਲਈ ਜੋ ਟੋਇਆ ਪੁਟਦਾ ਹੈ ਰੱਬ ਉਸ ਲਈ ਖੂਹ ਪੁਟ ਕੇ ਛਡਦਾ ਹੈ। ਫਿਕਰ ਨਾ ਕਰੋ, ਤਕੜੇ ਹੋਵੋ। ਅਸੀਂ ਤੁਹਾਡੇ ਜਿਹੀ ਨਹੀਂ ਕਰ ਸਕਦੇ। ਜਿਸ ਦਿਨ ਮੈਂ ਤੁਹਾਡੇ ਹੱਥ ਆ ਗਿਆ ਪਤਾ ਨਹੀਂ ਕੀ ਵਰਤਾਉ ਕਰੋਗੇ; ਫਾਂਸੀ ਤੋਂ ਘੱਟ ਤਾਂ ਤੁਹਾਡੇ ਵਿਚਾਰ ਵਿਚ ਮੇਰੇ ਲਈ ਕੋਈ ਸਜ਼ਾ ਹੈ ਹੀ ਨਹੀਂ। ਅੱਜ ਸਾਡੇ ਹੱਥ ਤੁਸੀਂ ਆਏ ਹੋ, ਅਸੀਂ ਤੁਹਾਨੂੰ ਦੁੱਧ ਪਿਲਾਵਾਂਗੇ, ਕੜਾਹ ਪ੍ਰਸ਼ਾਦ,

ਪ੍ਰਾਉਂਠੇ ਛਕਾਵਾਂਗੇ, ਕਿਉਂਕਿ ਸਾਡੇ ਸਤਿਗੁਰੂ ਜੀ ਦਾ ਹੁਕਮ ਏ ਕਿ, 'ਦੁਸ਼ਮਨਾਂ ਨਾਲ ਆਪਣਿਆਂ ਨਾਲੋਂ ਬਹੁਤਾ ਪਿਆਰ ਕਰੋ।' ਤੁਸੀਂ ਅੱਜ ਸਾਡੇ ਮਹਿਮਾਨ ਹੋ। ਕੂਕਾ ਘਰ ਆਏ ਵੈਰੀ ਨਾਲ ਭਰਾਵਾਂ ਨਾਲੋਂ ਵੱਧ ਪਿਆਰ ਕਰਦਾ ਹੈ। ਉਹ ਆਪਣੀ ਨਿੰਦਿਆ ਕਰਨ ਵਾਲੇ ਨੂੰ ਵੀ ਆਪਣਾ ਹਿਤੂ ਸਮਝਦਾ ਹੈ।" ਫਿਰ ਕੋਲ ਖਲੋਤੇ ਇਕ ਰਾਜਪੂਤ ਨੂੰ ਸੰਬੋਧਨ ਕਰਕੇ ਕਿਹਾ – "ਬਿਕ੍ਰਮ ਸਿੰਘ ਜੀ! ਸਰਦਾਰ ਸਾਹਿਬ ਹੋਰਾਂ ਦੇ ਜਲ-ਪ੍ਰਸ਼ਾਦ, ਅਸ਼ਨਾਨ ਪਾਨ ਦਾ ਪ੍ਰਬੰਧ ਕਰੋ ਅਤੇ ਇਸ ਨਾਲਦੀ ਝੁਗੀ ਵਿਚ ਇਨ੍ਹਾਂ ਦਾ ਡੇਰਾ ਲੁਆ ਦਿਓ।"

"ਜੋ ਹੁਕਮ ਅੰਨ ਦਾਤਾ" ਕਹਿ ਉਸ ਬਿਕ੍ਰਮ ਸਿੰਘ ਬਾਗੜੀ ਨੇ ਮੈਨੂੰ ਆਪਣੇ ਨਾਲ ਲੈ ਲਿਆ। ਏਨੇ ਨੂੰ ਇਕ ਹੋਰ ਬਾਗੜੀ ਜਿਹਾ ਨੱਸਾ ਨੱਸਾ ਆਇਆ। ਪਤਾ ਨਹੀਂ ਉਸ ਅੜਬੰਗੀ ਦੇ ਕੰਨ ਵਿਚ ਕੀ ਕਿਹਾ, ਉਹ ਝਟ ਪਟ ਉਸ ਦੇ ਨਾਲ ਜਾਣ ਲਈ ਤਿਆਰ ਹੋ ਗਿਆ ਅਤੇ ਜਾਂਦੇ ਜਾਂਦੇ ਬਿਕ੍ਰਮ ਸਿੰਘ ਨੂੰ ਆਖ ਗਿਆ: –

"ਬਿਕ੍ਰਮ ਸਿੰਘ ਜੀ! ਰੋਟੀ ਪਾਣੀ, ਮੰਜਾ ਬਿਸਤਰਾ ਆਦਿ ਦੋਹ ਬੰਦਿਆਂ ਲਈ ਹੋਰ ਵੀ ਤਿਆਰ ਰੱਖਣਾ, ਅੱਜ ਸਾਡੀ ਕੁੱਲੀ ਨੂੰ ਭਾਗ ਲਾਉਣ ਲਈ ਹੋਰ ਮਹਿਮਾਨ ਵੀ ਆ ਰਹੇ ਹਨ।

## 2

### ੧

ਮੇਰੇ ਦਫ਼ਤਰ, ਲੁਧਿਆਣਾ ਵਿਚ, ਇਤਲਾਹ ਪੁੱਜੀ ਕਿ "ਭੈਣੀ ਵਿਚ ਕੂਕਿਆਂ ਨੇ ਪੁਲੀਸ ਦੇ ਸਾਰੇ ਸਿਪਾਹੀ ਮਾਰ ਦਿਤੇ ਹਨ।" ਇਸ ਖ਼ਬਰ ਨੂੰ ਮੈਂ ਬਹੁਤ ਹੀ ਖ਼ੁਸ਼ੀ ਨਾਲ ਸੁਣਿਆ। ਖ਼ੁਸ਼ੀ ਇਹ ਸੀ ਕਿ ਅੱਜ ਮੇਰੀ ਚਿਰਾਂ ਦੀ ਆਸ ਪੂਰੀ ਹੁੰਦੀ ਜਾਪਦੀ ਸੀ, ਉਹ ਇਹ ਕਿ ਕੂਕਿਆਂ ਦੇ ਇਸ ਨਵੇਂ ਗੁਰੂ, ਜਿਸ ਨੂੰ ਉਹ ਹੁਣ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਆਖਦੇ ਹਨ, ਨੂੰ ਮੈਂ ਮਨ ਭਾਂਦੀ ਸਜ਼ਾ ਦੁਆ ਸਕਾਂਗਾ ਕਿਉਂਕਿ ਇਸ ਤੋਂ ਮੈਂ ਤੇ ਮੇਰੀ ਸਰਕਾਰ ਬੜੇ ਬੇਜ਼ਾਰ ਹਾਂ। ਇਹ, ਪਹਿਲੇ ਗੁਰੂ ਰਾਮ ਸਿੰਘ, ਨਾਲੋਂ ਵੀ ਬਹੁਤ ਖ਼ਤਰਨਾਕ ਹੈ। ਬ੍ਰਿਟਿਸ਼ ਸਰਕਾਰ ਦਾ ਇਹ ਉਸ ਤੋਂ ਵੀ ਬਹੁਤਾ ਦੁਸ਼ਮਨ ਹੈ, ਕਈ ਗੱਲਾਂ ਵਿਚ ਤੇ ਇਹ ਮੈਨੂੰ, ਸਗੋਂ ਉਸ ਨਾਲੋਂ ਵੀ ਨੀਤੀਵਾਨ ਜਾਪਦਾ ਹੈ। ਜ਼ਾਹਿਰਾ ਤੌਰ ਤੇ ਇਹ ਕੋਈ ਗੱਲ ਨਹੀਂ ਕਰਦਾ, ਜੋ ਸਰਕਾਰ ਅੰਗਰੇਜ਼ੀ ਦੇ ਖਿਲਾਫ਼ ਹੋਵੇ। ਉਸ ਨੂੰ ਜੋ ਕੁਝ ਕਿਹਾ ਜਾਂਦਾ ਹੈ, ਸੁਣ ਕੇ ਚੁੱਪ ਕਰ ਰਹਿੰਦਾ ਹੈ, ਨਾ ਹਾਂ ਆਖਦਾ ਹੈ, ਨਾ ਨਾਂਹ! ਜਿੰਨੀ ਤਰੱਕੀ ਕੂਕਿਆਂ ਦੀ, ਇਸਦੇ ਥੋੜ੍ਹੇ ਜਿਹੇ ਸਮੇਂ ਵਿਚ ਹੋਈ ਹੈ, ਉਨੀ ਇਸ ਦੇ ਵੱਡੇ ਭਰਾ ਦੇ ਵੇਲੇ ਵੀ ਨਹੀਂ ਸੀ।

ਅਸਲ ਵਿਚ ਇਹ ਕੁਝ ਕਦੀ ਵੀ ਇੰਞ ਨਾ ਹੁੰਦਾ, ਜੇ ਇਸ ਦੀ ਪਤਨੀ ਸਿਆਣੀ, ਚੰਗੇ ਆਚਰਣ ਦੀ ਮਾਲਕ, ਨੇਕ ਦਿਲ, ਰੱਬ ਦੇ ਭੈ ਵਾਲੀ ਤੇ ਸਖਾਵਤ ਦੀ ਪੁਤਲੀ ਨਾ ਹੁੰਦੀ। ਉਸ ਦਾ ਨਾਂ ਜੀਉਣ ਕੌਰ ਹੈ, ਉਹ ਮੁਰਦਾ ਰੂਹਾਂ ਵਿਚ ਜੀਵਨ ਸੰਚਾਰਤ ਕਰਕੇ, ਉਨ੍ਹਾਂ ਨੂੰ ਜੀਉਂਦਿਆਂ ਕਰ ਦਿੰਦੀ ਹੈ। ਸਚ ਮੁਚ ਉਹ, ਸਵੇਰੇ ਉੱਠ ਕੇ ਨਾਂ ਲੈਣ ਵਾਲੀ ਹੈ। ਉਹ ਆਪਣਿਆਂ ਨਾਲੋਂ ਦੁਸ਼ਮਣਾਂ ਦਾ, ਸਗੋਂ ਬਾਹਲਾ ਆਦਰ ਸਤਿਕਾਰ ਕਰਦੀ ਹੈ। ਉਸ ਦੇ ਨਾਂ ਵਿਚ ਕੋਈ ਜਾਦੂ ਹੈ। ਹਰੇਕ ਕੂਕਾ, ਉਹ ਭਾਵੇਂ ਕਿੰਨੀ ਮੁਸੀਬਤ ਵਿਚ ਕਿਉਂ ਨਾ ਹੋਵੇ, ਉਸ ਦਾ ਨਾਂ ਲੈਂਦਿਆਂ ਹੀ, ਉਸ ਵਿਚ ਨਵੀਂ ਜ਼ਿੰਦਗੀ ਤੇ ਨਵਾਂ ਉਤਸ਼ਾਹ ਪੈਦਾ ਹੋ ਜਾਂਦਾ ਹੈ। ਕੂਕੇ ਉਸ ਨੂੰ ਆਪਣੀ ਸੱਕੀ ਮਾਂ ਨਾਲੋਂ ਵੀ ਵਧੀਕ ਸਮਝਦੇ ਹਨ ਅਤੇ ਉਹ ਹਰ ਇਕ ਕੂਕੇ ਨੂੰ ਸੱਕੇ ਪੁੱਤਰ ਤੋਂ ਵੀ ਵੱਧ ਪਿਆਰਦੀ ਹੈ, ਸੱਚ ਤਾਂ ਇਹ ਹੈ ਕਿ ਜਦ ਕਦੀ ਮੈਂ ਉਸ ਕੋਲ ਜਾਂਦਾ ਹਾਂ ਤਾਂ ਉਹ ਮੈਨੂੰ ਪੁੱਤਰ ਆਖ ਕੇ ਬੁਲਾਉਂਦੀ ਹੈ, ਮੇਰੇ ਅੰਦਰਲੇ ਪਾਪ ਕੰਬ ਉਠਦੇ ਹਨ ਅਤੇ ਇਕ ਵਾਰ ਤਾਂ ਮੇਰਾ ਪੱਥਰ ਦਿਲ ਵੀ ਹੋਰ ਦਾ ਹੋਰ ਹੋ ਜਾਂਦਾ ਹੈ। ਜਿੰਨਾ ਤਸ਼ੱਦਦ ਜਿੰਨੀ ਸਖ਼ਤੀ ਮੈਂ ਕੂਕਿਆਂ ਤੇ ਕੀਤੀ ਹੈ, ਜੇ ਕੋਈ ਹੋਰ ਕੌਮ ਹੁੰਦੀ ਤਾਂ ਅੱਜ ਨੂੰ ਕਦੀ ਦੀ ਖ਼ਤਮ ਹੋ ਜਾਂਦੀ। ਜਦ ਕਿ ਸਿਵਾਇ ਇਨ੍ਹਾਂ ਦੇ ਆਪਣਿਆਂ ਦੇ, ਹੋਰ ਕੋਈ ਵੀ ਇਨ੍ਹਾਂ ਨੂੰ ਚੰਗਾ ਨਹੀਂ ਸਮਝਦਾ, ਪਰ ਇਹ ਕਿਸੇ ਦੀ ਵੀ ਪ੍ਵਾਹ ਨਾ ਕਰਦੇ ਹੋਏ, ਆਪਣੀ ਧੁਨ ਵਿਚ ਮਸਤ ਹਨ, ਬੇ-ਪ੍ਵਾਹ ਹਨ। ਹੈਰਾਨੀ ਤਾਂ ਇਹ ਹੈ ਕਿ ਅੱਜ ਜਦ ਕਿ ਸਾਰਾ ਹਿੰਦੁਸਤਾਨ ਅੰਗਰੇਜ਼ ਦੇ ਗੁਣ ਗਾਉਂਦਾ ਨਹੀਂ ਥੱਕਦਾ, ਸਿੱਖ, ਅੰਗਰੇਜ਼ ਨੂੰ ਟੋਪੀ ਵਾਲਾ ਸਿੱਖ ਅਤੇ ਨੌਵੇਂ ਗੁਰੂ ਤੇਗ ਬਹਾਦਰ ਦੇ ਵਰ ਨਾਲ ਆਇਆ ਸਮਝ ਕੇ ਨਾ ਕੇਵਲ ਇਜ਼ਤ ਹੀ ਕਰਦੇ ਹਨ, ਸਗੋਂ ਗੁਰਦੁਆਰਿਆਂ ਦੇ ਅੰਦਰ ਮਸਤੀ ਨਾਲ ਗੁਲਾਮੀ ਦੇ ਨਸ਼ੇ ਵਿਚ ਝੂਮਦੇ ਹੋਏ ਗਾਉਂਦੇ ਹਨ -"ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ" ਪਰ ਇਹ ਕੂਕਾ, ਜੋ ਰਾਜ ਲੈਣ ਦੇ ਸੁਪਨੇ ਲੈ ਰਿਹਾ ਹੈ, ਨਾ ਕੇਵਲ ਅੰਗਰੇਜ਼ ਨੂੰ ਚੰਗੀ ਨਜ਼ਰ ਨਾਲ ਹੀ ਨਹੀਂ ਵੇਖਦਾ ਸਗੋਂ ਨਿਤ ਅਰਦਾਸ ਕਰਨ ਵੇਲੇ, ਰੋਜ਼ ਮੰਗ ਮੰਗਦਾ ਹੈ - "ਹੇ ਅਕਾਲ ਪੁਰਖ! ਗਊ ਗਰੀਬ ਦੇ ਕਸ਼ਟ ਦੂਰ ਕਰ, ਬੰਦੀ-ਖਾਨੇ ਦੀ ਬੰਦ ਖਲਾਸ ਕਰ, ਮਹਾਂ ਮਲੇਛ ਦਾ ਨਾਸ ਕਰ ਕੇ ਆਪਣੇ ਸੰਤ ਖਾਲਸੇ ਦਾ ਪ੍ਰਕਾਸ਼ ਕਰ।"

"ਮਹਾਂ ਮਲੇਛ" ਤੋਂ ਇਨ੍ਹਾਂ ਦਾ ਭਾਵ ਅੰਗਰੇਜ਼ ਤੋਂ ਹੈ ਅਤੇ "ਸੰਤ ਖਾਲਸੇ" ਤੋਂ ਆਪਣੇ "ਕੂਕਾ-ਪੰਥ" ਦਾ।

ਉਸ ਦਿਨ ਇਨ੍ਹਾਂ ਦਾ ਇਕ ਸੰਤੋਖ ਸਿੰਘ ਨਾਮੀ ਪਾਗਲ ਜਿਹਾ ਲੁਧਿਆਣਾ ਕਚਹਿਰੀ ਵਿਚ ਦਿਨੇ ਮਸ਼ਾਲ ਬਾਲੀ ਫਿਰਦਾ ਸੀ ਅਤੇ ਨਾਲੇ ਉੱਚੀ ਉੱਚੀ ਗਾਉਂਦਾ ਫਿਰਦਾ ਸੀ:-

"ਇਹ ਮਲੇਛ ਲੰਦਨੋਂ ਆਏ,
ਏਨ੍ਹਾਂ ਬੁਚੜ ਖਾਨੇ ਲਾਏ,
ਸਾਨੂੰ ਗਊਆਂ ਦਾ ਦੁਖ ਖਾਏ,
ਸਿੰਘੋ, ਸੀਸ ਦੇਣੇ ਹੁਣ ਆਏ,
ਨਾਮ ਅਕਾਲ ਦੇ।"

ਇਨ੍ਹਾਂ ਦੀਆਂ ਕਮਲੀਆਂ ਰਮਲੀਆਂ ਕਰ ਕੇ ਹੀ ਤਾਂ ਅਸੀਂ ਤੇ ਸਾਡੀ ਸਰਕਾਰ ਇਨ੍ਹਾਂ ਪਾਗਲਾਂ ਨੂੰ ਚੰਗਾ ਨਹੀਂ ਸਮਝਦੇ। ਗੁਰੂ ਰਾਮ ਸਿੰਘ ਤੇ ਉਸ ਦੇ ਸੂਬਿਆਂ ਨੂੰ ਗ੍ਰਿਫਤਾਰ ਕਰ ਕੇ, ਇਨ੍ਹਾਂ ਦੇ ਕੇਂਦਰ ਭੈਣੀ ਸਾਹਿਬ ਨੂੰ ਲੁਟ ਪੁਟ ਉਜਾੜ ਅਸੀਂ ਬੇ-ਫ਼ਿਕਰ ਹੋਏ ਬੈਠੇ ਸਾਂ ਕਿ ਹੁਣ ਇਹ ਸਦੀਆਂ ਤੀਕਰ ਸਿਰ ਨਹੀਂ ਚੁਕ ਸਕਦੇ ਤੇ ਸਦਾ ਲਈ ਖ਼ਤਮ ਹੋ ਗਏ। ਪਰ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਦਸਾਂ ਕੁ ਸਾਲਾਂ ਵਿਚ ਕੀ ਹੋ ਗਿਆ ਹੈ। ਬਾਵਜੂਦ ਸਾਡੀ ਸਖਤੀ ਦੇ, ਇਹ ਸਗੋਂ ਕਉੜੀ ਵੇਲ ਵਾਂਗੂੰ ਵਧਦੇ ਹੀ ਜਾ ਰਹੇ ਹਨ। ਇਕ ਥਾਂ ਇਕੱਠੇ ਹੋ ਕੇ ਇਹ ਨਹੀਂ ਬੈਠ ਸਕਦੇ। ਹੋਰ ਤਾਂ ਹੋਰ ਧਾਰਮਕ ਕੰਮ, ਪਾਠ ਦੀਵਾਨ ਦੀ ਇਨ੍ਹਾਂ ਨੂੰ ਆਜ਼ਾਦੀ ਨਹੀਂ, ਫਿਰ ਵੀ ਇਹ ਹਾਲ ਹੈ।

ਅਸਲ ਵਿਚ ਜਦ ਤੋਂ ਇਹ, ਗੁਰੂ ਹਰੀ ਸਿੰਘ ਤੇ ਮਾਈ ਜੀਉਣ ਕੌਰ, ਇਕੱਠੇ ਹੋਏ ਹਨ, ਤਦ ਤੋਂ ਸਾਨੂੰ ਅਗੇ ਨਾਲੋਂ ਵੀ ਖ਼ਤਰਾ ਬਹੁਤ ਵਧ ਰਿਹਾ ਹੈ। ਗੁਰੂ ਰਾਮ ਸਿੰਘ ਨੂੰ ਗ੍ਰਿਫਤਾਰ ਕਰਨ ਦੇ ਤਾਂ ਕਈ ਬਹਾਨੇ ਬਣ ਵੀ ਗਏ ਸਨ ਜਾਂ ਬਣਾ ਲਏ ਗਏ ਸਨ ਪਰ ਇਸ ਨੂੰ ਕੁਝ ਵੀ ਆਖਣ ਦਾ ਬਹਾਨਾ ਨਹੀਂ ਲਭਦਾ। ਲੈਕਚਰ ਇਹ ਨਹੀਂ ਕਰਦਾ, ਬੋਲਦਾ ਬਹੁਤ ਘੱਟ ਹੈ। ਸਦਾ ਮਾਲਾ ਫੇਰਦਾ ਰਹਿੰਦਾ ਹੈ, ਜਾਂ ਬਾਣੀ ਪੜ੍ਹਦਾ ਰਹਿੰਦਾ ਹੈ। ਜੇ ਬੁਲਾਈਏ ਤਾਂ, ਹਾਂ ਜਾਂ ਨਾਂਹ ਆਖ ਕੇ ਚੁਪ ਕਰ ਰਹਿੰਦਾ ਹੈ। ਸਾਡੇ ਕਿਸੇ ਵੀ ਮਾੜੇ ਭੈੜੇ ਰਵੱਈਏ ਦੀ, ਜਾਂ ਪੁਲੀਸ ਦੀ ਚੌਕੀ ਦੇ ਜ਼ਾਲਮ ਤੋਂ ਜ਼ਾਲਮ ਸਿਪਾਹੀ ਦੀ ਵੀ ਕਦੀ ਸ਼ਕੈਤ ਨਹੀਂ ਕਰਦਾ। ਉਸ ਦਾ ਦਰਸ਼ਨ ਕਰਨ ਆ ਰਹੇ ਕੂਕਿਆਂ ਨੂੰ ਇਹ ਸਿਪਾਹੀ ਬਹੁਤ ਤੰਗ ਕਰਦੇ ਹਨ ਤਾਂ ਜੋ ਉਹ ਇਥੇ ਆਉਣ ਤੋਂ ਹਟ ਜਾਣ ਪਰ ਉਸ ਨੇ ਕਦੀ ਵੀ ਸਾਨੂੰ ਕੁਝ ਨਹੀਂ ਕਿਹਾ। ਉਹ ਇਹ ਚੰਗੀ ਤਰ੍ਹਾਂ ਸਮਝਦਾ ਏ ਕਿ ਇਹ ਜੋ ਕੁਝ ਕਰਾਉਂਦੇ ਹਾਂ, ਅਸੀਂ ਹੀ ਕਰਾਉਂਦੇ ਹਾਂ, ਪਰ ਮੇਰੀ ਤੇ ਇਹ ਸਦਾ ਖ਼ਾਹਿਸ਼ ਰਹੀ ਹੈ ਕਿ ਇਹ ਕਦੀ ਇਕ ਵਾਰ ਤੇ ਕਹੇ ਕਿ, "ਸਾਹਿਬ! ਮੈਨੂੰ ਇਹ ਤਕਲੀਫ਼ ਹੈ, ਇਸ ਨੂੰ ਰਫ਼ਾ ਕਰ ਦਿਓ।" ਜਦ ਜਾ ਕੇ ਪੁਛੀਦਾ ਹੈ, "ਬਾਵਾ ਸਾਹਿਬ, ਕੋਈ ਤਕਲੀਫ਼ ਤਾਂ ਨਹੀਂ?" ਅਗੋਂ ਬੇ-ਪ੍ਰਵਾਹੀ ਜਹੀ ਨਾਲ ਆਖ ਛਡਦਾ ਹੈ, "ਨਹੀਂ, ਹੋਰ ਤਾਂ ਕੋਈ ਤਕਲੀਫ਼ ਨਹੀਂ ਇਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦਾ ਦੁਖ ਹੈ। ਇਸ ਅੱਗੇ ਹੋਰ ਸਾਰੇ ਦੁਖ ਫਿਕੇ

ਪੈ ਜਾਂਦੇ ਹਨ।" ਆਪਣੀ ਜ਼ਿੰਦਗੀ ਵਿਚ ਮੈਂ ਅਜਿਹਾ ਸਾਬਰ, ਗੰਭੀਰ, ਸ਼ਾਂਤ-ਚਿਤ ਇਨਸਾਨ ਕੋਈ ਨਹੀਂ ਵੇਖਿਆ। ਇਸ ਦਾ ਜੇਰਾ ਕਮਾਲ ਹੈ, ਇਸਦੀ ਸਹਿਨਸ਼ੀਲਤਾ ਬੇ-ਅੰਦਾਜ਼ ਹੈ। ਜੇਹੋ ਜੇਹਾ ਇਹ ਆਪ ਹੈ ਤੇਹੋ ਜੇਹੀ ਇਸ ਦੇ ਘਰ ਵਾਲੀ ਮਾਈ ਜੀਉਣ ਕੌਰ ਹੈ। ਜਦੋਂ ਦੀ ਇਹ ਆਈ ਹੈ ਦੋਸਤ-ਦੁਸ਼ਮਣ ਸਾਰੇ ਤਾਰੀਫ਼ ਕਰਦੇ ਹਨ ਤੇ ਅਦਬ ਸਤਿਕਾਰ ਕਰਦੇ ਹਨ। ਜਿਨ੍ਹਾਂ ਕੂਕਿਆਂ ਨੂੰ ਅਸੀਂ ਆਪਣੇ ਵਲੋਂ ਖ਼ਤਮ ਕਰ ਚੁਕੇ ਸਾਂ, ਅੱਜ ਉਹ ਪਤਾ ਨਹੀਂ ਕਿਧਰੋਂ ਖੁੰਬਾਂ ਵਾਂਗ ਸਿਰ ਕੱਢੀ ਤਰੇ ਆ ਰਹੇ ਹਨ। ਕੋਈ ਵੀ ਦਿਨ ਅਜਿਹਾ ਨਹੀਂ ਬਾਵਜੂਦ ਸਾਡੀ ਇਨਤਹਾ ਸਖ਼ਤੀ ਦੇ, ਜਦ ਭੈਣੀ ਦੀ ਹਦੂਦ ਅੰਦਰ ਸੌ ਪੰਜਾਹ ਭੁਖੇ ਭਾਣੇ ਕੂਕੇ ਆਪਣੇ ਗੁਰੂ ਦੇ ਦਰਸ਼ਨ ਦੀ ਇੰਤਜ਼ਾਰ ਵਿਚ ਬੈਠੇ ਨਾ ਦਿਸ ਰਹੇ ਹੋਣ। ਮੈਨੂੰ ਸਰਕਾਰ ਵਲੋਂ ਹਦਾਇਤ ਆਉਂਦੀ ਹੈ ਕਿ ਮੈਂ ਇਸ ਗੱਲ ਦਾ ਕੋਈ ਇੰਤਜ਼ਾਮ ਕਰਾਂ ਕਿਉਂਕਿ ਭਾਰਤ ਸਰਕਾਰ ਦੀ ਸਿਫਾਰਿਸ਼ 'ਤੇ ਪੰਜਾਬ ਸਰਕਾਰ ਨੇ, ਮੈਨੂੰ ਖ਼ਾਸ ਤੌਰ ਤੇ ਚੁਣ ਕੇ ਇਸ ਕੰਮ ਤੇ ਲਾਇਆ ਹੈ। ਨਹੀਂ ਤਾਂ ਕੀ ਕੋਈ ਐਸ.ਪੀ. ੧੦ ਸਾਲ ਇਕ ਥਾਂ ਟਿਕ ਸਕਦਾ ਹੈ? ਪਰ ਮੈਂ ਕਰਾਂ ਤਾਂ ਕੀ ਕਰਾਂ ਜਦ ਕਿ ਉਹ ਮੈਨੂੰ ਕੋਈ ਵੀ ਮੌਕਾ ਨਹੀਂ ਦੇ ਰਿਹਾ। ਅੱਜ ਦੀ ਖ਼ਬਰ, ਖ਼ੁਦਾ ਕਰੇ ਸੱਚੀ ਹੋਵੇ, ਇਸ ਨੇ ਜਿੰਨਾ ਖ਼ੁਸ਼ ਮੈਨੂੰ ਕੀਤਾ ਹੈ, ਉਸ ਨੂੰ ਮੈਂ ਬਿਆਨ ਨਹੀਂ ਕਰ ਸਕਦਾ। ਸਿਪਾਹੀਆਂ ਦੇ ਮਾਰੇ ਜਾਣ ਦਾ ਮੈਨੂੰ ਕੋਈ ਵੀ ਦੁਖ ਨਹੀਂ ਕਿਉਂਕਿ ਉਹ ਕਿਹੜਾ ਕੋਈ ਅੰਗਰੇਜ਼ ਹਨ ਜਿਨ੍ਹਾਂ ਦੇ ਮਰਨ ਦਾ ਕੋਈ ਖ਼ਾਸ ਰੰਜ ਹੋਵੇ। ਇਨ੍ਹਾਂ ਕਾਲੇ ਗੁਲਾਮਾਂ ਦਾ ਇਸ ਦੇਸ਼ ਵਿਚ ਕੋਈ ਘਾਟਾ ਨਹੀਂ, ਦਸ ਮਾਰੇ ਗਏ ਤਾਂ ਵੀਹ ਹੋਰ ਆ ਜਾਣਗੇ। ਇਸ ਲਈ ਅੱਜ ਮੇਰੀਆਂ ਸੱਤੇ ਘਿਉ ਵਿਚ ਸਨ।

ਮੈਂ ਚਾਈਂ ਚਾਈਂ ਭੈਣੀ ਨੂੰ ਤੁਰਿਆ। ਰਾਹ ਵਿਚ ਗੁਰੂ ਦੀ ਗ੍ਰਿਫ਼ਤਾਰੀ ਦੀਆਂ ਕਈ ਸਕੀਮਾਂ ਘੜੀਆਂ ਪਰ ਉਥੇ ਪੁੱਜ ਕੇ ਉਹ ਸਭੇ ਫਿਹਲ ਹੋ ਗਈਆਂ।

## ੨

ਸਾਰੇ ਸਿਪਾਹੀ ਚੌਕੀ ਤੇ ਹਾਜ਼ਰ ਸਨ, ਇਕ ਗੋਂਦਾ ਨਹੀਂ ਸੀ। ਉਨ੍ਹਾਂ ਬੇਵਕੂਫ਼ਾਂ ਨੇ ਗੁਰੂ ਨੂੰ ਤੇ ਸਾਰੇ ਕੂਕਿਆਂ ਨੂੰ ਇਕ ਥਾਂ ਡੱਕ ਕੇ ਬਾਹਰੋਂ ਤਾਲਾ ਲਾਇਆ ਹੋਇਆ ਸੀ। ਮੈਂ ਹੱਥ ਮਲਦਿਆਂ ਸਿਪਾਹੀਆਂ ਨੂੰ ਕਿਹਾ, "ਖੋਤੇ ਦੇ ਪੁਤਰੋ, ਤੁਸਾਂ ਇਹ ਬੇਵਕੂਫ਼ੀ ਕਿਉਂ ਕੀਤੀ? ਕੂਕਿਆਂ ਨੂੰ ਅੰਦਰ ਕਿਉਂ ਡਕਿਆ ਜੇ? ਗੋਂਦਾ ਕਿਥੇ ਵੇ?"

ਉਹਨਾਂ ਕਿਹਾ, "ਹਜ਼ੂਰ ਗੋਂਦਾ ਭਗਵਾਨ ਸਿੰਘ ਅੜਬੰਗੀ ਦੇ ਮਗਰ ਸਾਡੇ ਜ਼ੋਰ ਲਾਣ ਤੇ ਵੀ ਇਕੱਲਾ ਹੀ ਗਿਆ ਸੀ। ਕੋਟ ਦੀ ਢੱਕੀ ਵਿਚ ਜਾ ਕੇ ਦੋਵੇਂ ਲੜ

ਪਏ। ਅੜਬੰਗੀ ਨੇ ਬੜਾ ਜ਼ੋਰ ਲਾਇਆ ਕਿ ਕਿਵੇਂ ਗੇਂਦਾ ਮੁੜ ਜਾਏ, ਪਰ ਉਹ ਲਾਲਚੀ ਇਕੱਲਾ ਹੀ ਚਿਰਾਂ ਤੋਂ ਕੂਕਿਆਂ ਨੂੰ ਲੁਟ ਪੁਟ ਖਾਂਦਾ ਆ ਰਿਹਾ ਸੀ। ਜਦ ਸਾਨੂੰ ਪਤਾ ਲਗਾ ਕਿ ਗੇਂਦਾ ਮਾਰਿਆ ਗਿਆ ਤੇ ਅੜਬੰਗੀ ਨੱਸ ਗਿਆ। ਅਸੀਂ ਸਾਰੇ ਕੂਕੇ ਇਸ ਲਈ ਅੰਦਰ ਦੇ ਦਿਤੇ ਕਿ ਕਿਤੇ ਕੋਈ ਨੱਸ ਨਾ ਜਾਏ।"

ਸਿਪਾਹੀਆਂ ਦੀਆਂ ਗੱਲਾਂ ਸੁਣ ਕੇ ਮੈਨੂੰ ਬੜਾ ਰੰਜ ਹੋਇਆ। ਕੂਕਿਆਂ ਦਾ ਜੰਦਰਾ ਲਾਹ ਕੇ ਮੈਂ ਬਾਬਾ ਬੁਧ ਸਿੰਘ ਜੀ ਨੂੰ ਜਾ ਕੇ ਕਿਹਾ ਕਿ "ਕੀ ਅੜਬੰਗੀ ਤੁਹਾਡੇ ਕੋਲ ਆਇਆ ਸੀ ?"

ਉਹਨਾਂ ਧੀਰਜ ਤੇ ਠਰੰਮੇ ਨਾਲ ਕਿਹਾ, "ਇਹ ਪੁਛਣ ਦੀ ਸਾਨੂੰ ਕੀ ਲੋੜ ਹੈ, ਆਪਣੇ ਸਿਪਾਹੀਆਂ ਨੂੰ ਪੁਛੋ ਜਿਸ ਨੂੰ ਉਨ੍ਹਾਂ ਆਉਣ ਦਿੱਤਾ ਹੋਵੇਗਾ, ਉਹ ਜ਼ਰੂਰ ਆਇਆ ਹੋਵੇਗਾ।"

ਉਨ੍ਹਾਂ ਦਾ ਜਵਾਬ ਮਾਕੂਲ ਸੀ। ਜਦ ਬਿਨਾਂ ਲਿਖੇ ਕੋਈ ਬਸ਼ਰ ਅੰਦਰ ਜਾ ਹੀ ਨਹੀਂ ਸੀ ਸਕਦਾ ਫਿਰ ਅਸੀਂ ਉਨ੍ਹਾਂ ਨੂੰ ਕੀ ਆਖ ਸਕਦੇ ਸਾਂ ? ਪਰ ਇਹ ਸਭ ਕੁਝ ਹੁੰਦੇ ਹੋਇਆਂ ਵੀ ਅੜਬੰਗੀ ਆਇਆ ਸੀ। ਕਿਵੇਂ ਆਇਆ ਸੀ ? ਇਸ ਦਾ ਪਤਾ ਲਾਉਣਾ ਬਹੁਤ ਔਖਾ ਹੈ।

ਮੈਂ ਫਿਰ ਕਿਹਾ, "ਉਸ ਗੇਂਦਾ ਮਾਰ ਦਿੱਤਾ ਹੈ, ਕੀ ਤੁਹਾਨੂੰ ਪਤਾ ਹੈ ?"

"ਜੰਦਰੇ ਅੰਦਰ ਬੈਠੇ ਕੈਦੀਆਂ ਨੂੰ ਕੀ ਪਤਾ ਹੋ ਸਕਦਾ ਹੈ ਕਿ ਕੌਣ ਮਾਰਿਆ ਗਿਆ ਤੇ ਕਿਸ ਮਾਰਿਆ ਹੈ ?" ਉਨ੍ਹਾਂ ਕਿਹਾ।

"ਤੁਹਾਨੂੰ ਚਾਹੀਦਾ ਸੀ ਕਿ ਕਾਤਲ ਨੂੰ ਫੜਨ ਲਈ ਮਦਦ ਕਰਦੇ ?" ਮੈਂ ਕਿਹਾ।

"ਜੇ ਸਾਨੂੰ ਸਹੀ ਗੱਲ ਦੱਸ ਦਿੱਤੀ ਜਾਂਦੀ ਤੇ ਅੰਦਰ ਨਾ ਡਕਿਆ ਜਾਂਦਾ, ਅਸੀਂ ਦੋਸ਼ੀ ਨੂੰ ਭਾਵੇਂ ਕੋਈ ਵੀ ਹੁੰਦਾ, ਜ਼ਰੂਰ ਫੜਨ ਦਾ ਜਤਨ ਕਰਦੇ ?"

ਮੇਰੇ ਕੋਲ ਨਾਜਾਇਜ਼ ਪੁਲਸੀ ਰੋਅਬ ਦੇ, ਉਨ੍ਹਾਂ ਦੀ ਕਿਸੇ ਵੀ ਗੱਲ ਦਾ ਕੋਈ ਜਵਾਬ ਨਹੀਂ ਸੀ।

ਇਥੋਂ ਜਾ ਕੇ ਮੈਂ ਮੌਕੇ ਤੇ ਗੇਂਦੇ ਦੀ ਲਾਸ਼ ਨੂੰ ਡਿੱਠਾ। ਜਿਸ ਦੀ ਪੁੜਪੁੜੀ ਵਿਚ ਨਿਸ਼ਾਨ ਸੀ ਤੇ ਸਾਰਾ ਮੂੰਹ ਪਛਿਆ ਪਿਆ ਸੀ। ਗੇਂਦੇ ਦੀ ਲਾਸ਼ ਚੁਕਵਾ ਕੇ ਮੈਂ ਭੈਣੀ ਦੀ ਚੌਕੀ ਤੇ ਲੈ ਆਇਆ। ਦੁਆਲੇ ਦੀਆਂ ਪੰਚੈਤਾਂ, ਨੰਬਰਦਾਰ, ਜ਼ੈਲਦਾਰ, ਸਫ਼ੇਦ ਪੋਸ਼, ਹੋਰ ਪੁਲੀਸ ਦੇ ਸੂਹੇ, ਸਰਕਾਰ-ਭਗਤਾਂ ਜਿਨ੍ਹਾਂ ਦਾ ਕੰਮ ਹੀ ਸਾਡੀ ਹਾਂ ਵਿਚ ਹਾਂ ਮਿਲਾਉਣਾ ਹੁੰਦਾ ਹੈ, ਮੇਰਾ ਨਾਂ ਸੁਣ ਕੇ ਝਟ ਪਟ ਪਿੰਡਾਂ ਤੋਂ ਭੈਣੀ ਵਿਚ ਆ ਗਏ। ਪਰ ਮੇਰੇ ਤੇ ਦਲੀਪ ਸਿੰਘ ਖੰਡੇ ਦੇ, ਹੋਰ ਪੁਲੀਸ ਦੇ ਹੱਥ ਕੰਡਿਆਂ ਦੇ ਜ਼ੋਰ ਨਾਲ ਕਸਮ ਖਾਣ ਨੂੰ ਵੀ ਕਿਸੇ ਇਹ ਨਾ ਕਿਹਾ ਕਿ -"ਮੈਂ ਮੌਕੇ

ਤੇ ਹਾਜ਼ਿਰ ਸੀ ਤੇ ਮੈਂ ਅੜਬੰਗੀ ਨੂੰ, ਗੋਂਦੇ ਨੂੰ ਮਾਰਦਿਆਂ ਡਿਠਾ ਹੈ', ਜਿਸ ਨੂੰ ਪੁਛੀਦਾ ਸੀ ਉਹੋ ਆਂਹਦਾ ਸੀ ਕਿ -"ਸਾਹਿਬ! ਰੱਬ ਨੂੰ ਜਾਨ ਦੇਣੀ ਹੈ, ਅਸੀਂ ਮਾਰਦਿਆਂ ਕਿਸੇ ਨੂੰ ਵੀ ਨਹੀਂ ਡਿਠਾ।" ਸਾਰੇ ਕੰਨਾਂ ਤੇ ਹੱਥ ਧਰ ਗਏ, ਘਮੰਡੋ ਕੇ, ਸੁਖੂ ਨਬੰਰਦਾਰ ਕੇ, ਇੰਦਰ ਸਿੰਘ ਕਟਾਣੀ ਵਾਲਾ, ਜੋ ਸਾਡੇ ਤਨਖ਼ਾਹਦਾਰ ਮੁਖ਼ਬਰ ਸਨ, ਗੱਲ ਕੀ ਕੂਕਿਆਂ ਦੇ ਸਾਡੇ ਪੈਦਾ ਕੀਤੇ ਹੋਏ ਸਾਰੇ ਦੁਸ਼ਮਨ ਉਥੇ ਹਾਜ਼ਰ ਸਨ ਪਰ ਪਤਾ ਨਹੀਂ ਉਨ੍ਹਾਂ ਦੇ ਮੂੰਹਾਂ ਤੇ ਕੀ ਤਾਲੇ ਲਗ ਗਏ ਸਨ, ਜਾਂ ਮੂੰਹ ਸੀਤੇ ਗਏ ਸਨ, ਅੜਬੰਗੀ ਦੇ, ਜਾਂ ਕੂਕਿਆਂ ਦੇ ਖਿਲਾਫ਼ ਇਕ ਵੀ ਬੰਦਾ ਗਵਾਹੀ ਦੇਣ ਲਈ ਤਿਆਰ ਨਾ ਹੋਇਆ। ਇਹ ਕੂਕਿਆਂ ਦੇ ਗੁਰੂ ਦੀ ਪਿਆਰ ਭਰੀ ਵਰਤੋਂ ਦਾ ਅਸਰ ਸੀ ਜਾਂ ਮਾਈ ਜੀਉਣ ਕੌਰ ਦੇ ਨਿਸ਼ਕਾਮ ਤੇ ਸੁਚੱਜੇ ਵਤੀਰੇ ਦਾ ਨਤੀਜਾ ਸੀ। ਰੱਬ ਜਾਣੇ? ਮੇਰੇ ਮਾਤਹਿਤ ਪੁਲਸੀ ਅਮਲਾ ਭਾਵੇਂ ਇਹ ਆਖ ਕੇ ਕਾਫ਼ੀ ਤਸੱਲੀ ਦਿੰਦਾ ਸੀ ਕਿ -'ਲੋਕੀਂ ਅੜਬੰਗੀ ਦੇ ਗ੍ਰਿਫ਼ਤਾਰ ਨਾ ਹੋ ਜਾਣ ਤੇ ਅਤੇ ਬਾਹਰ ਫਿਰਦਿਆਂ ਰਹਿਣ ਕਰਕੇ ਡਰਦੇ ਸ਼ਹਾਦਤ ਨਹੀਂ ਦੇ ਰਹੇ, ਜਦ ਉਹ ਫੜਿਆ ਗਿਆ ਫਿਰ ਵੇਖਣਾ ਕਿ ਕਿਵੇਂ ਖੁੰਬਾਂ ਵਾਂਗ ਬਣਦੇ ਹਨ? ਪਰ ਇਹ ਉਨ੍ਹਾਂ ਦੀ ਐਵੇਂ ਮੇਰੀ ਦਿਲ ਰਖਵੀਂ ਗੱਲ ਸੀ। ਇਹ ਸਾਰਾ ਮਾਈ ਜੀਉਣ ਕੌਰ ਦੀ ਉਦਾਰਤਾ ਤੇ ਸਖਾਵਤ ਦਾ ਸਦਕਾ ਸੀ, ਜਿਸ ਦੇ ਦਰੋਂ ਸਵਾਲੀ ਕਦੀ ਵੀ ਖ਼ਾਲੀ ਨਹੀਂ ਸੀ ਜਾਂਦਾ। ਆਪਣਿਆਂ ਨੂੰ ਚੀਜ਼ ਮਿਲਦਿਆਂ ਜਵਾਬ ਜਾਂ ਦੇਰ ਲਗ ਸਕਦੀ ਸੀ ਪਰ ਬਿਗਾਨੇ, ਓਪਰੇ ਜਾਂ ਦੁਸ਼ਮਣ ਨੂੰ ਇੰਤਜ਼ਾਰ ਨਹੀਂ ਸੀ ਕਰਨੀ ਪੈਂਦੀ। ਉਸ ਦਿਨ ਮੇਰੇ ਪੱਥਰ ਤੇ ਨਾਸਤਕ ਦਿਲ ਵਿਚੋਂ ਵੀ ਇਹ ਅਵਾਜ਼ ਆ ਰਹੀ ਸੀ ਕਿ - "ਕੂਕਿਆਂ ਦੀ ਰੱਬ ਆਪ ਮਦਦ ਕਰਦਾ ਹੈ।"

ਇਕ ਅੰਗਰੇਜ਼ੀ ਪੁਲੀਸ ਦੇ ਸਿਪਾਹੀ ਦਾ ਕਤਲ ਕੂਕਿਆਂ ਦਾ ਖੁਰਾ-ਖੋਜ ਮਿਟਾਉਣ ਲਈ ਕੋਈ ਨਾਕਾਫ਼ੀ ਜੁਰਮ ਨਹੀਂ ਸੀ। ਇਕੱਲੇ ਇਸੇ ਜੁਰਮ ਵਿਚ ਅਸੀਂ ਹੁਣ ਵਾਲੇ ਕੂਕਿਆਂ ਦੇ ਗੁਰੂ ਨੂੰ ਵੀ ਫੜਕੇ ਜਲਾਵਾਤਨ ਕਰ ਸਕਦੇ ਸਾਂ। ਪਰ 'ਜਿਸ ਨੂੰ ਰੱਬ ਰੱਖੇ, ਉਸ ਨੂੰ ਕੌਣ ਮਾਰੇ?"

ਇਕ ਤਾਂ ਇਹ ਕਿ ਸਾਡੇ ਪਾਗਲ ਸਿਪਾਹੀਆਂ ਨੇ ਇਹ ਸਾਰੇ ਅੰਦਰ ਦੇ ਕੇ ਬਾਹਰੋਂ ਤਾਲਾ ਲਾਇਆ ਹੋਇਆ ਸੀ। ਦੂਜਾ ਗੋਂਦਾ ਭੈਣੀ ਪਿੰਡ ਦੀ ਹੱਦ ਤੋਂ ਬਾਹਰ ਕੋਟ ਦੀ ਜੂਹ ਵਿਚ ਮਾਰਿਆ ਗਿਆ ਸੀ। ਤੀਜਾ ਮੌਕੇ ਦੀ ਸ਼ਹਾਦਤ ਕੋਈ ਨਹੀਂ ਸੀ। ਬਸ ਇਨ੍ਹਾਂ ਸਭਨਾਂ ਗੱਲਾਂ ਤੋਂ ਤੰਗ ਪੈ ਕੇ, ਛਿੱਥਾ ਜਿਹਾ ਹੋ ਕੇ ਜਦ ਮੈਂ ਦੁਬਾਰਾ ਫਿਰ ਬਾਬਾ ਬੁਧ ਸਿੰਘ ਜੀ ਨੂੰ ਮਿਲਣ ਆਇਆ, ਉਹ ਆਪਣੇ ਸੁਭਾਵ ਅਨੁਸਾਰ ਮਾਲਾ ਫੇਰਦੇ ਸਨ। ਚਿਹਰੇ ਦਾ ਤੇਜ ਤੇ ਜਲਾਲ ਜੇਠ-ਹਾੜ ਦੀ ਦੁਪਹਿਰ ਦੇ ਸੂਰਜ ਵਾਂਗ ਚਮਕਦੀ ਭਾਹ ਮਾਰ ਰਿਹਾ ਸੀ। ਜਿਸ ਵਿਚ ਘਬਰਾਹਟ ਦੀ ਕੋਈ

ਵੀ ਤਪਸ਼ ਨਹੀਂ ਸੀ ਸਗੋਂ ਮੱਘਰ ਦੀ ਪੂਰਨਮਾਸ਼ੀ ਦੇ ਚੰਨ ਜਿਹੀ ਸ਼ਾਂਤੀ ਸੀ।

ਮੈਂ ਜਾਂਦਿਆਂ ਹੀ ਆਪਣਾ ਪੁਲਸੀ ਰੋਅਬ ਕਾਇਮ ਰਖਣ ਲਈ ਕਿਹਾ, "ਚਸ਼ਮ ਦੀਦ ਸ਼ਹਾਦਤੀ ਮਿਲ ਗਏ ਹਨ, ਜੋ ਆਂਹਦੇ ਨੇ ਗੋਂਦੇ ਨੂੰ ਅੜਬੰਗੀ ਨੇ ਮਾਰਿਆ ਹੈ।"

"ਜੋ ਕਰੇਗਾ ਉਹ ਜ਼ਰੂਰ ਭਰੇਗਾ? ਸਾਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਚੀਨੀ ਵਾਲੇ ਪਾਤਸ਼ਾਹ ਦੇ ਇਨਸਾਫ਼ ਤੇ ਰਹਿਮਤ ਤੇ ਭਰੋਸਾ ਹੈ। ਉਹ ਜੋ ਕਰਨਗੇ ਸਾਡੇ ਭਲੇ ਵਾਸਤੇ ਹੀ ਕਰਨਗੇ। ਕੂਕਾ ਤਾਂ ਕੀੜੀ ਮਾਰਨ ਤੋਂ ਭੀ ਝਿਜਕਦਾ ਹੈ, ਉਸ ਗੋਂਦੇ ਜਿਹੇ ਕਮੀਨੇ, ਲਾਲਚੀ ਨੂੰ ਕੀ ਮਾਰਨਾ ਸੀ। ਉਸ ਨੂੰ ਮਾਰਨ ਲਈ ਉਸਦਾ ਆਪਣਾ ਪਾਪ ਹੀ ਕਾਫ਼ੀ ਸੀ। ਅੜਬੰਗੀ ਨਿਰਦੋਸ਼ ਹੈ। ਉਹ ਸਤਿਗੁਰੂ ਦਾ ਸਿਖ ਹੈ ਤੇ ਪੂਰਨ ਅਹਿਸੰਕ ਹੈ। ਤੁਸੀਂ ਤਾਂ ਕਿਤੇ ਰਹੇ ਉਸ ਨੂੰ ਦੁਨੀਆ ਦੀ ਵੱਡੀ ਤੋਂ ਵੱਡੀ ਤਾਕਤ ਵੀ ਨਹੀਂ ਮਾਰ ਸਕਦੀ। ਉਸ ਦੀ ਪਿਠ ਪਿੱਛੇ ਸ੍ਰੀ ਸਤਿਗੁਰੂ ਜੀ ਆਪ ਹਨ।" ਉਨ੍ਹਾਂ ਫਿਰ ਉਸੇ ਸੰਜੀਦਗੀ ਤੇ ਸ਼ਾਂਤੀ ਨਾਲ ਕਿਹਾ।

ਅਜਿਹੀ ਗੱਲ ਮੈਂ ਅੱਜ ਪਹਿਲੀ ਵਾਰ ਹੀ ਉਨ੍ਹਾ ਦੇ ਮੂੰਹੋਂ ਸੁਣੀ ਸੀ, ਇਹ ਕਿਡੀ ਨਿਰਭੈ, ਕੇਹੀ ਬੇਝਿਜਕ ਅਤੇ ਕੇਹੀ ਨੀਤੀ ਨਾਲ ਭਰੀ ਹੋਈ ਸੀ। ਆਖ਼ਰ ਮੈਂ ਉਨ੍ਹਾਂ ਨੂੰ ਸਲਾਮ ਆਖ ਕੇ ਦਿਲ ਦੀਆਂ ਦਿਲ ਵਿਚ ਲੈ ਕੇ, ਆਪਣੀ ਪੁਲਿਸ ਦੇ ਸਿਪਾਹੀਆਂ ਦੀ ਬੇਵਕੂਫ਼ੀ ਤੇ ਹੱਥ ਮਲਦਾ ਲੁਧਿਆਣੇ ਆ ਗਿਆ। ਅਸੀਂ ਸਾਰਾ ਤਾਣ ਲਾ ਕੇ ਤਫ਼ਤੀਸ਼ ਕੀਤੀ ਪਰ ਅੜਬੰਗੀ ਦਾ ਕਿਤੇ ਵੀ ਪਤਾ ਨਾ ਲਗ ਸਕਿਆ।

ਅੱਜ ਜਦ ਕਿ ਮੈਂ ਆਪਣੇ ਦਫ਼ਤਰ ਵਿਚ ਆ ਕੇ ਬੈਠਾ ਹੀ ਸਾਂ ਤਦ ਇਕ ਖ਼ਾਸ ਇਤਬਾਰੀ ਮੁਖ਼ਬਰ ਨੇ ਰਿਪੋਟ ਕੀਤੀ ਕਿ ਅੜਬੰਗੀ ਦਾ ਪਤਾ ਫ਼ੀਰੋਜ਼ਪੁਰ, ਬੀਕਾਨੇਰ ਰਿਆਸਤ ਦੀ ਹੱਦ ਅਤੇ ਬਹਾਵਲ ਪੁਰ ਦੇ ਇਲਾਕੇ ਦੇ ਪਿੰਡਾਂ ਵਿਚ ਲਗਿਆ ਹੈ, ਮੈਂ ਕਿਉਂਕਿ ਅੜਬੰਗੀ ਨੂੰ ਫੜਨਾ ਜ਼ਰੂਰੀ ਚਾਹੁੰਦਾ ਸਾਂ ਅਤੇ ਮੈਨੂੰ ਪੰਜਾਬੀ ਅਫ਼ਸਰਾਂ ਤੇ ਯਕੀਨ ਨਹੀਂ ਸੀ ਜੋ ਉਹ ਜਾਨ ਮਾਰੀ ਨਾਲ ਅੜਬੰਗੀ ਨੂੰ ਜ਼ਰੂਰ ਫੜ ਲੈਣਗੇ। ਉਹ ਮਰਨ ਤੋਂ ਡਰਦੇ ਉਸ ਦੇ ਮੁਕਾਬਲੇ ਵਿਚ ਜਾਣੋ ਤਰਹਿੰਦੇ ਸਨ ਪਰ ਮੈਂ ਉਕਾ ਹੀ ਨਹੀਂ ਸਾਂ ਡਰਦਾ। ਜੇ ਅਸੀਂ ਇੰਜ ਡਰਦੇ ਤਾਂ ਇੰਗਲੈਂਡ ਤੋਂ ਆ ਕੇ ਇਥੇ ਹਕੂਮਤ ਕਿਵੇਂ ਕਾਇਮ ਕਰ ਸਕਦੇ ਸਾਂ। ਜੇ ਅਸੀਂ ਅੰਗਰੇਜ਼ ਇਸ ਤਰ੍ਹਾਂ ਫਰਜ਼ ਸ਼ਨਾਸ ਨਾ ਹੁੰਦੇ ਤਾਂ ਏਡਾ ਵੱਡਾ ਸਾਮਰਾਜ ਕਿਵੇਂ ਸਥਾਪਿਤ ਹੋ ਸਕਦਾ? ਇਸ ਖ਼ਬਰ ਨੂੰ ਮੈਂ ਬਹੁਤ ਖ਼ੁਸ਼ੀ ਨਾਲ ਸੁਣਿਆ ਅਤੇ ਆਪਣੇ ਖਾਸ ਇਤਬਾਰੀ ਦਲੀਪ ਸਿੰਘ ਖੰਡਾ, ਇੰਨਸਪੈਕਟਰ ਸੀ.ਆਈ.ਡੀ. ਤੇ ਹੋਰ ਅਮਲਾ ਨਾਲ ਲੈ ਕੇ ਮੁਕਤਸਰ ਨੂੰ ਤਿਆਰ ਹੋ ਕੇ ਆਇਆ।

ਮੁਕਤਸਰ ਪੁਜ ਕੇ ਇੰਨਸਪੈਕਟਰ ਖੰਡੇ ਨੂੰ ਖ਼ਾਸ ਹਦਾਇਤਾਂ ਦੇ ਕੇ ਰੁਪਾਣਾ, ਸੁਹਾਰਾ, ਥਰਾਜ ਵਾਲਾ, ਫੂਲੇ ਵਾਲਾ ਆਦਿ ਪਿੰਡਾਂ ਵਿਚ ਦੀ ਹੁੰਦਾ ਹੋਇਆ ਮੈਕਲੋਡ ਗੰਜ ਮਿਲਣ ਲਈ ਪ੍ਰੋਗਰਾਮ ਬਣਾਇਆ ਤੇ ਆਪ ਮੈਂ ਦੂਜੇ ਕਈਆਂ ਥਾਣਿਆਂ ਵਿਚ ਦੀ ਹੁੰਦਾ ਹੋਇਆ, ਮੈਕਲੋਡ ਗੰਜ ਜਾ ਰਿਹਾ। ਇਕ ਦਿਨ ਮੈਂ ਇਕੱਲਾ ਹੀ ਅਸਲੇ ਨਾਲ ਲੈਸ ਆਪਣੀ ਆਦਤ ਅਨੁਸਾਰ ਮੈਕਲੋਡ ਗੰਜ ਤੋਂ ੧੨-੧੪ ਮੀਲ ਜਾ ਨਿਕਲਿਆ। ਇਥੇ ਮੇਰੇ ਨਾਲ ਜੋ ਹੋਈ ਉਹ ਮੈਂ ਹੀ ਜਾਣਦਾ ਹਾਂ।

## ੩

ਮੇਰੀ ਮਰਜ਼ੀ ਸੀ ਕਿ ਮੈਂ 'ਘੁੱਦਾਂ' ਤੀਕਰ ਹੋ ਆਵਾਂ। ਤੁਰਨ ਲੱਗਿਆਂ ਫਜ਼ਲੇ ਕਰੀਮ ਖ਼ਾਂ ਸਬ-ਇੰਨਸਪੈਕਟਰ ਬਦੋਬਦੀ ਮੇਰੇ ਨਾਲ ਹੋ ਤੁਰਿਆ। ਉਸ ਵੇਲੇ ਨੂੰ ਯਾਦ ਕਰਕੇ ਮੈਂ ਸਦਾ ਪਛਤਾਉਂਦਾ ਰਹਾਂਗਾ। ਇਕ ਤਾਂ ਇਹ ਦਿਨ ਚੰਗੇ ਨਹੀਂ ਸਨ। ਦੂਜਾ ਹਨੇਰੀਆਂ ਝੱਖੜ ਇਧਰ ਆਮ ਝੁਲਦੇ ਸਨ। ਮੈਂ ਕੋਈ ਪ੍ਰਵਾਹ ਨਾ ਕੀਤੀ, ਜਦ ਮੈਂ ਕੁਝ ਦੂਰ ਗਿਆ, ਰਸਤੇ ਵਿਚ ਟਿਬੇ ਦਿਸ ਰਹੇ ਸਨ। ਸਾਡੇ ਘੋੜੇ ਇਕ ਨੂੰ ਪਾਰ ਕਰਦੇ ਦੂਜਾ ਉਸ ਤੋਂ ਵਡੇਰਾ ਤੇ ਉਚੇਰਾ ਹੋਰ ਅਗੇ ਆ ਕੇ ਰਸਤਾ ਰੋਕ ਖਲੋਂਦਾ, ਪਰ ਅਸੀਂ ਬਿਨਾਂ ਪ੍ਰਵਾਹ ਕੀਤਿਆਂ ਤੁਰਦੇ ਗਏ। ਅਚਾਨਕ ਪਤਾ ਨਹੀਂ ਕਾਲੀ ਬੋਲੀ ਹਨੇਰੀ ਕਿਧਰੋਂ ਆ ਚੜ੍ਹੀ। ਰੇਤ ਨੇ ਮੇਰੀਆਂ ਅੱਖਾਂ ਭਰ ਦਿਤੀਆਂ ਅਤੇ ਮੈਨੂੰ ਦਿਸਣੋਂ ਵੀ ਰਹਿ ਗਿਆ। ਉਂਞ ਹਨੇਰੀ ਵੀ ਅਜੇਹੀ ਕਾਲੀ ਸੀ ਕਿ ਹੱਥ ਪਸਾਰਿਆ ਨਜ਼ਰ ਨਹੀਂ ਸੀ ਆਉਂਦਾ। ਅਜਿਹਾ ਸਖ਼ਤ ਤੂਫ਼ਾਨ ਜਿਹਾ ਉਠ ਖਲੋਤਾ, ਮੈਂ ਵੱਖ ਤੇ ਥਾਣੇਦਾਰ ਫਜ਼ਲੇ ਕਰੀਮ ਵੱਖ ਹੋ ਗਿਆ। ਥੜ੍ਹੇ ਚਿਰ ਮਗਰੋਂ ਜਦ ਹਨੇਰੀ ਕੁਝ ਘਟੀ ਮੈਂ ਥਾਣੇਦਾਰ ਨੂੰ ਲਭਣ ਲਈ ਸੀਟੀ ਵਜਾਈ। ਥਾਣੇਦਾਰ ਨੇ ਤਾਂ ਪਤਾ ਨਹੀਂ ਇਹ ਸੀਟੀ ਸੁਣੀ ਜਾਂ ਨਹੀਂ, ਪਰ ਇਕ ਦਰਦਨਾਕ ਅਵਾਜ਼ ਮੇਰੇ ਕੰਨਾਂ ਅੰਦਰ ਪਈ। ਉਹ ਆਵਾਜ਼ ਸੁਣ ਕੇ ਮੈਂ ਕੰਬ ਉਠਿਆ ਅਤੇ ਡਰਦਾ ਰੱਬ ਅਗੇ, ਜੋ ਮੈਨੂੰ ਕਦੀ ਘਟ ਵਧ ਹੀ ਯਾਦ ਆਇਆ ਕਰਦਾ ਸੀ, ਦੁਆ ਕਰਨ ਲੱਗਾ ਕਿ , "ਹੇ ਪ੍ਰਵਰਦਗਾਰ, ਮੈਨੂੰ ਫ਼ਜ਼ਲੇ ਕਰੀਮ ਖ਼ਾਂ ਨੂੰ ਮਿਲਾ ਦੇ।" ਕਿਹਾ ਚੰਗਾ ਹੁੰਦਾ ਜੇ ਅੱਜ "ਖੰਡਾ" ਮੇਰੇ ਨਾਲ ਹੁੰਦਾ। ਮੈਂ ਦਿਲ ਕਰੜਾ ਕਰਕੇ ਤੇ ਆਪਣੇ ਅੰਗਰੇਜ਼ ਹੋਣ ਦੇ ਘਮੰਡ ਵਿਚ, ਅਵਾਜ਼ ਦੀ ਸੇਧ ਕਰ ਕੇ ਤੁਰਦਾ ਗਿਆ। ਜਦ ਮੈਂ ਇਕ ਟਿਬਾ ਜਿਹਾ ਪਾਰ ਕਰਕੇ ਮੈਦਾਨ ਵਿਚ ਗਿਆ ਤਾਂ ਕੀ ਵੇਖਦਾ ਹਾਂ ਕਿ ਇਕ ਬਣੀਏ ਦੀਆਂ ਮੁਸ਼ਕਾਂ ਕਸ ਕੇ ਕਿੱਕਰ ਨਾਲ ਬਧਾ ਹੋਇਆ ਹੈ ਅਤੇ ਉਸ ਦੇ ਕੋਲ ਅਧ-ਜਲੀਆਂ ਬਹੀਆਂ ਅਤੇ ਕੁਝ ਚਾਂਦੀ ਤੇ ਗਹਿਣੇ, ਹਮੇਲ ਆਦਿ ਖਿੰਡੇ ਪੁੰਡੇ

ਪਏ ਹਨ। ਮੈਂ ਆਪਣਾ ਪਸਤੌਲ ਠੀਕ ਕਰਕੇ ਜਦ ਉਸ ਕੋਲ ਗਿਆ, ਉਹ ਸਗੋਂ ਉੱਚੀ ਉੱਚੀ ਭੁਬਾਂ ਮਾਰ ਕੇ ਰੋਣ ਲਗ ਪਿਆ। ਮੈਂ ਕੋਲ ਜਾ ਕੇ ਉਸ ਨੂੰ ਧੀਰਜ ਦਿੱਤੀ ਅਤੇ ਪੁੱਛਿਆ ਕਿ, "ਤੇਰਾ ਇਹ ਹਾਲ ਇੰਵ ਕਿਸ ਕੀਤਾ ਹੈ?" ਉਸ ਨੇ ਮੈਨੂੰ ਉਂਵ ਹੀ ਨਿਉਂ ਕੇ ਸਲਾਮ ਕਹੀ ਅਤੇ ਫਿਰ ਗਿੜਗਿੜਾ ਕੇ ਬੋਲਿਆ, "ਰੱਬ ਨੇ ਹਜ਼ੂਰ ਨੂੰ ਮੇਰੀ ਸਹਾਇਤਾ ਲਈ ਹੀ ਭੇਜਿਆ ਹੈ, ਨਹੀਂ ਤਾਂ ਰੋਹੀ ਦੇ ਟਿੱਬਿਆਂ ਵਿਚ ਹਜ਼ੂਰ ਬਾਦਸ਼ਾਹ ਕਦ ਆ ਸਕਦੇ ਸਨ। ਹਜ਼ੂਰ, ਕੀ ਦਸਾਂ ਮੈਂ ਆਪਣੇ ਇਕ ਲਹਿਣੇਦਾਰ ਨਾਲ ਜਿਸ ਤੋਂ ਮੈਂ ਇਕ ਹਜ਼ਾਰ ਰੁਪਈਏ ਲੈਣੇ ਸਨ, ਲੇਖਾ ਪੱਤਾ ਕਰਕੇ ਘਰ ਨੂੰ ਮੁੜਿਆ ਜਾ ਰਿਹਾ ਸਾਂ, ਇਸ ਤੋਂ ਮੈਂ ਹਜ਼ਾਰ ਨਕਦ ਅਤੇ ਵਿਆਜ ਵਿਚ ਸੋਨੇ ਚਾਂਦੀ ਦੇ ਗਹਿਣੇ ਲਏ ਸਨ। ਪਤਾ ਨਹੀਂ ਅਚਾਨਕ ਕਾਲੀ ਬੋਲੀ ਹਨੇਰੀ ਕਿਧਰੋਂ ਉੱਠ ਖਲੋਤੀ। ਮੇਰੇ ਕਾਮੇ ਤੇ ਸੰਗੀ ਸਾਥੀ ਉਸ ਵਿਚ ਪਤਾ ਨਹੀਂ ਕਿਧਰ ਖਿੰਡ ਪੁੰਡ ਗਏ। ਮੈਂ ਇਕੱਲਾ ਰਹਿ ਗਿਆ ਤੇ ਏਥੇ ਬੈਠ ਗਿਆ। ਜਦ ਹਨੇਰੀ ਜ਼ਰਾ ਕੁ ਕੁਝ ਸੰਭਲੀ ਪਤਾ ਨਹੀਂ ਅੜਬੰਗੀ ਕੂਕੇ ਦੇ ਡਾਕੂ ਸਾਥੀਆਂ ਨੂੰ ਕਿਵੇਂ ਪਤਾ ਲੱਗ ਗਿਆ। ਉਹ ਹੱਲਾ ਕਰਕੇ ਆ ਪਏ ਤੇ ਮੈਨੂੰ ਲੁੱਟ ਪੁੱਟ ਕੇ ਮੁਸ਼ਕਾਂ ਕੱਸ ਕੇ ਇਸ ਹਾਲਤ ਵਿਚ ਛਡ ਗਏ। ਮੇਰੀਆਂ ਵਹੀਆਂ, ਹਾਇ ਰੱਬਾ ਹੁਣ ਮੈਂ ਕੀ ਕਰਾਂਗਾ!! ਮੇਰੇ ਸਾਹਮਣੇ ਹੀ ਫੂਕ ਕੇ ਤੁਰਦੇ ਬਣੇ। ਮੈਂ ਕਈ ਹਜ਼ਾਰ ਲੋਕਾਂ ਤੋਂ ਲੈਣਾ ਸੀ, ਅੱਜ ਮੈਂ ਆਪ ਦਵਾਲੀਆ ਹੋਇਆ ਬੈਠਾ ਹਾਂ। ਮੇਰਾ ਲੈਣਾ ਦੇਣਾ ਸਭ ਵਹੀਆਂ ਵਿਚ ਹੀ ਸੜ ਗਿਆ। ਮੇਰੀ ਗ਼ਰੀਬ ਮਹਾਜਨ ਦੀ ਸਹਾਇਤਾ ਕਰੋ ਅੰਨ ਦਾਤਾ, ਮੈਂ ਸਾਰੀ ਉਮਰ ਹਜ਼ੂਰ ਦਾ ਗ਼ੁਲਾਮ ਰਹਾਂਗਾ। ਅੰਗਰੇਜ਼ ਦੇ ਰਾਜ ਵਿਚ ਅਜਿਹਾ ਅਨ੍ਹੇਰ? ਮੈਂ ਹਜ਼ੂਰ ਦੀ ਸ਼ਰਨ ਆਇਆ ਹਾਂ ਮੈਨੂੰ ਬਚਾ ਲੈ ਮਾਪਿਆ।" ਇਹ ਆਖ ਉਹ ਭੁਬਾਂ ਮਾਰ ਕੇ ਰੋਣ ਲਗ ਪਿਆ।

"ਤੈਨੂੰ ਕਿਵੇਂ ਪਤਾ ਲਗਾ ਹੈ ਕਿ ਉਹ ਅੜਬੰਗੀ ਕੂਕੇ ਦੇ ਸਾਥੀ ਸਨ?"

ਮੈਂ ਅੰਗਰੇਜ਼ੀ ਰਾਜ ਦੀਆਂ ਬਰਕਤਾਂ ਦਸਦਿਆਂ ਉਸ ਨੂੰ ਧੀਰਜ ਦਿਤੀ ਅਤੇ ਨਾਲੇ ਉਸ ਦੇ ਰੱਸੇ ਖੋਲ੍ਹੇ।

"ਹਜ਼ੂਰ! ਉਹ ਕਈ ਖ਼ੂਨ ਕਰ ਕੇ, ਇਸੇ ਇਲਾਕੇ ਵਿਚ ਲੁਕਿਆ ਫਿਰਦਾ ਹੈ, ਜੇ ਹਜ਼ੂਰ ਮੈਨੂੰ ਮਾਫ਼ ਕਰ ਦੇਣ ਤਾਂ ਮੈਂ ਹੋਰ ਵੀ ਬਹੁਤ ਸਾਰੀਆਂ ਗੱਲਾਂ ਦੱਸ ਸਕਦਾ ਹਾਂ।"

"ਤੂੰ ਡਰ ਨਾ, ਮੈਂ ਤੈਨੂੰ ਕੁਝ ਨਹੀਂ ਕਹਾਂਗਾ।" ਮੈਂ ਕਿਹਾ।

"ਸਰਕਾਰ ਉਹ ਲੁੱਟ ਦਾ ਮਾਲ ਮੇਰੇ ਕੋਲ ਲੈ ਆਉਂਦਾ ਸੀ, ਮੈਂ ਉਸ ਨੂੰ ਵੇਚ ਵੱਟ ਕੇ ਪੈਸੇ ਦੇ ਦਿਆ ਕਰਦਾ ਸਾਂ।" ਉਸ ਦੱਸਿਆ।

"ਸੱਚ?"

"ਮੈਂ ਮਾਪਿਆਂ, ਸਰਕਾਰ ਕੋਲ ਝੂਠ ਬੋਲ ਕੇ ਕਿਥੇ ਰਹਿਣਾ ਹੈ। ਹੁਣ ਮੈਨੂੰ ਪਤਾ ਲਗਿਆ ਕਿ ਸਰਕਾਰ ਇਸ ਦੇ ਮਗਰ ਪਈ ਹੋਈ ਹੈ ਅਤੇ ਅੱਜ ਭਲਕ ਹੀ ਇਸ ਫੜਿਆ ਜਾਣਾ ਹੈ, ਇਸ ਗਲੋਂ ਮੈਂ ਬਹੁਤ ਡਰਿਆ ਕਿ ਕਿਤੇ ਮੈਂ ਵੀ ਨਾਲ ਹੀ ਨਾ ਮਾਂਜਿਆ ਜਾਵਾਂ! ਭਲਾ ਕੋਈ ਅੰਗਰੇਜ਼ੀ ਸਰਕਾਰ ਦਾ ਵੀ ਮੁਕਾਬਲਾ ਕਰ ਸਕਦਾ ਹੈ?"

"ਫਿਰ?"

"ਇਕ ਦਿਨ ਸਰਕਾਰ ਉਸ ਦਾ ਆਦਮੀ ੫੦ ਤੋਲਾ ਸੋਨਾ ਵਿਖਾ ਕੇ ਉਸ ਦੀ ਕੀਮਤ ਮੰਗਣ ਲਗਿਆ। ਮੈਂ ਡਰਦੇ ਮਾਰਿਆਂ ਸੋਨਾ ਲੈਣ ਤੋਂ ਇਨਕਾਰ ਕਰ ਦਿੱਤਾ। ਬੱਸ ਉਸ ਤੋਂ ਉਹ ਮੇਰੇ ਮਗਰ ਪੈ ਗਿਆ। ਕਈ ਵਾਰ ਉਸ ਨੇ ਮੈਨੂੰ ਕੋਲ ਸੱਦ ਕੇ ਡਰਾਇਆ, ਸਮਝਾਇਆ ਬੁਝਾਇਆ ਵੀ, ਪਰ ਮੈਂ ਉਸ ਦੀ ਗੱਲ ਨਾ ਮੰਨੀ। ਅੱਜ ਉਸ ਨੇ ਉਹ ਬਦਲਾ ਲੈ ਲਿਆ।"

"ਤਦ ਕੀ ਤੂੰ ਉਸ ਦੇ ਰਹਿਣ ਦੀ ਥਾਂ ਜਾਣਦਾ ਹੈਂ?"

"ਚੰਗੀ ਤਰ੍ਹਾਂ ਸਰਕਾਰ! ਇਥੋਂ ਮਸਾਂ ਮੀਲ ਕੁ ਦੀ ਵਿਥ ਤੇ ਇਕ ਰੋਹੀ ਵਿਚ ਰਹਿੰਦਾ ਹੈ। ਹਜ਼ੂਰ ਮੇਰੇ ਨਾਲ ਚੱਲਣ ਅਤੇ ਮੇਰਾ ਤਾਜ਼ਾ ਤਾਜ਼ਾ ਬਦਲਾ ਲੈ ਦੇਣ?"

"ਮੈਂ ਇਕੱਲਾ ਨਹੀਂ ਜਾ ਸਕਾਂਗਾ। ਭੋਲੇ ਵਾਲੀ ਜਾ ਕੇ ਮੈਂ ਆਪਣੇ ਸਾਥੀ ਨਾਲ ਲੈ ਕੇ ਫਿਰ ਆਵਾਂਗਾ।"

"ਤਦ ਨੂੰ ਉਹ ਕਿਤੇ ਦਾ ਕਿਤੇ ਜਾ ਨਿਕਲੇਗਾ। ਉਸ ਦਿਨ ਗੱਲਾਂ ਕਰ ਰਿਹਾ ਸੀ, ਕਿ ਲੁਧਿਆਣੇ ਦੀ ਪੁਲੀਸ ਦਾ ਸਾਹਿਬ ਮੇਰੇ ਪਿੱਛੇ ਪੈ ਗਿਆ ਹੈ। ਮੈਨੂੰ ਉਸ ਦਾ ਡਰ ਹੈ, ਕਿਤੇ ਹਜ਼ੂਰ ਓਹੀ ਸਾਹਿਬ ਤੇ ਨਹੀਂ ਹਨ?"

ਅੜਬੰਗੀ ਦਾ ਥਹੁ ਪਤਾ ਲੱਗ ਜਾਣ ਕਰ ਕੇ ਮੈਨੂੰ ਬਹੁਤ ਖ਼ੁਸ਼ੀ ਹੋਈ, ਮੈਂ ਕਿਹਾ, "ਜੇ ਤੂੰ ਉਸ ਨੂੰ ਫੜਾ ਦਏਂ ਤਾਂ ਜੋ ਤੂੰ ਮੰਗੇਂਗਾ, ਤੈਨੂੰ ਮੂੰਹੋਂ ਮੰਗਿਆ ਇਨਾਮ ਮਿਲੇਗਾ, ਨਾਲੇ ਤੇਰਾ ਲੁੱਟ ਦਾ ਮਾਲ ਮੁੜਵਾ ਦਿਆਂਗਾ।'

"ਫੜਾਉਣਾ ਤਾਂ ਮੇਰੇ ਵੱਸ ਦੀ ਗੱਲ ਨਹੀਂ, ਹਾਂ ਵਿਖਾ ਮੈਂ ਜ਼ਰੂਰ ਦਿਆਂਗਾ। ਮੇਰਾ ਭਾਵੇਂ ਕਿੰਨਾ ਵੀ ਨੁਕਸਾਨ ਕਿਉਂ ਨਾ ਹੋ ਜਾਵੇ।"

"ਨੁਕਸਾਨ ਕੇਹਾ?"

"ਸਰਕਾਰ ਉਸ ਦਾ ਇਸ ਇਲਾਕੇ ਵਿਚ ਬਹੁਤ ਰਸੂਖ ਹੈ। ਉਸ ਨੂੰ ਫੜਾਉਣ ਤੇ ਸਾਰਾ ਇਲਾਕਾ ਮੇਰੇ ਵੈਰ ਪੈ ਜਾਵੇਗਾ, ਕਿਉਂਕਿ ਉਹ ਬੜਾ ਚੰਗਾ ਹੈ, ਲੁੱਟ ਦਾ ਮਾਲ ਗ਼ਰੀਬਾਂ ਨੂੰ ਵੰਡਦਾ ਰਹਿੰਦਾ ਹੈ ਤਾਂ ਕਿ ਲੋਕੀਂ ਉਸ ਨੂੰ ਚੰਗਾ ਸਮਝਣ।"

ਗੱਲਾਂ ਗੱਲਾਂ ਵਿਚ ਮੈਨੂੰ ਇਹ ਵੀ ਪਤਾ ਲੱਗ ਗਿਆ ਕਿ ਉਸ ਕੋਲ ਹਥਿਆਰ ਤਾਂ ਕੇਵਲ ਡਾਂਗਾਂ ਸੋਟੇ, ਛਵੀਆਂ ਤੇ ਸੇਲੇ ਹੀ ਹਨ ਜਾਂ ਦੋ ਇਕ ਤੋੜੇਦਾਰ ਬੰਦੂਕਾਂ

ਹਨ। ਹੋਰ ਕੋਈ ਚੰਗੇਰਾ ਹਥਿਆਰ ਨਹੀਂ। ਮੈਨੂੰ ਆਪਣੇ ਪਸਤੌਲ ਤੇ ਬਹੁਤ ਮਾਣ ਸੀ। ਮੈਂ ਹੈਰਾਨ ਸਾਂ ਕਿ ਉਸ ਨੂੰ ਮੇਰਾ ਇਥੇ ਆਉਣ ਦਾ ਵੀ ਪਤਾ ਸੀ। ਮੈਂ ਚਾਹੁੰਦਾ ਸਾਂ ਕਿ ਉੱਡ ਕੇ ਵੀ ਉਸ ਕੋਲ ਚਲਿਆ ਜਾਵਾਂ।

"ਫਿਰ ਕੀ ਸਲਾਹ ਹੈ ਸਰਕਾਰ?" ਉਸ ਰੋਂਦਿਆਂ ਰੋਂਦਿਆਂ ਕਿਹਾ।

"ਤੂੰ ਕੋਈ ਵੀ ਫਿਕਰ ਨਾ ਕਰ, ਮੇਰੇ ਨਾਲ ਚੱਲ, ਮੈਂ ਨਾਲੇ ਉਸ ਤੋਂ ਤੇਰਾ ਮਾਲ ਲੈ ਕੇ ਦਿਆਂਗਾ, ਨਾਲੇ ਇਕ ਹਜ਼ਾਰ ਨਕਦ ਤੇ ਇਹ ਸੋਟੀ ਜਿਸ ਦੀ ਮੁੱਠ ਸੋਨੇ ਦੀ ਹੈ ਤੇ ਨਗ ਹੀਰੇ ਮੋਤੀ ਹਨ। ਇਹ ਮੈਨੂੰ ਇਕ ਰਿਆਸਤੀ ਰਾਜੇ ਨੇ ਆਪਣਾ ਕੰਮ ਹੋ ਜਾਣ ਦੇ ਸਿਲਸਿਲੇ ਵਿਚ ਦਿੱਤੀ ਸੀ। ਇਹ ਤੈਨੂੰ ਇਨਾਮ ਵਿਚ ਵੱਖਰੀ ਦਿਆਂਗਾ।" ਮੈਂ ਉਸ ਨੂੰ ਲਾਲਚ ਵਿਖਾਉਂਦਿਆਂ ਕਿਹਾ।

"ਤਾਂ ਕੀ ਤੁਸੀਂ ਸੱਚ ਮੁੱਚ ਹੀ ਉਸ ਨੂੰ ਫੜ ਲਓਗੇ?"

"ਤੂੰ ਘੜੀ ਮੁੜੀ ਇਹ ਕਿਉਂ ਪੁੱਛਦਾ ਹੈਂ? ਅਸੀਂ ਅੰਗਰੇਜ਼ ਲੋਕ ਅਜਿਹੇ ਜੰਗਲੀ ਚੂਹਿਆਂ ਨੂੰ ਕੀ ਸਮਝਦੇ ਹਾਂ।"

"ਮੈਨੂੰ ਹੋਰ ਕੋਈ ਡਰ ਨਹੀਂ, ਪਰ ਜੇ ਤੁਹਾਡੇ ਕੋਲੋਂ ਨਾ ਫੜਿਆ ਗਿਆ, ਫਿਰ ਮੇਰਾ ਕੋਈ ਵਸੇਬਾ ਨਹੀਂ। ਮੈਂ ਦੂਰੋਂ ਤੁਹਾਨੂੰ ਉਸ ਦੀ ਝੁੱਗੀ ਵਿਖਾ ਕੇ ਨੱਸ ਆਵਾਂਗਾ। ਪਰ ਤੁਸੀਂ ਆਪਣਾ ਇਕਰਾਰ ਨਾ ਭੁੱਲਣਾ।"

"ਉਹ ਕੀ?"

"ਬੱਸ ਤੁਸੀਂ ਤੇ ਹੁਣੇ ਭੁੱਲ ਗਏ? ਔਹ ਸੋਟੀ ਤੇ ਇਕ ਹਜ਼ਾਰ?"

"ਅਸੀਂ ਅੰਗਰੇਜ਼ ਲੋਕ ਵਾਹਦੇ ਦੇ ਬਹੁਤ ਪੱਕੇ ਹੁੰਦੇ ਹਾਂ।"

"ਚੰਗੀ ਗੱਲ ਹੈ! ਫਿਰ ਚਲੋ ਮੇਰੇ ਨਾਲ।"

"ਇਕੱਲਿਆਂ ਕੁਝ ਡਰ...?"

"ਨਹੀਂ ਡਰ ਵਰ ਦੀ ਕੋਈ ਗੱਲ ਨਹੀਂ! ਮੇਰੀ ਜਾਨ ਤੁਹਾਡੇ ਲਈ ਹਾਜ਼ਰ ਹੈ, ਪਰ ਮੇਰਾ ਇਨਾਮ ਨਾ....।"

"ਇਕ ਵਾਰ ਤੇ ਆਖ ਦਿੱਤਾ ਕਿ ਇਨਾਮ ਤੈਨੂੰ ਜ਼ਰੂਰ ਮਿਲੇਗਾ।"

ਇਹ ਸੁਣ ਕੇ ਉਹ ਮੇਰੇ ਅੱਗੇ ਟਿੱਬਿਆਂ ਤੇ ਨੱਸ ਤੁਰਿਆ। ਮੈਂ ਅੰਦਰੋਂ ਡਰਦਾ, ਪਰ ਉੱਤੋਂ ਰੋਅਬ ਕਾਇਮ ਰੱਖਣ ਲਈ, ਅੱਗੇ ਪਿੱਛੇ, ਸੱਜੇ ਖੱਬੇ ਝਾਕਦਾ ਤੁਰਿਆ ਜਾ ਰਿਹਾ ਸਾਂ। ਮੈਂ ਜਾਣਾ ਤਾਂ ਨਹੀਂ ਸਾਂ ਚਾਹੁੰਦਾ, ਪਰ ਇਹ ਸੋਚ ਕੇ ਕਿ ਇਹ ਬਾਣੀਆ ਮੈਨੂੰ ਕੀ ਆਖੇਗਾ ਕਿ ਅੰਗਰੇਜ਼ ਬੜੇ ਡਰਾਕਲ ਹੁੰਦੇ ਹਨ, ਆਪਣਾ ਪਸਤੌਲ ਘੁੱਟ ਕੇ ਹੱਥ ਵਿਚ ਫੜੀ ਤੁਰਿਆ ਜਾ ਰਿਹਾ ਸਾਂ। ਘੋੜਾ ਮੇਰਾ ਪਹਿਲਾਂ ਹੀ ਤ੍ਰਭਕ ਕੇ ਮੇਰੇ ਹੱਥੋਂ, ਹਨੇਰੀ ਆਉਣ ਵੇਲੇ, ਵਾਗ ਛੁਡਾ ਕੇ ਨੱਸ ਗਿਆ ਸੀ। ਕਈ ਟਿੱਬੇ ਪਾਰ ਕਰ ਕੇ ਅਸੀਂ ਇਕ ਮੈਦਾਨ ਜਿਹੇ ਵਿਚ ਪੁੱਜੇ। ਜਿੱਥੇ ਕਈ

ਝੁੱਗੀਆਂ ਨਜ਼ਰ ਪਈਆਂ। ਮੈਂ ਅਜੇ ਝੁੱਗੀਆਂ ਵੱਲ ਹੀ ਵੇਖਦਾ ਜਾ ਰਿਹਾ ਸਾਂ, ਅਚਾਨਕ ਇਕ ਬਾਗੜੀ ਜਿਹੇ ਨੇ ਬਹੁਤ ਫੁਰਤੀ ਨਾਲ ਝਟਕਾ ਮਾਰ ਕੇ ਮੇਰਾ ਪਸਤੌਲ ਮੇਰੇ ਹੱਥੋਂ ਖੋਹ ਲਿਆ। ਉਸ ਤੋਂ ਬਿਨਾਂ ਪੰਜ ਚਾਰ ਹੋਰ ਵੀ ਮੇਰੇ ਆਲੇ ਦੁਆਲੇ ਹੋ ਗਏ। ਪਸਤੌਲ ਖੁਹਾ ਕੇ ਮੈਂ ਉਸ ਬਾਣੀਏ ਨੂੰ ਪੱਛਿਆ –

"ਕੀ ਇਹੀ ਅੜਬੰਗੀ ਹੈ ?"

"ਨਹੀਂ ਸਰਕਾਰ ?"

"ਫਿਰ ਕਿੱਥੇ ਹੈ ਉਹ ?"

ਹੁਣ ਝੁੱਗੀਆਂ ਆ ਗਈਆਂ ਸਨ। ਇਕ ਝੁੱਗੀ ਵਿਚ ਉਹ ਨੱਸ ਕੇ ਜਾ ਵੜਿਆ ਅਤੇ ਅੱਖ ਦੇ ਫੋਰ ਵਿਚ ਕੂਕਿਆਂ ਵਾਲਾ ਵੇਸ ਕਰ ਕੇ ਮੇਰੇ ਅੱਗੇ ਆ ਖਲੋਤਾ, ਨਾਲ ਹੀ ਇਕ ਕਾਨਿਆਂ ਦਾ ਉੱਚਾ ਮੂਹੜਾ ਵੀ ਲੈ ਆਇਆ ਅਤੇ ਹੱਸਦਾ ਹੱਸਦਾ ਆਖਣ ਲੱਗਾ –

"ਬਾਰਬਰਟਨ ਸਾਹਿਬ! ਬਹੁਤ ਕਿਰਪਾ ਕੀਤੀ ਜੋ ਘਰ ਬੈਠਿਆਂ ਨੂੰ ਆ ਦਰਸ਼ਨ ਦਿੱਤੇ ਹਨ। ਅੱਜ ਮੇਰੀ ਗ਼ਰੀਬ ਦੀ ਪ੍ਰਾਹੁਣਾਚਾਰੀ ਪ੍ਰਵਾਨ ਕਰੋ ਅਤੇ ਇਸ ਕੂਕੇ ਅੜਬੰਗੀ ਦਾ ਸਾਗ, ਪੱਤ ਖਾ ਕੇ ਗੁਜ਼ਾਰਾ ਕਰੋ। ਬੈਠੋ, ਕਪੜੇ ਲਾਹੋ, ਹੱਥ ਮੂੰਹ ਧੋ ਪਹਿਲਾਂ ਕੁਝ ਖਾ ਪੀ ਲਓ। ਬਾਕੀ ਗੱਲਾਂ ਫਿਰ ਕਰਾਂਗੇ। ਮੇਰੇ ਗ਼ਰੀਬ ਨਿਵਾਜ ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ ਕਿ –"ਬੂਹ ਤੇ ਆਇਆ ਗਊ ਰਤ ਨਾਲ ਭਿੱਜੀ ਛੁਰੀ ਲਈ ਖਲੋਤਾ ਕਸਾਈ ਜੇ ਤੁਹਾਡੇ ਦਰੋਂ ਰੋਟੀਓਂ ਭੁੱਖਾ ਚਲਿਆ ਗਿਆ, ਤਦ ਤੁਸੀਂ ਰਹਿਮਤ ਦੇ ਹੱਕਦਾਰ ਨਹੀਂ ਹੋ ਸਕੋਗੇ।"

ਇਹ ਆਖ ਮੈਨੂੰ ਮੂਹੜੇ ਉੱਤੇ ਬਿਠਾ ਦਿੱਤਾ ਅਤੇ ਆਵਾਜ਼ ਮਾਰ ਕੇ ਕਿਹਾ – "ਠਾਕਰ ਬਿਕ੍ਰਮ ਸਿੰਘ ਜੀ! ਸਰਦਾਰ ਦਲੀਪ ਸਿੰਘ ਖੰਡੇ ਹੋਰਾਂ ਨੂੰ ਵੀ ਬਾਹਰ ਲੈ ਆਓ। ਆਖਣਾ ਵਰਦੀ ਪਹਿਨ ਕੇ ਹਾਜ਼ਰ ਹੋਣ ਕਿਉਂਕਿ ਸਾਹਿਬ ਸੁਪ੍ਰਡੈਂਟ ਬਹਾਦਰ ਬਾਰਬਰਟਨ ਸਾਹਿਬ ਵੀ ਆ ਗਏ ਹਨ। ਆਓ ਆ ਕੇ ਸਲਾਮ ਕਰ ਲਓ।"

## ੪

ਅੜਬੰਗੀ ਦੀਆਂ ਗੱਲਾਂ ਸੁਣ ਕੇ ਤੇ ਉਸ ਦੀ ਚਲਾਕੀ ਵੇਖ ਕੇ ਮੈਂ ਤਾਂ ਹੈਰਾਨ ਰਹਿ ਗਿਆ। ਮੇਰੇ ਸਿਰ ਨੂੰ ਚੱਕਰ ਆਉਣ ਲੱਗ ਪਏ ਅਤੇ ਪੈਰਾਂ ਹੇਠੋਂ ਜ਼ਮੀਨ ਖਿਸਕਦੀ ਜਾਪੀ। ਮੈਨੂੰ ਇੰਝ ਜਾਪੇ ਜਿਵੇਂ ਪਹੀਏ ਵਾਂਗ ਸਾਰੀ ਧਰਤੀ ਘੁੰਮ ਰਹੀ ਹੁੰਦੀ ਹੈ। ਉਹ ਫਿਰ ਮੇਰੇ ਕੋਲ ਆ ਗਿਆ ਅਤੇ ਆਖਣ ਲੱਗਾ –

"ਆਪ ਸ਼ਾਇਦ ਹੈਰਾਨ ਹੋ ਰਹੇ ਹੋਵੋਗੇ ਕਿ ਜਿਸ ਨੂੰ ਫੜਨ ਆਏ ਸੋ, ਆਪ ਹੀ ਉਸ ਦੇ ਕਾਬੂ ਆ ਗਏ ਹੋ, ਪਰ ਡਰੋ ਨਾ। (ਅਸੀਂ ਕੂਕੇ) ਘਰ ਆਏ ਦੁਸ਼ਮਣ ਨੂੰ

ਦੋਸਤ ਨਾਲੋਂ ਬਹੁਤੀ ਮਿਜਮਾਨੀ ਕਰ ਕੇ ਸਤਿਕਾਰਦੇ ਹਾਂ, ਤੁਸੀਂ ਅੱਗੇ ਵੀ ਸਾਡੀ ਮਾਤਾ ਜੀਉਣ ਕੌਰ ਕੋਲ ਜਾ ਕੇ ਵੇਖ ਹੀ ਲਿਆ ਹੈ। ਤੁਹਾਡੀ ਜਾਨ ਮੇਰੀ ਮੁੱਠੀ ਵਿਚ ਹੈ ਜੇ ਮੈਂ ਚਾਹਾਂ ਇਕ ਪਲ ਵਿਚ ਤੁਹਾਡੇ ਜਿਹੇ ਨਿਰਦਈ, ਜ਼ਾਲਮ ਤੇ ਜਾਬਰ ਬੇਰਹਿਮ ਨੂੰ ਮਾਰ ਕੇ ਕਾਵਾਂ ਕੁੱਤਿਆਂ ਨੂੰ ਖੁਵਾ ਦਿਆਂ, ਜਿੰਨੇ ਕਸ਼ਟ, ਜਿੰਨੇ ਦੁੱਖ, ਅਹਿੰਸਕ ਤੇ ਨਿਹੱਥੇ ਨਾਮ ਜਪਣ ਵਾਲੇ ਸਾਧੂਆਂ ਨੂੰ ਤੁਸੀਂ ਦਿੱਤੇ ਹਨ, ਉਨ੍ਹਾਂ ਦਾ ਬਦਲਾ ਲੈਣ ਦਾ ਅੱਜ ਤੋਂ ਚੰਗਾ ਸਮਾਂ ਫਿਰ ਸ਼ਾਇਦ ਕਦੀ ਮਿਲੇ। ਪਰ ਮੈਂ ਮਜਬੂਰ ਹਾਂ, ਅਜਿਹਾ ਨਹੀਂ ਕਰ ਸਕਾਂਗਾ! ਇਹ ਨਾ ਸਮਝਣਾ ਕਿ ਮੈਂ ਤੁਹਾਡੀ ਜ਼ਾਲਮ ਹਕੂਮਤ ਤੋਂ ਡਰਦਾ ਹਾਂ, ਮੇਰੇ ਦਿਲ ਵਿਚ ਡਰ ਲਈ ਕੋਈ ਵੀ ਥਾਂ ਨਹੀਂ ਪਰ ਮੈਂ ਆਪਣੇ ਅਹਿੰਸਾ ਦੇ ਅਵਤਾਰ ਸ੍ਰੀ ਗੁਰੂ ਜੀ ਤੋਂ ਡਰਦਾ ਹਾਂ, ਜਿਹੜੇ ਕੀੜੀ ਮਾਰਨ ਨੂੰ ਵੀ ਪਾਪ ਸਮਝਦੇ ਹਨ। ਜਿਹੜੇ ਵਿਹੁ ਭਰੇ ਮਹਾਂ ਜ਼ਹਿਰੀਲੇ ਨਾਗ ਨੂੰ ਮਾਰਨ ਵਾਲੇ ਨੂੰ ਵੀ ਪਾਪੀ ਸਮਝਦੇ ਹਨ ਅਤੇ ਮਾਫ਼ ਨਹੀਂ ਕਰਦੇ, ਮੈਨੂੰ ਡਰ ਹੈ, ਮੇਰੀ ਪੂਜਯ ਮਾਂ ਜੀਉਣ ਕੌਰ ਦਾ ਜਿਹੜੀ ਸਦਾ ਹੀ ਮੈਨੂੰ ਜ਼ਬਤ ਤੇ ਸਬਰ ਦੀ ਸਿੱਖਿਆ ਦਿੰਦੀ ਰਹਿੰਦੀ ਹੈ। ਨਹੀਂ ਤਾਂ ਅੱਜ ਜਿਹਾ ਸਮਾਂ ਕਦੀ ਹੱਥ ਆ ਸਕਦਾ ਹੈ! ਲੱਖ ਜਤਨ ਕਰਨ ਤੇ ਵੀ ਤੁਹਾਡੀ ਹੱਡੀ ਪੱਸਲੀ ਇਨ੍ਹਾਂ ਟਿੱਬਿਆਂ ਵਿਚੋਂ ਨਹੀਂ ਮਿਲ ਸਕਦੀ। ਪਰ ਮੈਂ ਮਜਬੂਰ ਹਾਂ, ਸਾਡੇ ਕੂਕਿਆਂ ਦੇ ਹੱਥ ਬੰਨ੍ਹ ਦਿੱਤੇ ਹਨ ਤੁਹਾਡੀ ਮੇਮ ਸਾਹਿਬ ਨੇ ਜਿਸ ਦਾ ਸਾਡੇ ਸਿਰ ਬਹੁਤ ਵੱਡਾ ਅਹਿਸਾਨ ਹੈ, ਉਸ ਤੁਹਾਡੇ ਮਨ੍ਹਾਂ ਮਰਦਿਆਂ ਵੀ ਬਾਬਾ ਦਰਬਾਰਾ ਸਿੰਘ ਜੀ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਰੰਗੂਨ ਦਾ ਸਾਰਾ ਪਤਾ ਟਿਕਾਣਾ ਦੱਸ ਦਿੱਤਾ ਹੈ ਅਤੇ ਉਹ ਸਤਿਗੁਰੂ ਜੀ ਦੇ ਦਰਸ਼ਨ ਕਰਨ ਗਏ ਤੇ ਕਰ ਆਏ। ਅਸੀਂ ਨਹੀਂ ਚਾਹੁੰਦੇ ਕਿ ਉਹ ਨੇਕ ਦਿਲ ਭੈਣ ਰੰਡੀ ਹੋਵੇ। ਅੱਜ ਤੁਹਾਡੀ ਜਾਨ ਉਸ ਦੇ ਪਰਉਪਕਾਰ ਸਦਕਾ ਬਖ਼ਸ਼ੀ ਜਾਂਦੀ ਹੈ। ਨਹੀਂ ਤਾਂ ਇਨ੍ਹਾਂ ਟਿੱਬਿਆਂ ਵਿਚ ਤੁਹਾਨੂੰ ਮਾਰ ਕੇ, ਫੂਕ ਕੇ ਹੱਡੀਆਂ ਰਗੜ ਕੇ ਇਸ ਰੇਤ ਦੇ ਨਾਲ ਖਿੰਡਾ ਕੇ ਜਿਸ ਮਿੱਟੀ ਨੇ ਤੁਹਾਨੂੰ ਪੈਦਾ ਕੀਤਾ ਸੀ, ਉਸੇ ਵਿਚ ਮਿਲਾ ਕੇ ਮੁੱਦਾ ਖ਼ਤਮ ਕੀਤਾ ਜਾਂਦਾ। ਨਾ ਕੋਈ ਗੁਆਹ ਨਾ ਸ਼ਹਾਦਤ, ਨਾ ਮੁਕਬਰ ਨਾ ਕੋਈ ਖੁਰਾ ਖੋਜ। ਇਸ ਲਈ ਘਾਬਰੋ ਨਾ, ਆਉ ਮੇਰੀ ਝੁੱਗੀ ਵਿਚ ਅਰਾਮ ਕਰੋ, ਜਲ ਪ੍ਰਸ਼ਾਦ ਛਕੋ, ਸਵੇਰ ਤੀਕ ਟਿਕੋ, ਫਿਰ ਜਿੱਥੇ ਜੀ ਚਾਹੇ ਚਲੇ ਜਾਣਾ। ਤੁਸੀਂ ਇਕੱਲੇ ਇੱਥੇ ਨਹੀਂ, ਤੁਹਾਡਾ ਖੰਡਾ ਦਲੀਪ ਸਿੰਘ ਤੁਹਾਡੇ ਤੋਂ ਪਹਿਲਾਂ ਹੀ ਤੁਹਾਡੇ ਸੁਆਗਤ ਲਈ ਹਾਜ਼ਰ ਹੈ। ਥੋੜ੍ਹੀ ਦੇਰ ਨੂੰ ਫ਼ਜ਼ਲੇ ਕਰੀਮ ਠਾਣੇਦਾਰ ਵੀ ਆ ਜਾਵੇਗਾ, ਤਿੰਨ ਰਲ ਕੇ ਮੇਰੇ ਮਾਰਨ ਫੜਨ ਦੀਆਂ ਸਕੀਮਾਂ ਤਿਆਰ ਕਰੋ।"

ਅੜਬੰਗੀ ਦੀਆਂ ਗੱਲਾਂ ਸੁਣ ਸੁਣ ਮੈਂ ਹੈਰਾਨ ਪਰੇਸ਼ਾਨ ਹੋ ਰਿਹਾ ਸਾਂ। ਸਮਝ

ਨਹੀਂ ਸੀ ਆ ਰਹੀ ਕਿ ਇਹ ਸ਼ੈਤਾਨ ਹੈ ਜਾਂ ਕੋਈ ਫਰਿਸ਼ਤਾ! ਇਨਸਾਨ ਹੈ ਜਾਂ ਦੇਵਤਾ!! ਪਤਾ ਨਹੀਂ ਇਸ ਦਾ ਇਹ ਨਾਂ "ਅੜਬੰਗੀ" ਕਿਸ ਪਾਇਆ ਹੈ? ਇਸ ਅੱਗੇ ਤਾਂ ਤਹਿਜ਼ੀਬ ਤੇ ਭਦਰਤਾ ਵੀ ਕੁਝ ਨਹੀਂ ਲੱਗਦੀ। ਪਤਾ ਨਹੀਂ ਇਹ ਸੱਚ ਕਹਿ ਰਿਹਾ ਹੈ ਜਾਂ ਕੋਈ ਛਲ ਕਪਟ ਕਰ ਰਿਹਾ ਹੈ। ਮੈਂ ਵੀ ਤਾਂ ਇਕ ਹਜ਼ਾਰ ਤੇ ਇਹ ੫੦੦/- ਦੀ ਛੜੀ ਦੇਣ ਦਾ ਇਕਰਾਰ ਦਿੱਤਾ ਹੀ ਸੀ। ਉਹ ਮੇਰੇ ਦਿਲ ਦੇ ਉਤਰਾ ਚੜ੍ਹਾ ਤਾੜਦਾ ਹੋਇਆ ਆਖਣ ਲੱਗਾ -"ਸਾਹਿਬ! ਤੈਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਅਸੀਂ ਕੂਕੇ ਕਦੀ ਝੂਠ ਨਹੀਂ ਬੋਲਦੇ, ਜੋ ਗੱਲ ਕਰਦੇ ਹਾਂ ਉਹ ਅੰਦਰੋਂ ਵੀ ਤੇ ਬਾਹਰੋਂ ਵੀ ਇਕੋ ਜਿਹੀ ਕਰਦੇ ਹਾਂ। ਤੇਰੇ ਵਾਂਗ ਕੂੜ ਕੁਸੱਤ ਸਾਨੂੰ ਨਹੀਂ ਆਉਂਦਾ।"

ਪਰ ਮੈਨੂੰ "ਮਕਾਲੇ" ਜਿਹੇ ਅੰਗਰੇਜ਼ ਮੁਦੱਬਰਾਂ ਦੀ ਗੱਲ ਯਾਦ ਆ ਰਹੀ ਸੀ ਕਿ -"ਕਿਸੇ ਵੀ ਹਿੰਦੁਸਤਾਨੀ ਦਾ, ਭਾਵੇਂ ਉਹ ਕੇਡਾ ਮਹਾਨ ਕਿਉਂ ਨਾ ਹੋਵੇ, ਇਤਬਾਰ ਨਹੀਂ ਕਰਨਾ।" ਪਰ ਨਹੀਂ, ਅੜਬੰਗੀ ਦੀ ਗੱਲ ਤੇ ਮੈਨੂੰ ਕਿਸੇ ਵੀ ਬੇਇਤਬਾਰੀ ਦੀ ਬੂ ਨਹੀਂ ਸੀ ਆ ਰਹੀ। ਜੇ ਉਸ ਮੈਨੂੰ ਮਾਰਨਾ ਹੀ ਹੁੰਦਾ ਤਦ ਹੁਣ ਤੀਕ ਕਦੋ ਦਾ ਪਾਰ ਬੁਲਾਉਂਦਾ। ਫਿਰ ਵੀ ਮੈਂ ਉਸ ਨੂੰ ਰੁਖਾਈ ਜਿਹੀ ਨਾਲ ਹੀ ਕਿਹਾ ਕਿ -

"ਜਿਸ ਦੀ ਜ਼ਿੰਦਗੀ ਪਰਾਇਆ ਮਾਲ ਖੋਹਣ ਤੇ ਬੇਦੋਸ਼ਾਂ ਦਾ ਖ਼ੂਨ ਕਰਦਿਆਂ ਹੀ ਅੱਜ ਤੀਕ ਗੁਜ਼ਰੀ ਹੈ, ਉਸਦਾ ਇਤਬਾਰ ਕੌਣ ਕਰੇ? ਤੇ ਕਿਵੇਂ ਕਰੇ?"

"ਇਹ ਅਣ-ਹੋਇਆ ਦੋਸ਼ ਮੇਰੇ ਸਿਰ ਨਾ ਲਾਓ। ਸਤਿਗੁਰੂ ਜੀ ਦੀ ਸ਼ਰਨ ਵਿਚ ਆਉਣ ਤੋਂ ਪਹਿਲਾਂ ਦੀ ਤਾਂ ਮੈਂ ਗੱਲ ਨਹੀਂ ਕਰ ਸਕਦਾ, ਪਰ ਜਿਸ ਦਿਨ ਦਾ ਕੂਕਾ ਹੋਇਆ ਹਾਂ, ਸਿੰਘ ਸਜਿਆ ਹਾਂ, ਕਿਸੇ ਦਾ ਇਕ ਪੈਸਾ ਵੀ ਨਹੀਂ ਚੁਰਾਇਆ। ਜੇ ਮੈਂ ਅਜਿਹਾ ਹੁੰਦਾ ਤਾਂ ਇਥੇ ਇਸ ਰੋਹੀ ਬੀਆਬਾਨ ਵਿਚ ਵਾਣ ਵੱਟ ਕੇ ਅਤੇ ਇਹ ਮੂੜ੍ਹੇ ਬਣਾ ਕੇ ਗੁਜ਼ਾਰਾ ਨਾ ਕਰਦਾ?"

"ਕੀ ਤੂੰ ਗੇਂਦਾ ਨਹੀਂ ਮਾਰਿਆ? ਕੀ ਤੂੰ ਬੁੱਚੜ ਨਹੀਂ ਵੱਢੇ?"

"ਸਾਹਿਬ, ਗੇਂਦਾ ਉਸ ਦੇ ਕੀਤੇ ਪਾਪਾਂ ਨੇ ਮਾਰਿਆ ਹੈ। ਉਹ ਆਪਣੀ ਮੌਤੇ ਆਪ ਹੀ ਮਰਿਆ ਹੈ। ਅਜਿਹੇ ਨੀਚ ਲੁਟੇਰੇ ਤੇ ਕਮੀਨੇ ਨੂੰ, ਜੋ ਗੁਰੂ-ਦਰਸ਼ਨ ਕਰਨ ਆਏ ਗੁਰਸਿੱਖਾਂ ਨੂੰ ਨਾ-ਹੱਕ ਤੰਗ ਕਰਦਾ ਸੀ, ਲੁੱਟ ਲੁੱਟ ਖਾਂਦਾ ਸੀ, ਮੈਨੂੰ ਉਸ ਨੂੰ ਬਹੁਤ ਚਿਰ ਪਹਿਲਾਂ ਹੀ ਮਾਰ ਦੇਣਾ ਚਾਹੀਦਾ ਸੀ, ਪਰ ਮਾਤਾ ਜੀਉਣ ਕੌਰ ਰੋਕਦੇ-ਵਰਜਦੇ ਰਹੇ, ਹੁਣ ਵੀ ਜੇ ਉਨ੍ਹਾਂ ਦੀ ਆਗਿਆ ਲੈ ਕੇ ਗੇਂਦੇ ਨੂੰ ਮਾਰਨਾ ਹੁੰਦਾ ਤਾਂ ਉਹ ਕਦੀ ਵੀ ਮੈਨੂੰ ਅਜਿਹਾ ਨਾ ਕਰਨ ਦਿੰਦੇ। ਤੁਹਾਨੂੰ ਕਿੰਨੀ ਵਾਰ ਕਿਹਾ ਗਿਆ ਕਿ ਇਸ ਭੇੜੀਏ ਨੂੰ ਇਥੋਂ ਬਦਲ ਦਿਓ, ਪਰ ਤੁਸੀਂ ਸਾਡੀ ਇਕ ਨਾ ਸੁਣੀ। ਹੁਣ ਵੀ ਮੈਂ ਬਹੁਤ ਜ਼ੋਰ ਲਾਇਆ ਕਿ ਉਹ ਮੇਰੇ ਮਗਰ ਨਾ ਪਏ, ੨੫ ਰੁਪਏ

ਦੀ ਲੋਈ, ੧੦ ਰੁਪਏ ਨਕਦ ਵੀ ਦਿੱਤੇ, ਪਰ ਉਹ ਨਾ ਟਲਿਆ। ਉਸ ਦੇ ਮੂੰਹ ਨੂੰ ਖ਼ੂਨ ਲੱਗਿਆ ਹੋਇਆ ਸੀ, ਮੈਨੂੰ ਮਾਰਦਾ ਮਾਰਦਾ ਆਪ ਹੀ ਰਾਮ ਨਾਮ ਸੱਤ ਹੋ ਗਿਆ। ਮੈਂ ਨਿਰਦੋਸ਼ਾ ਹਾਂ, ਮੇਰੇ ਖਿਲਾਫ਼ ਇਕ ਵੀ ਗਵਾਹ ਨਹੀਂ, ਫਿਰ ਵੀ ਜੇ ਤੁਹਾਡੀ ਸਰਕਾਰ ਮੈਨੂੰ ਮਾਰਨਾ ਚਾਹੁੰਦੀ ਹੈ ਤਾਂ ਓਹ ਜਾਣੇ! ਪਰ ਬਾਰਬਰਟਨ ਸਾਹਿਬ! ਇਹ ਨਾ ਭੁੱਲਣਾ - ਮੇਰਾ ਰੱਖਣ ਵਾਲਾ ਤੁਹਾਡੇ ਮਾਰਨ ਵਾਲਿਆਂ ਤੋਂ ਬਹੁਤ ਜ਼ਬਰਦਸਤ ਜੇ।"

ਅਜੇ ਇਹ ਗੱਲਾਂ ਹੋ ਰਹੀਆਂ ਸਨ ਕਿ ਦਲੀਪ ਸਿੰਘ ਖੰਡਾ, ਉਥੇ ਹੀ ਆ ਗਿਆ। ਮੈਨੂੰ ਸਲਯੂਟ ਕਰ ਕੇ ਹੈਰਾਨੀ ਨਾਲ ਪੁਛਣ ਲੱਗਾ, "ਸਾਹਿਬ! ਆਪ ਇਥੇ ਕਿਵੇਂ ?"

"ਇਹੀ ਤਾਂ ਮੈਂ ਪੁਛ ਰਿਹਾ ਹਾਂ ਕਿ -ਤੂੰ ਇਥੇ...?"

"ਮੈਨੂੰ ਤੇ ਕੋਈ ਲਾਲਚ ਨਾਲ ਲੈ ਆਇਆ ਹੈ।"

"ਉਹ ਕਿਵੇਂ ?"

"ਅੜਬੰਗੀ ਤੇ ਉਸ ਦਾ ਪਤਾ ਟਿਕਾਣਾ ਵਿਖਾਲਣ। ਪਰ ਆਪ ਕਿਵੇਂ ਆਏ ?"

"ਮੈਨੂੰ ਇਹ ਆਪ ਹੀ ਲੈ ਆਇਆ ਹੈ।"

"ਕਿਵੇਂ ?"

"ਅੜਬੰਗੀ ਨੂੰ ਫੜਾਉਣ ਦਾ ਲਾਰਾ ਦੇ ਕੇ।"

ਇੰਨੇ ਨੂੰ ਉਹ ਕੁੜੀ ਜੋ ਖੰਡੇ ਨੂੰ ਨਾਲ ਲੈ ਕੇ ਆਈ ਸੀ, ਉਥੇ ਹੀ ਆ ਗਈ। ਉਸ ਮੈਨੂੰ ਮੁਖ਼ਾਤਬ ਕਰਦਿਆਂ ਕਿਹਾ, "ਭਰਾ ਜੀ, ਇਹ ਵੀਰ ਮੈਨੂੰ ਇਕ ਹਜ਼ਾਰ ਰੁਪਏ ਦੇਣ ਦਾ ਬਚਨ ਕਰ ਕੇ ਲਿਆਇਆ ਹੈ, ਪਰ ਹੁਣ ਟਾਲ ਮਟੋਲੇ ਕਰਦਾ ਹੈ।"

ਉਹ ਕੋਈ ਦੇਵੀ ਮਾਲੂਮ ਹੁੰਦੀ ਸੀ। ਬੜੀ ਭੋਲੀ ਭਾਲੀ, ਸਿਧੀ ਸਾਦੀ, ਪਰ ਖ਼ੂਬਸੂਰਤ ਅਜਿਹੀ ਕਿ ਮੇਰੀ ਸੋਫੀਆ ਉਸ ਦੀ ਪੈਰ ਦੀ ਜੁਤੀ ਵਰਗੀ ਵੀ ਨਹੀਂ ਸੀ।

ਖੰਡੇ ਨੇ ਫਿਰ ਕਿਹਾ, "ਮੇਰਾ ਪਸਤੌਲ ?"

"ਮੇਰਾ ਇਨਾਮ!" ਨਾਲ ਹੀ ਉਹ ਬੋਲਦੀ ਗਈ, "ਵੀਰ, ਇਥੇ ਨਾਮ ਜਪਣ ਵਾਲੇ ਸੰਤਾਂ ਦੇ ਡੇਰਿਆਂ ਵਿਚ ਅਜਿਹੇ ਹਿੰਸਕ ਮਨੁੱਖ-ਮਾਰੂ ਹਥਿਆਰਾਂ ਦੀ ਲੋੜ ਨਹੀਂ। ਰੱਬ ਦੀ ਇਬਾਦਤ ਤੇ ਲੋਕ ਭਲਾਈ ਦੀਆਂ ਗੱਲਾਂ ਕਰੋ, ਮੇਰਾ ਬੀਬਾ ਭਰਾ ਮੇਰਾ ਇਨਾਮ ਮੈਨੂੰ ਜ਼ਰੂਰ ਦੇ ਕੇ ਜਾਈਂ।"

ਦਲੀਪ ਸਿੰਘ ਲੋੜ ਤੋਂ ਵਧੇਰੇ ਹੀ ਚੁਸਤ ਚਾਲਾਕ ਸੀ। ਉਸ ਨੂੰ ਆਪਣੀ ਅਕਲ ਤੇ ਬਹੁਤ ਗਰੂਰ ਸੀ, ਪਰ ਉਹ ਇਕ ਮਾਮੂਲੀ ਪੇਂਡੂ ਛੋਕਰੀ ਤੋਂ ਧੋਖਾ ਖਾ

ਗਿਆ। ਮੈਂ ਆਪ, ਜਿਸ ਨੂੰ ਹਿੰਦੁਸਤਾਨੀ ਸਰਕਾਰ, ਸਾਰੇ ਹਿੰਦੁਸਤਾਨ ਭਰ ਦੇ ਪੁਲੀਸ ਅਫ਼ਸਰਾਂ ਵਿਚੋਂ ਚਾਲਾਕ ਤੇ ਸਿਆਣਾ ਸਮਝਦੀ ਸੀ, ਜਿਸ ਦੀ ਛਾਤੀ ਉਤੇ ਪੁਲੀਸ ਦੇ ਨਿਕੇ ਮੋਟੇ ਸਾਰੇ ਮੈਡਲ ਸ਼ਾਨ ਨਾਲ ਲਟਕਦੇ ਸਨ, ਉਹ ਇਕ ਸਾਧਾਰਨ ਜੱਟ ਦੇ ਧੋਖੇ ਵਿਚ ਆ ਗਿਆ। ਜਿਸ ਨੂੰ ਉਹ ਫੜਨ ਲਈ ਬੜੀ ਸ਼ਾਨ ਤੇ ਹੈਂਕੜ ਨਾਲ ਤੁਰਿਆ ਸੀ, ਉਸ ਦਾ ਆਪ ਕੈਦੀ ਹੋ ਗਿਆ। ਅਸੀਂ ਦੋਵੇਂ ਹੈਰਾਨ ਸਾਂ, ਨਾ ਮੇਰਾ ਪਸਤੌਲ ਮੇਰੇ ਕੋਲ ਸੀ ਨਾ ਦਲੀਪ ਦਾ।"

ਇਕ ਝੁਗੀ ਵਿਚ ਸਾਫ਼ ਤੇ ਠੰਢਾ ਪਾਣੀ ਪਿਆ ਸੀ। ਮੈਂ ਗ਼ੁਸਲ ਕੀਤਾ। ਬਾਹਰ ਆ ਸਾਨੂੰ ਬਹੁਤ ਵਧੀਆ ਦੁਧ ਤੇ ਪੀਲੂ ਖਾਣ ਨੂੰ ਦਿੱਤੇ ਗਏ। ਭੁਖੇ ਕੀ ਕਰਦੇ, ਧੋਖਾ ਪਹਿਲਾਂ ਖਾਧਾ ਸੀ, ਹੁਣ ਸਭ ਕੁਝ ਖਾ ਪੀ ਗਏ।

ਇਥੇ ਅੜਬੰਗੀ ਨਾਲ ਖੂਬ ਖੁਲ੍ਹ ਕੇ ਗੱਲਾਂ ਹੋਈਆਂ। ਉਸ ਦੀ ਜ਼ਿੰਦਗੀ ਦੇ ਕਈ ਵਚਿਤ੍ਰ ਕਿੱਸੇ ਸੁਣੇ। ਅਸੀਂ ਬਹੁਤ ਹੈਰਾਨ ਹੋਏ। ਜਿਹਾ ਅਸੀਂ ਜਾਂ ਸਾਡੀ ਸਰਕਾਰ ਉਸ ਨੂੰ ਸਮਝਦੀ ਸੀ, ਉਸ ਵਿਚ ਸਾਡੀ ਕਲਪਿਤ ਇਕ ਵੀ ਗੱਲ ਨਹੀਂ ਸੀ। ਉਹ ਪੁਲੀਟੀਕਲ ਬੰਦਾ ਸੀ ਅਤੇ ਆਪਣੇ ਦੇਸ਼ ਨੂੰ ਗੁਲਾਮੀ ਦੇ ਬੰਧਨਾਂ ਤੋਂ ਆਜ਼ਾਦ ਕਰਾਉਣ ਲਈ ਜਾਨ ਤੀਕ ਵਾਰਨ ਨੂੰ ਤਿਆਰ ਰਹਿੰਦਾ ਸੀ, ਪਰ ਉਸ ਵਿਚ ਹਿੰਸਾ ਨੂੰ ਕੋਈ ਥਾਂ ਨਹੀਂ ਸੀ, ਹਿੰਸਾ ਜਿਹਾ ਕੰਮ ਉਹ ਬਹੁਤ ਤੰਗ ਹੋ ਕੇ ਹੀ ਕਰਦਾ, ਉਂਵ ਉਹ ਪੂਰਨ ਅਹਿੰਸਕ ਤੇ ਚਿੜੀ ਵੀ ਨਹੀਂ ਸੀ ਮਾਰਦਾ। ਅਜੇ ਅਸੀਂ ਗੱਲਾਂ ਕਰਦੇ ਹੀ ਸਾਂ ਪਏ ਕਿ ਉਸਦੀ ਇਕ ਝੁਗੀ ਵਿਚੋਂ ਰੋਣ ਦੀ ਆਵਾਜ਼ ਆਉਣ ਲਗ ਪਈ। ਉਹ ਕੁੜੀ ਜੋ ਦਲੀਪ ਨੂੰ ਨਾਲ ਲੈ ਕੇ ਆਈ ਸੀ, ਅਥਰੂ ਵਹਾਉਂਦੀ ਹੋਈ ਆਈ ਤੇ ਅੜਬੰਗੀ ਨੂੰ ਆਖਣ ਲੱਗੀ –

"ਭਰਾ ਜੀ! ਉਨ੍ਹਾਂ ਦੀ ਹਾਲਤ ਫਿਰ ਖ਼ਰਾਬ ਹੋ ਗਈ?"

ਰੋਣ ਦੀ ਆਵਾਜ਼ ਜ਼ਨਾਨੀ ਦੀ ਸੀ। ਅਸੀਂ ਆਪਣੇ ਉਨ੍ਹਾਂ ਖ਼ਿਆਲਾਂ ਅਨੁਸਾਰ ਫਿਰ ਅੰਦਾਜ਼ਾ ਲਾਇਆ ਕਿ ਕਿਸੇ ਨੂੰ ਲੁਟ ਪੁਟ ਕੇ ਕੈਦ ਕਰ ਰਖਿਆ ਹੈ। ਸਾਡੇ ਦਿਲ ਦਾ ਭਾਵ ਸਮਝਦਿਆਂ ਉਸ ਕਿਹਾ:

"ਕਿਉਂ ਸਾਹਿਬ, ਕੀ ਸਮਝਦੇ ਜੇ? ਕੌਣ ਰੋ ਰਿਹਾ ਹੈ?"

"ਕੋਈ ਲੁਟਿਆ ਪੁਟਿਆ ਕਮਜ਼ੋਰ ਗ਼ਰੀਬ।"

"ਨਹੀਂ! ਤੁਸਾਂ ਗ਼ਲਤ ਅੰਦਾਜ਼ਾ ਲਾਇਆ ਹੈ।"

"ਹੋਰ! ਕੀ ਗੱਲ ਹੈ?"

"ਇਕ ਰੰਡੀ ਤੇ ਗ਼ਰੀਬ ਬੁੱਢੀ।"

"ਕਿਉਂ?"

"ਸ਼ਰੀਕਾਂ ਸਭੋ ਕੁਝ ਲੁੱਟ ਪੁੱਟਕੇ ਘਰੋਂ ਕੱਢ ਦਿੱਤਾ। ਤੁਹਾਡੀ ਪੁਲੀਸ ਤੇ

ਅਦਾਲਤਾਂ ਵਿਚ ਮਾਰੀ ਮਾਰੀ ਫਿਰਦੀ ਰਹੀ, ਪਰ ਕਿਸੇ ਵੀ ਗਰੀਬ ਦੀ ਪੁਕਾਰ ਨਾ ਸੁਣੀ। ਜਿਥੇ ਜਾਏ ਆਖਣ ਕੋਈ ਸ਼ਹਾਦਤੀ ਲਿਆ, ਪਰ ਗ਼ਰੀਬ ਤੇ ਬੁੱਢੀ ਵਿਧਵਾ ਦੀ ਸ਼ਹਾਦਤ ਕੌਣ ਦਏ?"

"ਇਹ ਤਾਂ ਠੀਕ ਹੀ ਸੀ, ਬ੍ਰਿਟਿਸ਼ ਕਾਨੂੰਨ ਬਿਨਾਂ ਸ਼ਹਾਦਤ ਕਿਸੇ ਦੀ ਗੱਲ ਤੇ ਇਤਬਾਰ ਕਰਨ ਤੋਂ ਵਰਜਦਾ ਹੈ।"

"ਫਿਰ! ਮੇਰੇ ਮਗਰ ਕਿਉਂ ਪਏ ਹੋਏ ਜੇ? ਮੇਰੇ ਖ਼ਿਲਾਫ਼ ਕਿਸ ਸ਼ਹਾਦਤ ਦਿੱਤੀ ਹੈ?"

"ਤੈਨੂੰ ਕਿਵੇਂ ਪਤਾ ਹੈ ਕਿ ਮੌਕੇ ਦਾ ਸ਼ਹਾਦਤੀ ਕੋਈ ਨਹੀਂ?"

"ਇਸ ਦਾ ਪਤਾ ਆਪੇ ਵਕਤ ਦੱਸੇਗਾ। ਸੁਆਦ ਤਾਂ ਤਦ ਸੀ ਜੇ "ਸੁੱਖੂ" ਜਾਂ "ਘਮੰਡੇ" ਕਿਆਂ ਵਿਚੋਂ ਕੋਈ ਸ਼ਹਾਦਤ ਦਿੰਦਾ? ਸਾਡੇ ਦੁਸ਼ਮਨ ਜੋ ਸਾਡੇ ਦੁਸ਼ਮਨ ਨਹੀਂ ਮਿੱਤਰ ਹਨ, ਦੁਸ਼ਮਨ ਤੁਸੀਂ ਬਦੋਬਦੀ ਬਣਾਏ ਹਨ। ਉਨ੍ਹਾਂ ਵੀ ਤੁਹਾਡੀ ਝੂਠੀ ਗੱਲ ਨਾ ਮੰਨੀ।"

ਅਸੀਂ ਉਸ ਦੀ ਗੱਲ ਸੁਣ ਕੇ ਚੁੱਪ ਹੋ ਗਏ, ਜਿਸ ਦਾ ਜਵਾਬ ਹੀ ਸਾਡੇ ਕੋਲ ਕੋਈ ਨਹੀਂ ਸੀ।

"ਕੀ ਅਸੀਂ ਉਸ ਨੂੰ ਵੇਖ ਸਕਦੇ ਹਾਂ?" ਅਸੀਂ ਕਿਹਾ।

"ਜ਼ਰੂਰ! ਬਹੁਤ ਤਸੱਲੀ ਨਾਲ।"

ਅਸੀਂ ਉਸ ਦੀ ਝੁਗੀ ਅੰਦਰ ਗਏ। ਝੁਗੀਆਂ ਸਾਰੀਆਂ ਹੀ ਅੰਦਰੋਂ ਲਿੰਬ ਪੋਚ ਕੇ ਸ਼ੀਸ਼ੇ ਵਾਂਗ ਚਮਕਾਈਆਂ ਪਈਆਂ ਸਨ। ਜਿਨ੍ਹਾਂ ਦੀ ਛੱਤ ਉਤੇ ਸਾਫ਼ ਕਾਨਿਆਂ ਦੀਆਂ ਸਿਰਕੀਆਂ ਸਨ ਤੇ ਅੰਦਰ ਫੂਹੜੀਆਂ ਵਿਛੀਆਂ ਹੋਈਆਂ ਸਨ। ਮੰਜਾ ਕੋਈ ਨਹੀਂ ਸੀ। ਇਕੋ ਮਾਮੂਲੀ ਜਿਹਾ ਮੰਜਾ ਸੀ ਜੋ ਉਸ ਬੀਮਾਰ ਬੁਢੀ ਹੇਠ ਹੀ ਸੀ, ਬਾਕੀ ਸਭ ਭੁੰਞੇ ਹੀ ਸੌਂਦੇ ਪੈਂਦੇ ਸਨ। ਇਕ ਪਾਸੇ ਉਹ ਬੁਢੀ ਪਈ ਕਰਾਹ ਰਹੀ ਸੀ –

"ਸਬਰ ਕਰੋ ਮਾਂ ਜੀ! ਇਸ ਦੁਆਈ ਨਾਲ ਤੁਸੀਂ ਜ਼ਰੂਰ ਹੀ ਚੰਗੇ ਹੋ ਜਾਉਗੇ।"

"ਦੁਆਈ ਕਿਥੋਂ ਆਂਦੀ ਹੈ?" ਮੈਂ ਪੁਛਿਆ।

"ਸਾਧੂਆਂ ਦੀ ਸੰਗਤ ਨਾਲ ਜੜੀ ਬੂਟੀ ਦੀ ਪਛਾਣ ਕਾਫ਼ੀ ਹੋ ਗਈ ਹੈ। ਬਹੁਤਾ ਕੁਦਰਤੀ ਇਲਾਜ ਤੇ ਹੀ ਵਿਸ਼ਵਾਸ ਰੱਖਦਾ ਹਾਂ।"

ਮੈਂ ਤੇ ਦਲੀਪ ਹੈਰਾਨ ਹੋ ਰਹੇ ਸਾਂ ਕਿ, "ਇਹ ਕਾਤਲ ਹੈ! ਡਾਕੂ ਹੈ!! ਜਾਂ ਕੋਈ ਫ਼ਰਿਸ਼ਤਾ!! ਪੂਰਨ ਸੰਤ!!"

ਝੁੱਗੀ ਤੋਂ ਬਾਹਰ ਆ ਕੇ ਮੈਂ ਕਿਹਾ, "ਇਹ ਜਾਣਦਿਆਂ ਬੁਝਦਿਆਂ ਕਿ ਅਸੀਂ ਤੇਰੇ ਦੁਸ਼ਮਣ ਹਾਂ ਅਤੇ ਤੈਨੂੰ ਫੜ ਕੇ ਮੌਤ ਦੀ ਸਜ਼ਾ ਦੇਣ ਦਾ ਯਤਨ ਕਰਨ ਲਈ ਆਏ ਹਾਂ, ਪਰ ਤੇਰਾ ਪਿਆਰ ਭਰਿਆ, ਨਿਸ਼ਕਾਮ ਤੇ ਨਿਸ਼ਕਪਟ ਵਰਤਾਓ ਤਕ ਕੇ

ਬਹੁਤ ਖੁਸ਼ ਹੋਏ ਹਾਂ ਅਤੇ ਬਹੁਤ ਹੀ ਸ਼ਰਮਸ਼ਾਰ ਹਾਂ। ਸਮਝ ਨਹੀਂ ਆ ਰਹੀ ਕਿ ਤੇਰੇ ਵਰਗੇ ਉਪਕਾਰੀ ਨੂੰ ਕਾਨੂੰਨ ਵਿਚ ਨਰੜੀਏ ਕਿ ਨਾ! ਅੱਜ ਤੋਂ ਅਸੀਂ ਤੈਨੂੰ ਆਪਣਾ ਦੋਸਤ ਸਮਝਦੇ ਹਾਂ। ਅਸੀਂ ਤੇਰੇ ਨਾਲ ਕੋਈ ਵੀ ਵੈਰ ਨਹੀਂ ਰੱਖਾਂਗੇ। ਮੈਂ ਇਹ ਗੱਲ ਕਸਮ ਖਾ ਕੇ ਆਖਦਾ ਹਾਂ, ਤੂੰ ਇਤਬਾਰ ਕਰ, ਪਰ ਇਕ ਗੱਲ ਪੁੱਛਣੀ ਚਾਂਹਦਾ ਹਾਂ–"

"ਪੁੱਛੋ।"

"ਅਦਾਲਤ ਵਿਚ ਜਾਂ ਲੁਧਿਆਣੇ ਮੇਰੇ ਸਾਹਮਣੇ ਹੁੰਦਿਆਂ, ਤੈਨੂੰ ਕੀ ਝੱਲ ਕੁੱਦ ਪੈਂਦਾ ਹੈ ਜੋ ਗਾਲ੍ਹ ਤੋਂ ਬਿਨਾਂ ਗੱਲ ਹੀ ਨਹੀਂ ਕਰਦਾ, ਪਰ ਇਥੇ ਤੂੰ ਇਕ ਵੀ ਸਾਡੇ ਨਾਲ ਬਦਕਲਾਮੀ ਨਹੀਂ ਕੀਤੀ?"

"ਇਥੇ ਤੁਸੀਂ ਮੇਰੇ ਮਹਿਮਾਨ, ਅਤਿੱਥੀ ਹੋ ਅਤੇ ਮੇਰੇ ਰਹਿਮ ਤੇ ਹੋ। ਉਥੇ ਤੁਸੀਂ ਹਾਕਮ ਹੁੰਦੇ ਹੋ ਤੇ ਮੈਂ ਮਹਿਕੂਮ! ਉਥੇ ਜੇ ਮੈਂ ਚੁੱਪ ਕਰਾਂ, ਤੁਸੀਂ ਸਗੋਂ ਸਖ਼ਤੀ ਕਰਦੇ ਹੋ। ਇਥੇ ਤੁਸੀਂ ਮੇਰੇ ਅਧੀਨ ਹੋ। ਸਾਡੀ 'ਨਾਮਧਾਰੀ' ਜਾਂ 'ਕੂਕਾ ਪੰਥ' ਦੀ ਮਰਯਾਦਾ ਤੇ ਵਿਧਾਨ ਸਾਨੂੰ ਆਗਿਆ ਨਹੀਂ ਦੇਂਦੇ ਕਿ ਘਰ ਆਏ ਦੋਸਤ ਜਾਂ ਦੁਸ਼ਮਣ ਵਿਚ ਵਿਤਕਰਾ ਕਰ ਕੇ ਚੰਗਾ ਜਾਂ ਮੰਦਾ ਸਲੂਕ ਕਰੀਏ। ਨਹੀਂ ਤਾਂ ਅੱਜ ਤੁਸੀਂ ਇਥੋਂ ਜ਼ਿੰਦਾ ਕਿਵੇਂ ਜਾ ਸਕਦੇ ਸਉ? ਬਾਕੀ ਰਹੀ ਗੱਲ ਤੁਹਾਡੀ ਦੋਸਤੀ ਦੀ। ਇਹ ਨਾ-ਮੁਮਕਿਨ ਹੈ। ਅਗੇ ਤੁਸੀਂ ਸਤਾਰਾਂ ਵਾਰ ਮੈਨੂੰ ਗ੍ਰਿਫ਼ਤਾਰ ਕਰ ਕੇ, ਝੂਠੇ ਕੇਸ ਬਣਾ ਕੇ, ਕਾਫ਼ੀ ਝਖ ਮਾਰ ਲਈ ਹੈ ਅਤੇ ਹੁਣ ਟਲਣਾ ਤੁਸੀਂ ਅਠਾਰਵੀਂ ਵਾਰ ਵੀ ਨਹੀਂ। ਪਰ ਜਿੰਨਾ ਜੀ ਚਾਹੇ ਜ਼ੋਰ ਲਾ ਲੈਣਾ, ਮੇਰਾ ਸਤਿਗੁਰੂ ਮੇਰੇ ਅੰਗ ਸੰਗ ਹੈ। ਮੇਰੇ ਸ਼ਾਂਤੀ ਦੇ ਅਵਤਾਰ ਗੁਰੂ ਨੇ ਮੈਨੂੰ ਤੱਤੀ ਵਾ ਨਹੀਂ ਜੇ ਲਗਣ ਦੇਣੀ। ਮੈਂ ਅੱਜ ਤੀਕ ਤੁਹਾਡੇ ਕੋਲੋਂ ਗ੍ਰਿਫ਼ਤਾਰ ਤੇ ਹੋ ਨਹੀਂ ਸਕਿਆ, ਨਾ ਹੀ ਹੋ ਸਕਾਂਗਾ, ਜਿੰਨਾ ਚਿਰ ਮੇਰਾ ਆਪਣਾ ਹੀ ਜੀਅ ਨਾ ਚਾਹੇ। ਮੈਂ ਤੁਹਾਨੂੰ ਆਜ਼ਾਦ ਕਰਦਾ ਹਾਂ। ਦਸਾਂ ਪੰਦਰਾਂ ਦਿਨਾਂ ਤੀਕ ਮੈਂ ਆਪਣੇ ਗੁਰੂ ਜੀ ਦੇ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਆਵਾਂਗਾ। ਉਥੇ ਮੈਨੂੰ ਗ੍ਰਿਫ਼ਤਾਰ ਕਰ ਕੇ ਤੁਸਾਂ ਗੇਂਦੇ ਦੇ ਕਤਲ ਦਾ ਵੀ ਗੁਭ ਗੁਬਾਰ ਕੱਢ ਲੈਣਾ।"

"ਸਾਡੇ ਪਸਤੌਲ?"

"ਪਸਤੌਲ ਤੁਹਾਡੇ ਮੇਰੇ ਕਿਸੇ ਕੰਮ ਨਹੀਂ। ਭਾਵੇਂ ਮੇਰੇ ਇਹ ਰਾਜਪੂਤ ਠਾਕਰ ਚੌਧਰੀ ਪਸਤੌਲ ਵਾਪਸ ਕਰਨ ਦੇ ਹੱਕ ਵਿਚ ਨਹੀਂ, ਪਰ ਮੈਂ ਉਨ੍ਹਾਂ ਅੱਗੇ ਹੱਥ ਜੋੜ ਕੇ ਮਨਾ ਲਵਾਂਗਾ। ਸਾਨੂੰ ਤੇ ਸਾਡੇ ਚੀਨੀ ਵਾਲੇ ਸਤਿਗੁਰੂ ਰਾਮ ਸਿੰਘ ਨੇ ਇਹ ਇਕ ਸੌ ਅੱਠ ਗੋਲੇ ਦੀ ਤੋਪ 'ਮਾਲਾ' ਬਖ਼ਸ਼ੀ ਹੈ, ਜਿਸ ਨੇ ਹਿੰਦ ਤੇ ਗ਼ਰੀਬ ਦੇ ਦੁਸ਼ਮਣਾਂ ਨੂੰ ਚੁਣ ਚੁਣ ਕੇ ਖ਼ਤਮ ਕਰਨਾ ਹੈ। ਫਿਰ ਆਵਾਜ਼ ਮਾਰ ਕੇ – "ਭੈਣ ਜੀ!

ਇਨ੍ਹਾਂ ਸੂਰਮਿਆਂ ਦੇ ਹਥਿਆਰ, ਪਸਤੌਲ ਇਨ੍ਹਾਂ ਨੂੰ ਲਿਆ ਦਿਓ।"

ਓਹ ਕੁੜੀ ਜਿਹੜੀ ਦਲੀਪ ਨੂੰ ਲੈ ਕੇ ਆਈ ਸੀ। ਪਸਤੌਲ ਲਿਆ ਕੇ ਖ਼ਾਲੀ ਕਰ ਕੇ ਸਾਡੇ ਹੱਥ ਫੜਾਉਂਦਿਆਂ ਦਲੀਪ ਨੂੰ ਸੰਬੋਧਨ ਕਰ ਕੇ ਬੋਲੀ:

"ਵੀਰ! ਮੇਰਾ ਇਨਾਮ?"

"ਸਾਹਿਬ, ਮੇਰੀ ਛੜੀ ਤੇ ਇਕ ਹਜ਼ਾਰ ਰੁਪਈਆ?"

ਇਸ ਗੱਲ ਦਾ ਨਾ ਮੈਂ ਕੋਈ ਜਵਾਬ ਦਿੱਤਾ ਨਾ ਦਲੀਪ ਨੇ। ਪਸਤੌਲ ਕਾਰਤੂਸ ਤੋਂ ਬਿਨਾਂ ਖ਼ਾਲੀ ਸਨ। ਪਰ ਅਸੀਂ ਉਂਵ ਹੀ ਲੈ ਕੇ ਲੱਖ ਵਟਿਆ।

"ਚੰਗਾ ਜਾਓ! ਮੈਨੂੰ ਇਹ ਪਹਿਲਾਂ ਹੀ ਪਤਾ ਸੀ ਕਿ ਤੁਸੀਂ ਪੁਲਸੀਏ ਬਚਨ ਦੇ ਪੂਰੇ ਨਹੀਂ ਹੁੰਦੇ। ਮੇਰੇ ਵਿਚ ਹਿੰਮਤ ਹੋਈ ਤਾਂ ਮੈਂ ਤੇ ਆਪਣੀ ਚੀਜ਼ ਲੈ ਹੀ ਲਵਾਂਗਾ। ਭੈਣ ਜੀ ਐਵੇਂ ਰਹਿਣਗੇ। ਖ਼ੈਰ!"

ਇਹ ਆਖ ਉਸ ਉੱਚੀ ਜਿਹੀ "ਸਤਿ ਸ੍ਰੀ ਅਕਾਲ" ਦਾ ਨਾਹਰਾ ਲਾਇਆ। ਜਿਸ ਨੂੰ ਸੁਣ ਕੇ ਚਾਰ ਪੰਜ ਬੀਕਾਨੇਰੀਏ ਜਿਹੇ ਠਾਕਰ ਨਿਕਲ ਆਏ। ਦੋ ਕਸੇ ਕਸਾਏ ਊਠ ਆ ਗਏ। ਜਿਵੇਂ ਕਿ ਉਹ ਪਹਿਲਾਂ ਹੀ ਤਿਆਰ ਸਨ। ਉਨ੍ਹਾਂ ਆ ਕੇ ਕਿਹਾ:

"ਕੀ ਹੁਕਮ ਹੈ ਸੰਤ ਜੀ?"

"ਇਹਨਾਂ ਦੋਹਾਂ ਨੂੰ ਇਕ ਇਕ ਊਠ ਤੇ ਵਿਚਕਾਰਲੇ ਆਸਣ ਤੇ ਬਿਠਾ ਕੇ ਅੱਖਾਂ ਬੰਨ੍ਹ ਕੇ, ਭੋਲੇ ਵਾਲੀ ਦੇ ਨਜ਼ਦੀਕ ਛੱਡ ਆਓ। ਵੇਖਣਾ ਕੋਈ ਤਕਲੀਫ ਨਾ ਹੋਵੇ। ਇਹ ਸਾਡੇ ਸੱਜਣ ਹਨ।"

ਸਾਨੂੰ ਊਠਾਂ ਤੇ ਸਵਾਰ ਕਰਾਇਆ ਗਿਆ। ਰਸਤੇ ਵਿਚ, ਜੋ ਸਾਡੇ ਅੱਗੇ ਤੇ ਪਿੱਛੇ ਦੋ ਦੋ ਬੰਦੇ ਬੈਠੇ ਹੋਏ ਸਨ, ਉਨ੍ਹਾਂ ਨੂੰ ਅਸੀਂ ਕਈ ਗੱਲਾਂ ਪੁੱਛੀਆਂ, ਪਰ ਉਹ ਇੰਵ ਰਹੇ ਜਿਵੇਂ ਨਾ ਉਨ੍ਹਾਂ ਨੂੰ ਬੋਲਣਾ ਆਉਂਦਾ ਹੈ ਤੇ ਨਾ ਹੀ ਕੁਝ ਸੁਣਦਾ ਹੈ। ਬਹੁਤ ਜ਼ੋਰ ਲਾਉਣ ਤੇ ਇਕ ਨੇ ਕੇਵਲ ਇਹ ਕਿਹਾ ਕਿ, "ਸਾਨੂੰ ਸਾਡੇ ਸੰਤ ਜੀ ਮਹਾਰਾਜ ਦਾ ਹੁਕਮ ਹੈ ਕਿ ਰਸਤੇ ਤੁਰਦਿਆਂ ਗੱਲਾਂ ਨਹੀਂ ਕਰਨੀਆਂ। ਨਾਮ ਜਪਣਾ "ਕਾਰਜ ਕਾਮ ਬਾਟ ਘਾਟ ਜਪੀਜੈ" ਗੁਰਬਾਣੀ ਦਾ ਹੁਕਮ ਹੈ।

"ਕੀ ਤੁਸੀਂ ਬਾਗੜੀ ਬਾਣੀ ਪੜ੍ਹਣ ਜਾਣਦੇ ਹੋ?"

"ਸੰਤਾਂ ਦੀ ਸੰਗਤ ਕਰਕੇ ਗੁਰਮੁਖੀ ਪੜ੍ਹਨ ਲਗ ਗਏ ਹਾਂ। ਬਾਣੀ ਪੜ੍ਹ ਲੈਂਦੇ ਹਾਂ। ਤੁਸੀਂ ਵੀ ਗੱਲਾਂ ਨਾ ਕਰੋ! ਮਨ ਨੂੰ ਰੱਬ ਵੱਲ ਜੋੜ ਕੇ ਆਪਣੇ ਪਾਪਾਂ ਦਾ ਪ੍ਰਾਸਚਿਤ ਕਰੋ।"

ਉਨ੍ਹਾਂ ਹਿੱਛ ਹਿੱਛ ਕਰ ਕੇ ਊਠ ਬਿਠਾ ਕੇ ਸਾਨੂੰ ਉਤੋਂ ਲਾਹ ਕੇ ਕਿਹਾ, "ਇਥੋਂ ਭੋਲੇ ਵਾਲੀ 'ਮੈਕਲੋਡ ਗੰਜ ਰੋਡ' ਕੋਈ ਮੀਲ ਕੁ ਦੇ ਕਰੀਬ ਹੈ। ਹੌਲੀ ਹੌਲੀ

ਤੁਰੇ ਜਾਓ। ਅੱਖਾਂ ਇਕ ਦੂਜੇ ਨੇ ਆਪ ਖੋਲ੍ਹ ਲੈਣੀਆਂ। ਉਥੇ ਤੁਹਾਡੇ ਘੋੜੇ ਮਿਲ ਜਾਣਗੇ। ਐਤਕੀਂ ਤੁਸੀਂ ਬਚ ਗਏ ਮੁੜ ਇਧਰ ਆਉਣ ਦੀ ਖੇਚਲ ਨਾ ਕਰਨਾ ਅਤੇ ਨਾ ਹੀ ਸੰਤ ਭਗਵਾਨ ਸਿੰਘ ਜੀ ਮਹਾਰਾਜ ਨੂੰ ਤੰਗ ਕਰਨਾ। ਤੁਹਾਡੇ ਜਿਹਾ ਵਧੀਆ ਸ਼ਿਕਾਰ ਜ਼ਿੰਦਗੀ ਵਿਚ ਕਦੀ ਕਦਾਈਂ ਹੀ ਮਿਲਦਾ ਹੈ ਪਰ ਕੀ ਕਰੀਏ? ਸੰਤ ਜੀ ਨੇ ਸਾਨੂੰ ਜੀਵ ਹੱਤਿਆ ਕਰਨ ਤੋਂ ਵਰਜ ਦਿੱਤਾ ਹੈ।" ਇਹ ਆਖ ਉਹ ਬਿਨਾਂ ਸਾਡੇ ਜਵਾਬ ਦੀ ਉਡੀਕ ਕਰਨ ਦੇ ਊਠ ਨਸਾ ਕੇ ਪੱਤਰਾ ਵਾਚ ਗਏ। ਜਦ ਤੀਕ ਅਸੀਂ ਇਕ ਦੂਜੇ ਦੀਆਂ ਅੱਖਾਂ ਤੋਂ ਪੱਟੀ ਖੋਲ੍ਹੀ ਉਹ ਅੱਖਾਂ ਤੋਂ ਓਝਲ ਹੋ ਚੁੱਕੇ ਸਨ।

ਅਸੀਂ ਖਜਲ ਖੁਆਰ ਹੁੰਦੇ, ਇਕ ਦੂਜੇ ਤੋਂ ਸ਼ਰਮਾਉਂਦੇ, ਝਿਝਕਦੇ, ਮੈਕਲੋਡ ਗੰਜ ਪੁੱਜੇ। ਜਿਥੇ ਸਾਨੂੰ ਰਿਆਸਤ ਬਹਾਵਲ ਪੁਰ ਦੀ ਹੋਰ ਪੁਲਿਸ ਵੀ ਆ ਮਿਲੀ। ਅਸੀਂ ਸ਼ਰਮ ਦੇ ਮਾਰਿਆਂ ਕੋਈ ਵੀ ਗੱਲ ਕਿਸੇ ਨੂੰ ਨਾ ਦੱਸੀ। ਘੋੜਿਆਂ ਤੇ ਊਠਾਂ ਤੇ ਅਸੀਂ ਉਸ ਥਾਂ ਦਾ ਚੱਪਾ ਚੱਪਾ ਫੋਲ ਮਾਰਿਆ, ਪਰ ਸਾਨੂੰ ਮੁੜ ਅੜਬੰਗੀ ਦੀ ਝੁੱਗੀ ਦਾ ਪਤਾ ਨਾ ਲੱਗ ਸਕਿਆ। ਇਕ ਹਫ਼ਤਾ ਅਸੀਂ ਉਥੇ ਹੀ ਖੱਜਲ ਖੁਆਰ ਹੁੰਦੇ ਰਹੇ। ੩੦-੩੫ ਮੀਲ ਦਾ ਘੇਰਾ ਛਾਣ ਮਾਰਿਆ। ਮੁਖਬਰਾਂ ਨੂੰ ਲਾਲਚ ਦਿਤੇ ਪਰ ਅੜਬੰਗੀ ਦਾ ਕੋਈ ਵੀ ਪਤਾ ਨਾ ਲੱਗਾ।

## ੫

ਇਕ ਦਿਨ ਮੈਂ ਤੇ ਖੰਡਾ, ਕੁਝ ਸਾਥੀਆਂ ਨਾ, ਮੈਕਲੋਡ ਗੰਜ ਤੋਂ ੧੪-੧੫ ਮੀਲ ਦੀ ਵਿੱਥ ਤੇ ਫਿਰਦੇ ਪਏ ਸਾਂ। ਦੱਖਣ ਵਲੋਂ "ਬਚਾਓ ਬਚਾਓ" ਦੀ ਆਵਾਜ਼ ਆ ਰਹੀ ਸੀ। ਨਾਲੇ ਕੋਈ ਕਹਿ ਰਿਹਾ ਸੀ, "ਹਾਇ ਮੈਂ ਬਰਬਾਦ ਹੋ ਗਿਆ! ਹਾਇ ਮੈਂ ਲੁਟਿਆ ਗਿਆ! ਡਾਕੂ ਓਇ! ਡਾਕੂ, ਕੋਈ ਮੈਨੂੰ ਬਚਾਓ! ਬਹੁੜੋ!!"

ਭਾਵੇਂ ਸਾਨੂੰ ਪਿਛਲਾ ਕਾਫ਼ੀ ਤਲਖ਼ ਤਜਰਬਾ ਸੀ ਫਿਰ ਵੀ ਉਸ ਅਵਾਜ਼ ਵਿਚ ਪਤਾ ਨਹੀਂ ਅਜਿਹੀ ਕੀ ਮਿਕਨਾਤੀਸੀ ਕਸ਼ਸ਼ ਸੀ, ਸਾਡੇ ਪੈਰ ਬਦੋ ਬਦੀ ਉਧਰ ਨੂੰ ਉਠ ਤੁਰੇ। ਕੋਲ ਜਾ ਕੇ ਅਸੀਂ ਡਿਠਾ, ਇਕ ਜੱਟ ਬੈਠਾ ਰੋ ਰਿਹਾ ਸੀ। ਉਸ ਦੀ ਸੱਜੀ ਬਾਂਹ ਲਹੂ ਨਾਲ ਲੇਥ੍ਹ ਪੇਥ੍ਹ ਹੋਈ ਦਿਸ ਰਹੀ ਸੀ, ਜਿਸ ਵਿਚੋਂ ਅਜੇ ਵੀ ਖ਼ੂਨ ਵਗਦਾ ਪਿਆ ਸੀ। ਉਸ ਦੇ ਕੋਲ ਹੀ ਬਿਨਾਂ ਬੈਲਾਂ ਤੋਂ ਇਕ ਗੱਡਾ ਖਲੋਤਾ ਸੀ ਜਿਸ ਉਤੇ ਇਕ ਬਹੁਤ ਸੁਚੱਜੇ ਕਾਰੀਗਰ ਦੀ ਤਿਆਰ ਕੀਤੀ ਹੋਈ ਪੇਟੀ ਖੁੱਲੀ ਪਈ ਸੀ। ਉਸ ਵਿਚੋਂ ਕੁਝ ਕਪੜੇ, ਕੁਝ ਫੁਲਕਾਰੀਆਂ, ਖਿੰਡੀਆਂ ਪੁੰਡੀਆਂ ਪਈਆਂ ਸਨ। ਇਕ ਲੱਕੜ ਦਾ ਰੰਗੀਨ ਡੱਬਾ ਕੋਲ ਪਿਆ ਸੀ ਜਿਸ ਵਿਚ ਦੋ ਸੋਨੇ ਦੀਆਂ ਡੰਡੀਆਂ ਅਤੇ ਤੁੰਗਲ ਜਿਹੇ ਦੂਹਰੇ ਤੀਹਰੇ ਹੋਏ ਪਏ ਸਨ।

ਉਸ ਦੀ ਦਾੜ੍ਹੀ ਚਾੜ੍ਹੀ ਹੋਈ ਸੀ। ਤੇੜ ਭੇਥਾ, ਮਲਮਲ ਦੀ ਲੰਮੀ ਜਿਹੀ ਕਮੀਜ਼ ਅਤੇ ਸਿਰ ਤੇ ਸੂਹੇ ਰੰਗ ਦੀ ਪੱਗ ਸੀ ਜੋ ਉਸ ਦੇ ਰੰਗ ਦੇ ਨਾਲ ਹੀ ਮਿਲ ਗਈ ਸੀ।

ਮੈਂ ਜਦ ਨੇੜੇ ਗਿਆ, ਪਹਿਲਾਂ ਤਾਂ ਉਹ ਡਰਦਾ ਮਾਰਿਆ ਨੱਸ ਕੇ ਗੱਡੇ ਦੇ ਹੇਠ ਜਾ ਲੁਕਿਆ। ਅਸੀਂ ਬਹੁਤ ਜ਼ੋਰ ਲਾਇਆ ਬੁਲਾਉਣ ਲਈ ਪਰ ਉਸ ਦੜ੍ਹ ਹੀ ਵਟ ਛੱਡੀ। ਆਖ਼ਰ ਖੰਡਾ ਗੱਡੇ ਦੇ ਹੇਠ ਉਸ ਦੇ ਕੋਲ ਹੀ ਚਲਾ ਗਿਆ। ਖ਼ੂਨ ਨਾਲ ਉਸ ਦਾ ਚਿਹਰਾ ਪੀਲਾ ਜਿਹਾ ਪੈ ਰਿਹਾ ਸੀ, ਖੰਡੇ ਨੇ ਇਕ ਮਲਮਲ ਦਾ ਕੱਪੜਾ ਪਾਣੀ ਨਾਲ ਤਰ ਕਰਕੇ ਉਸ ਦੇ ਜ਼ਖ਼ਮ ਤੇ ਬੰਨ੍ਹਿਆ, ਨਾਲ ਹੀ ਮੇਰਾ ਨਾਂ ਪਤਾ ਦੱਸਿਆ। ਉਸ ਨੇ ਗੱਡੇ ਹੇਠੋਂ ਨਿਕਲ ਕੇ ਮੇਰੇ ਪੈਰ ਆ ਫੜੇ। ਉਹ ਰੋਂਦਾ ਬੱਸ ਨਹੀਂ ਸੀ ਕਰਦਾ ਅਤੇ ਡੁਸਕਦਾ ਹੋਇਆ ਆਖ ਰਿਹਾ ਸੀ –

"ਮੈਂ ਤਬਾਹ ਹੋ ਗਿਆ ਸਰਕਾਰ! ਮੇਰੀ ਇਜ਼ਤ ਲੁੱਟੀ ਗਈ, ਮੈਨੂੰ ਰੱਖੋ!"

"ਤੂੰ ਕੁਝ ਦੱਸ ਤੇ ਸਹੀ ਕਿ ਤੇਰੇ ਨਾਲ ਕੀ ਹੋਇਆ?"

"ਮੈਂ ਮੁਕਲਾਵਾ ਲੈ ਕੇ ਵਹੁਟੀ ਨੂੰ ਨਾਲ ਲਈ ਆਪਣੇ ਪਿੰਡ ਨੂੰ ਜਾ ਰਿਹਾ ਸਾਂ। ਪਤਾ ਨਹੀਂ ਡਾਕੂਆਂ ਨੂੰ ਕਿਵੇਂ ਪਤਾ ਲੱਗ ਗਿਆ। ਉਹ ਦੋਂਹ ਉਠਾਂ ਤੇ ਚੜੇ ਹੋਏ ਬਾਗੜੀ ਜਿਹੇ ਚਾਰ ਬੰਦੇ ਸਨ। ਮੈਨੂੰ ਲੁੱਟ ਪੁੱਟ ਕੇ ਦੋ ਹਜ਼ਾਰ ਦੇ ਗਹਿਣੇ, ਕਪੜੇ, ਨਾਲ ਹੀ ਮੇਰੀ ਤੀਵੀਂ ਨੂੰ ਲੈ ਕੇ ਚਲਦੇ ਬਣੇ। ਮੈਂ ਮੁਕਾਬਲਾ ਕੀਤਾ। ਮੇਰੇ ਸਾਥੀ ਉਨ੍ਹਾਂ ਨੂੰ ਵੇਖਦੇ ਹੀ ਵਗ ਗਏ। ਉਹ ਚਾਰ ਸਨ ਤੇ ਮੈਂ ਇਕੱਲਾ, ਕੁਝ ਚਿਰ ਤਾਂ ਮੈਂ ਅੜਿਆ, ਇਕ ਨੇ ਮੇਰੀ ਬਾਂਹ ਤੇ ਛਵੀ ਮਾਰ ਕੇ ਜਖ਼ਮੀ ਕਰ ਦਿੱਤਾ। ਅਤੇ ਮੇਰਾ ਸੱਭੋ ਕੁਝ ਲੁੱਟ ਪੁਟ ਕੇ ਮੈਨੂੰ ਮਿੱਟੀ ਵਿਚ ਮਿਲਾ ਕੇ ਚਲਦੇ ਬਣੇ। ਹਾਏ ਓਏ ਮੇਰਿਆ ਰੱਬਾ, ਹੁਣ ਮੈਂ ਕੀ ਕਰਾਂਗਾ। ਅਤੇ ਕਿਸ ਕਿਸ ਮੂੰਹ ਨਾਲ ਪਿੰਡ ਵਿਚ ਜਾ ਕੇ ਵੜਾਂਗਾ!" ਇਹ ਆਖ ਉਹ ਉੱਚੀ ਉੱਚੀ ਰੋਣ ਲਗ ਪਿਆ। ਰੋਂਦਿਆਂ ਰੋਂਦਿਆਂ ਉਸ ਦੀ ਘਿੱਘੀ ਬੱਝ ਗਈ। ਉਸ ਦੀ ਹਾਲਤ ਵੇਖਕੇ ਮੈਂ ਸਭ ਕੁਝ ਭੁੱਲ ਗਿਆ ਅਤੇ ਮੈਨੂੰ ਨਿਸ਼ਚਾ ਹੋ ਗਿਆ ਕਿ ਸੱਚ ਹੀ ਇਸ ਤੇ ਜ਼ੁਲਮ ਹੋਇਆ ਹੈ। ਮੈਨੂੰ ਉਸ ਤੇ ਤਰਸ ਤੇ ਡਾਕੂਆਂ ਤੇ ਬਹੁਤ ਗੁੱਸਾ ਆ ਰਿਹਾ ਸੀ। ਮੈਂ ਉਸ ਨੂੰ ਧੀਰਜ ਦਿੰਦਿਆਂ ਕਿਹਾ, "ਤੂੰ ਹੌਸਲਾ ਕਰ? ਜਿੰਨਾ ਚਿਰ ਮੈਂ ਡਾਕੂਆਂ ਤੋਂ ਤੇਰਾ ਸਭੋ ਕੁਝ ਵਾਪਸ ਨਾ ਕਰਾ ਦਿਆਂ, ਰੱਜ ਕੇ ਰੋਟੀ ਨਹੀਂ ਖਾਵਾਂਗਾ, ਪਰ ਉਹ ਡਾਕੂ ਕੌਣ ਸਨ? ਕਿਹੋ ਜਿਹੇ ਸਨ?"

"ਸਾਹਿਬ! ਮੈਨੂੰ ਨਹੀਂ ਪਤਾ ਉਹ ਕੌਣ ਸਨ, ਪਰ ਇਕ ਬਾਗੜੀਆ ਜਿਹਾ ਨਾਲ ਦਿਆਂ ਨੂੰ ਕਹਿ ਰਿਹਾ ਸੀ, "ਗੱਲਾਂ ਨਾ ਕਰੋ, ਨਾਮ ਜਪੋ।"

ਮੈਂ ਸਮਝ ਲਿਆ ਕਿ ਇਹ ਉਹੀ ਬਾਗੜੀ ਸਨ, ਜੋ ਸਾਨੂੰ ਛੱਡਣ ਆਏ ਸਨ।

"ਮੈਂ ਕਿਹਾ ਕੁਝ ਹੋਰ ਨਹੀਂ ਸਨ ਬੋਲੇ?"

"ਜਾਣ ਲੱਗਿਆਂ ਇੰਨਾ ਕਿਹਾ ਸੀ ਕਿ, ਵੇਖੀਂ ਓਏ ਜੱਟਾ ਐਵੇਂ ਬੇਗੁਨਾਹਾਂ ਨੂੰ ਨਾ ਮਾਰ ਪੁਆਈਂ? ਜਾਹ ਭੋਏਵਾਲੀ ਜਾ ਕੇ ਆਖ ਬਾਰਬਰਟਨ ਨੂੰ ਜੋ ਸਾਨੂੰ ਫੜਨ ਲਈ ਆਇਆ ਹੈ, ਤੈਨੂੰ ਲੁੱਟਣ ਵਾਲੇ ਸੰਤ ਭਗਵਾਨ ਸਿੰਘ ਅੜਬੰਗੀ ਦੇ ਗਰੋਹ ਦੇ ਬੰਦੇ ਹਨ।"

ਅੜਬੰਗੀ ਦਾ ਨਾਂ ਸੁਣ ਕੇ ਮੈਨੂੰ ਤਰੇਲੀ ਆ ਗਈ। ਮੈਂ ਮਨ ਹੀ ਮਨ ਵਿਚ ਕਿਹਾ ਕਿ ਸਾਡੇ ਕੋਲ ਕਿੱਡੇ ਪਖੰਡ ਕਰਦਾ ਸੀ ਉਹ। ਆਖਰ ਗੁਜ਼ਾਰਾ ਕਿਵੇਂ ਹੋ ਸਕਦਾ ਹੈ ਬਿਨਾਂ ਲੁੱਟ ਖਸੁੱਟ ਕੀਤਿਆਂ। ਮੈਂ ਸੋਚਦਾ ਸਾਂ ਕਿ ਇਹ ਅੜਬੰਗੀ ਹੈ ਜਾਂ ਕੋਈ ਬਲਾ!

"ਸਰਕਾਰ ਇਥੋਂ ਛੇਤੀ ਚਲੋ ਚਲੋ? ਇਹ ਮੇਰੀ ਵਾਸਣੀ ਵਿਚ ਅਜੇ ੫੦੦ ਰੁਪਏ ਬਾਕੀ ਹਨ, ਜੋ ਮੈਂ ਲੁਕਾ ਕੇ ਰੱਖ ਲਏ ਹਨ, ਜਿਸ ਦਾ ਡਾਕੂਆਂ ਨੂੰ ਪਤਾ ਨਹੀਂ ਲੱਗਾ, ਕਿਤੇ ਅਜਿਹਾ ਨਾ ਹੋ ਜਾਵੇ ਜੋ ਉਹ ਮੁੜ ਪਰਤ ਆਉਣ, ਅਤੇ ਮੇਰੀ ਬਚੀ ਖੁਚੀ ਪੂੰਜੀ ਵੀ ਉਡਾ ਲੈਣ।" ਜੱਟ ਆਖਣ ਲੱਗਿਆ।

ਉਹ ਗਰਮੀ ਦੇ ਦਿਨਾਂ ਵਿਚ ਵੀ ਥਰ ਥਰ ਕੰਬਦਾ ਸੀ ਅਤੇ ਮੇਰਾ ਖਹਿੜਾ ਨਹੀਂ ਸੀ ਛੱਡਦਾ। ਮੈਂ ਉਸ ਨੂੰ ਆਪਣੇ ਨਾਲ ਹੀ ਲੈ ਆਇਆ। ਡੇਰੇ ਪੁੱਜ ਕੇ ਉਸ ਕਿਹਾ, "ਐਹ ਵਾਸਣੀ ਕਿਥੇ ਰੱਖਾਂ?" ਇਹ ਆਖ ਬਿਨਾਂ ਮੇਰੇ ਜਵਾਬ ਦੀ ਉਡੀਕ ਕੀਤੇ ਵਾਸਣੀ ਮੇਰੇ ਪਲੰਘ ਦੇ ਪਾਵੇ ਨਾਲ ਲਟਕਾ ਦਿੱਤੀ ਅਤੇ ਆਖਣ ਲੱਗਿਆ, "ਮਾਪਿਆ! ਇਹ ਮੇਰੀ ਜਮਾਂ ਪੂੰਜੀ ਹੈ, ਖ਼ਿਆਲ ਰੱਖਣਾ।" ਉਹ ਰੋਂਦਾ ਸੀ ਤੇ ਅੜਬੰਗੀ ਨੂੰ ਗਾਲ੍ਹਾਂ ਦੇ ਰਿਹਾ ਸੀ।

"ਫ਼ਿਕਰ ਨਾ ਕਰ? ਇਥੇ ਚਿੜੀ ਵੀ ਪਰ ਨਹੀਂ ਮਾਰ ਸਕਦੀ। ਮੇਰੇ ਡੇਰੇ ਦੁਆਲੇ ਕਦਮ ਕਦਮ ਤੇ ਸਿਪਾਹੀ ਬੰਦੂਕਾਂ ਲਈ ਖਲੋਤੇ ਹਨ।" ਮੈਂ ਕਿਹਾ।

"ਸਰਕਾਰ ਮਾਰੇ ਡਰ ਦੇ ਮੈਨੂੰ ਤੇ ਸਾਰੇ ਪਾਸੇ ਡਾਕੂ ਹੀ ਡਾਕੂ ਦਿਸ ਰਹੇ ਹਨ। ਮੈਂ ਤੇ ਅਜ ਇਥੇ ਸਰਕਾਰ ਦੇ ਕਦਮਾਂ ਵਿਚ ਹੀ ਰਾਤ ਬਿਤਾਊਂਗਾ। ਨਹੀਂ ਤੇ ਮੈਂ ਸਾਰੀ ਰਾਤ ਬਰੜਾ ਬਰੜਾ ਕੇ ਉਠਾਂਗਾ।"

"ਤੂੰ ਰਤਾ ਜਿੰਨਾ ਫ਼ਿਕਰ ਨਾ ਕਰ? ਜਿਥੇ ਤੇਰਾ ਜੀ ਚਾਹੇ ਸੌਂ ਰਹਿ।" ਮੈਂ ਉਸ ਨੂੰ ਦਿਲਾਸਾ ਦਿੰਦਿਆਂ ਕਿਹਾ।

"ਦਲੀਪ ਸਿੰਘ ਤੇ ਫਜਲੇ ਕਰੀਮ ਖ਼ਾਂ ਨੂੰ ਕਿਹਾ ਕਿ ਦਿਨ ਚੜ੍ਹਣ ਤੋਂ ਪਹਿਲਾਂ ਹੀ ਇਸ ਨੂੰ ਇਸ ਦੇ ਪਿੰਡ 'ਮਾਣਕ ਪੁਰ' ਛੱਡ ਆਉਣਾ।"

ਮੈਂ ਖਾ ਪੀ ਕੇ ਸੌਂ ਗਿਆ। ਉਸ ਜੱਟ ਨੂੰ ਬਹੁਤ ਜ਼ੋਰ ਲਾਇਆ ਕਿ ਤੂੰ ਵੀ ਕੁਝ ਖਾਹ! ਉਹ ਕਹੇ,'ਜੀ ਜਿੰਨਾ ਚਿਰ ਮੇਰੀ ਤੀਵੀਂ ਨਾ ਮੁੜ ਆਏ, ਮੇਰੇ ਸੰਘੋਂ ਅੰਨ

ਜਲ ਨਹੀਂ ਲੰਘ ਸਕਦਾ। ਉਹ ਮੇਰੇ ਕੋਲੋਂ ਕੁਝ ਦੂਰ ਸਿਪਾਹੀਆਂ ਕੋਲ ਪੈ ਗਿਆ। ਦਲੀਪ ਸਿੰਘ ਨੇ ਤੜਕੇ ਹੀ ਉਸ ਨੂੰ ਸਿਪਾਹੀ ਦੇ ਕੇ ਤੋਰ ਦਿੱਤਾ। ਜਦ ਉਹ ਉੱਠ ਕੇ ਸਵੇਰੇ ਸੈਰ ਕਰਨ ਜਾਣ ਲੱਗਾ ਤਾਂ ਸੋਟੀ ਦੀ ਭਾਲ ਕੀਤੀ। ਸਾਰੀ ਕੋਠੀ ਦਾ ਕੋਨਾ ਕੋਨਾ ਛਾਣ ਮਾਰਿਆ ਪਰ ਸੋਟੀ ਨਾ ਮਿਲੀ। ਸੋਟੀ ਨਾ ਮਿਲਣ ਤੇ ਮੈਂ ਬਹੁਤ ਡਰਿਆ। ਸਿਪਾਹੀਆਂ ਨੂੰ ਘੂਰ ਘੱਪ ਕੀਤੀ। ਮੈਂ ਮਨ ਹੀ ਮਨ ਕਿਹਾ, ਤਦ ਕੀ ਮੈਨੂੰ ਦੂਜੀ ਵਾਰੀ ਅੜਬੰਗੀ ਫਿਰ ਬੁੱਧੂ ਬਣਾ ਗਿਆ! ਮੇਰੇ ਚਾਲਾਕ ਮੁਖ਼ਬਰਾਂ, ਸੀ.ਆਈ.ਡੀ. ਦੇ ਜਾਸੂਸਾਂ, ਦਲੀਪ ਖੰਡੇ ਜਿਹੇ ਸਿਆਣਿਆਂ ਅਤੇ ਫਜ਼ਲੇ ਕਰੀਮ ਤੇ ਮੁਹੰਮਦ ਸਰਵਰ ਜਿਹੇ ਮੱਕਾਰ ਘਮੰਡੀਆਂ, ਸਭ ਦੇ ਅੱਖੀਂ ਘੱਟਾ ਪਾ ਗਿਆ! ਅਤੇ ੫੦੦ ਰੁਪਏ ਦੀ ਛੜੀ ਵੀ ਲੈ ਗਿਆ। ਪਰ ਕੋਈ ਨਾ, ਔਹ ਵਾਸਣੀ ਤੇ ਇਥੇ ਹੀ ਛੱਡ ਗਿਆ। ੫੦੦ ਰੁਪਏ ਇਸ ਵਿਚ ਦਸਦਾ ਸੀ। ਮੇਰਾ ਕੁਝ ਨਹੀਂ ਗਿਆ। ਚੋਰ ਦੇ ਪੈਰ ਨਹੀਂ ਹੁੰਦੇ। ਵਾਸਣੀ ਲੈਣੀ ਯਾਦ ਹੀ ਨਾ ਰਹੀ।

ਮੈਂ ਖੰਡੇ ਨੂੰ ਕਿਹਾ ਵਾਸਣੀ ਖੋਲ੍ਹ! ਵਾਸਣੀ ਖੋਲ੍ਹਦਿਆਂ ਖੰਡੇ ਦਾ ਚਿਹਰਾ ਫੱਕ ਹੋ ਗਿਆ। ਮੇਰੀ ਹੈਰਾਨੀ ਦੀ ਹੱਦ ਨਾ ਰਹੀ, ਜਦ ਗੋਲ ਗੋਲ ਰੁਪਈਏ ਜੇਡੇ ਲੋਹੇ ਦੇ ਟੁਕੜੇ ਨਿਕਲੇ। ਮੈਂ ਮੱਥੇ ਤੇ ਹੱਥ ਮਾਰ ਕੇ ਕਿਹਾ – ਕਾਸ਼! ਕਦੀ ਅੜਬੰਗੀ ਜਿਹੇ ਮੇਰੀ ਪੁਲੀਸ ਵਿਚ ਹੁੰਦੇ!

ਇਕ ਮਹੀਨਾ ਘੱਟਾ ਫੱਕ, ਬੀਮਾਰ ਹੋ ਕੇ ਤੇ ੫੦੦ ਰੁਪਏ ਦੀ ਛੜੀ ਗੁਆ ਕੇ ਮੇਰੀਆਂ ਲਾਡਲੀਆਂ ਫੌਜਾਂ ਲੁਧਿਆਣੇ ਆ ਬਿਰਾਜੀਆਂ।

## ੬

ਇਕ ਦਿਨ ਮੈਂ ਸਰਕਾਰੀ ਕੰਮ ਲਈ ਭੈਣੀ ਗਿਆ। ਖੰਡਾ ਵੀ ਮੇਰੇ ਨਾਲ ਸੀ। ਜਦ ਮੈਂ ਕੂਕਿਆਂ ਦੇ ਗੁਰੂ ਹਰੀ ਸਿੰਘ ਕੋਲ ਗਿਆ। ਉੱਥੇ ਉਨ੍ਹਾਂ ਦੇ ਮੰਜੇ ਨਾਲ ਸਰਹਾਣੇ ਵੱਲ ਪਾਵੇ ਨਾਲ ਖਲੋਤੀ ਆਪਣੀ ਓਹੀ ਛੜੀ ਡਿੱਠੀ। ਮੈਂ ਸੋਟੀ ਚੁੱਕ ਕੇ ਕਿਹਾ –

"ਬਾਬਾ ਸਾਹਿਬ ਇਹ ਕਿੱਥੋਂ ਆਈ ਜੇ?"

"ਸਾਹਿਬ ਜੋ ਚੀਜ਼ ਸਿੱਖਾਂ ਨੂੰ ਚੰਗੀ ਲੱਗਦੀ ਹੈ, ਉਹ ਆਪ ਹੀ ਅਰਪਨ ਕਰ ਜਾਂਦੇ ਹਨ। ਅਸੀਂ ਕਿਤੋਂ ਨਹੀਂ ਮੰਗਵਾਈ।" ਉਨ੍ਹਾਂ ਬੜੀ ਧੀਰਜ ਤੇ ਅਝਿਜਕਵੀਂ ਆਵਾਜ਼ ਨਾਲ ਕਿਹਾ।

"ਕਿਸ ਦਿੱਤੀ ਜੇ ਇਹ?" ਮੈਂ ਪੁੱਛਿਆ।

ਤੁਸੀਂ ਵੇਖ ਹੀ ਰਹੇ ਜੇ, ਇਥੇ ਜੋ ਕੋਈ ਭੇਟ ਚੜ੍ਹਾਉਂਦਾ ਹੈ, ਕਿਸੇ ਦਾ ਵੀ ਨਾਮ ਗ੍ਰਾਮ ਨਹੀਂ ਪੁਛਿਆ-ਲਿਖਿਆ ਜਾਂਦਾ ਅਤੇ ਨਾ ਹੀ ਇਹ ਵੇਖਿਆ ਜਾਂਦਾ ਹੈ

ਕਿ ਕੌਣ, ਕਿੰਨੀ ਤੇ ਕੀ ਭੇਟਾ ਧਰ ਗਿਆ ? ਹਾਂ ਜੇ ਛੜੀ ਤੁਹਾਨੂੰ ਪਸੰਦ ਹੈ ਤਾਂ ਲੈ ਲਓ ?" ਇਹ ਆਖ ਉਨ੍ਹਾਂ ਸੋਟੀ ਚੁੱਕ ਕੇ ਮੇਰੇ ਹੱਥ ਵਿਚ ਦੇ ਦਿੱਤੀ।

ਮੈਂ ਹੱਥ ਵਿਚ ਲੈ ਕੇ ਉਲਟ ਪਲਟ ਕਰਕੇ ਵੇਖ ਕੇ ਕਿਹਾ – "ਮੈਂ ਤੇ ਐਵੇਂ ਸਾਧਾਰਨ ਗੱਲ ਕੀਤੀ ਹੈ। ਸਿਖ ਨੇ ਸ਼ਰਧਾ ਨਾਲ ਆਪ ਜੀ ਲਈ ਲਿਆਂਦੀ ਹੈ। ਕਿਸੇ ਦੂਜੇ ਕੋਲ ਵੇਖ ਉਸ ਦੇ ਜਜ਼ਬਾਤ ਨੂੰ ਠੇਸ ਲਗੇਗੀ।" ਪਰ ਅੰਦਰੋਂ ਮੇਰੇ ਲੂਹਰੀਆਂ ਉੱਠ ਰਹੀਆਂ ਸਨ। ਮੈਂ ਇਹ ਗੱਲ ਕਿਸੇ ਨਾਲ ਵੀ ਕਰਨੀ ਨਹੀਂ ਸੀ ਚਾਹੁੰਦਾ ਅਤੇ ਦਿਲੋਂ ਹੀ ਭੁਲਾ ਛਡੀ ਸੀ, ਅੱਜ ਵੇਖ ਕੇ ਫਿਰ ਯਾਦ ਤਾਜ਼ਾ ਹੋ ਗਈ। ਪਰ ਮੈਂ ਆਪਣੀ ਝੇਪ ਮਿਟਾਉਣ ਲਈ ਕਿਹਾ –

"ਤੁਹਾਡੀ ਦਿੱਤੀ ਛੜੀ ਮੈਨੂੰ ਮਿਲ ਗਈ ਹੈ। ਇਹ ਮੇਰੇ ਵਲੋਂ ਭੇਟਾ ਸਮਝ ਲਓ।"

"ਸਾਹਿਬ ਇਹ ਤੇ ਉੱਕਾ ਪੁੱਕਾ ਤੁਹਾਡੀ ਛੜੀ ਨਾਲ ਰਲਵੀਂ ਮਿਲਵੀਂ ਜਾਪਦੀ ਹੈ।" ਦਲੀਪ ਨੇ ਸੋਟੀ ਵੇਖ ਕੇ ਕਿਹਾ।

"ਦੁਨੀਆ ਵਿਚ ਕਈ ਮੁਹਾਂਦਰੇ ਇਕ ਦੂਜੇ ਨਾਲ ਮਿਲ ਜਾਂਦੇ ਹਨ" ਮੈਂ ਦਲੀਪ ਨੂੰ ਚੁੱਪ ਕਰਾਉਣ ਲਈ ਕਿਹਾ, ਪਰ ਪਤਾ ਨਹੀਂ ਮਹਾਰਾਜ ਦੇ ਦਿਲ ਵਿਚ ਕੀ ਆਈ। ਉਨ੍ਹਾਂ ਮਾਈ ਜੀਉਣ ਕੌਰ ਨੂੰ ਅਵਾਜ਼ ਦੇ ਕੇ ਕਿਹਾ –

"ਜੀਉਣ ਕੌਰੇ! ਇਹ ਛੜੀ ਸੰਭਾਲ ਕੇ ਰੱਖ ਲੈ, ਸਤਿਗੁਰੂ ਰਾਮ ਸਿੰਘ ਜੀ ਸੱਚੇ ਪਾਤਸ਼ਾਹ ਜੀ ਆਉਣਗੇ, ਉਨ੍ਹਾਂ ਦੇ ਹਸਤ-ਕੰਵਲਾਂ ਵਿਚ ਧਾਰਨ ਕਰਾਵਾਂਗੇ। ਅਜਿਹੀ ਚੰਗੀ ਚੀਜ਼ ਸਾਡੇ ਲਾਇਕ ਨਹੀਂ।"

ਮਾਈ ਨੇ ਛੜੀ ਫੜ ਲਈ ਅਤੇ ਮੈਂ ਕਲਪਦਾ ਲੁਧਿਆਣੇ ਵਾਪਸ ਆ ਗਿਆ।

## ੭

ਇਕ ਦਿਨ ਮੈਨੂੰ ਇਤਲਾਹ ਮਿਲੀ ਕਿ ਅੜਬੰਗੀ ਲੁਧਿਆਣੇ ਦੇ ਬਾਜ਼ਾਰ ਵਿਚ ਫਿਰਦਾ ਹੈ।

ਸ਼ਾਇਦ ਉਸ ਨੂੰ ਪਤਾ ਸੀ ਕਿ ਮੇਰੇ ਕੇਸ ਵਿਚ ਕੁਝ ਨਹੀਂ, ਕਿਉਂ ਨਾ ਇਕ ਦੂ ਇਕ ਹੋ ਲਵੇ, ਮੈਂ ਐਵੇਂ ਕਿਉਂ ਲੁੱਕਦਾ ਫਿਰਾਂ।

ਇਸ ਖ਼ਬਰ ਨੇ ਮੇਰਾ ਖੁਸ਼ੀ ਨਾਲ ਦਿਲ ਭਰ ਦਿੱਤਾ ਪਰ ਜਿੰਨਾ ਚਿਰ ਉਹ ਗ੍ਰਿਫ਼ਤਾਰ ਹੋ ਕੇ ਮੇਰੇ ਕੋਲ ਜਾਂ ਜਿਹਲ ਵਿਚ ਨਾ ਪੁਜ ਜਾਵੇ, ਉਨਾ ਚਿਰ ਉਸ ਛਲਾਵੇ ਦਾ ਕੋਈ ਵੀ ਇਤਬਾਰ ਨਹੀਂ ਸੀ। ਮੈਂ ਸ਼ਹਿਰ ਦੇ ਭੈਣੀ ਸਾਹਿਬ ਨੂੰ ਜਾਣ ਵਾਲੇ ਸਾਰੇ ਨਾਕਿਆਂ ਤੇ ਚਾਲਾਕ ਤੇ ਜ਼ਬਰਦਸਤ ਪਹਿਰੇ ਲਾ ਦਿੱਤੇ।

ਮੈਨੂੰ ਉਸ ਦਾ ਉਹ ਵਾਹਦਾ ਵੀ ਯਾਦ ਆਇਆ, ਜੋ ਉਸ ਮੇਰੇ ਨਾਲ ਕੀਤਾ ਸੀ ਕਿ ਥੋੜ੍ਹੇ ਦਿਨਾਂ ਤੀਕ ਮੈਂ ਸ੍ਰੀ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਆਵਾਂਗਾ।

ਤਾਂ ਕੀ ਉਹ ਆ ਗਿਆ? ਜੇ ਇਹ ਸੱਚ ਹੈ, ਫਿਰ ਉਸ ਜਿਹਾ ਬਦਕਿਸਮਤ ਹੋਰ ਕੌਣ ਹੋ ਸਕਦਾ ਹੈ, ਜਦ ਕਿ ਉਹ ੩੦੨ ਦਾ ਮੁਜਰਮ ਤੇ ਪੁਲਿਸ ਦੇ ਸਾਰਜੰਟ ਦਾ ਕਾਤਲ ਹੈ, ਜਿਸ ਵਿਚ ਉਸ ਨੂੰ ਫਾਂਸੀ ਜਾਂ ਕਾਲੇ ਪਾਣੀ ਤੋਂ ਘੱਟ ਹੋਰ ਕੋਈ ਸਜ਼ਾ ਨਹੀਂ ਹੋ ਸਕਦੀ। ਇਹ ਸਭੋ ਕੁਝ ਜਾਣਦਾ ਬੁਝਦਾ ਉਹ ਫਿਰ ਵੀ ਆ ਗਿਆ। ਕੀ ਉਹ ਮੇਰੇ ਤੇ ਵਿੱਸ ਗਿਆ ਹੈ ਕਿ ਉਸ ਮੈਨੂੰ ਕੁਝ ਨਹੀਂ ਕਹਿਣਾ। ਅਤੇ ਮੈਂ, ਉਸ ਨੂੰ ਹੀ ਸੁੱਕਾ ਜਾਣ ਦਿਆਂਗਾ। ਉਹ ਮੂਰਖਾਂ ਦੇ ਦੇਸ਼ ਵਿਚ ਵਸਦਾ ਹੈ। ਮੈਂ ਉਸ ਜਿਹਾ ਪਾਗਲ ਨਹੀਂ ਕਿ ਹੱਥ ਆਏ ਵੈਰੀ ਨੂੰ ਛੱਡ ਦਿਆਂ। ਮੈਂ ਉਸ ਨੂੰ ਫੜ ਕੇ ਜ਼ਰੂਰ ਹੀ ਫਾਂਸੀ ਲੁਆਵਾਂਗਾ। ਬ੍ਰਿਟਿਸ਼ ਸਰਕਾਰ ਦਾ ਕੋਈ ਵੀ ਬਾਗੀ ਮੈਂ ਜਿਉਂਦਾ ਨਹੀਂ ਫਿਰਨ ਦੇਣਾ। ਪਤਾ ਨਹੀਂ ਕਿਹੋ ਜਿਹਾ ਬੰਦਾ ਹੈ ਉਹ? ਜੋ ਆਖ਼ਦਾ ਹੈ, ਜ਼ਰੂਰ ਕਰਦਾ ਹੈ, ਜੋ ਕਰ ਬੈਠਦਾ ਹੈ ਉਸ ਤੋਂ ਫਿਰ ਕਦੀ ਵੀ ਮੁਨਕਰ ਨਹੀਂ ਹੁੰਦਾ। ਧੋਖਾ, ਦਗਾ, ਫਰੇਬ, ਛਲ, ਕਪਟ, ਝੂਠ ਤੋਂ ਉਹ ਵਾਕਿਫ ਹੀ ਨਹੀਂ। ਜਿਸ ਨੂੰ ਲੱਭਦੇ ਲੱਭਦੇ ਉਸ ਦੇ ਘਰ ਜਾ ਕੇ ਵੀ ਅਸੀਂ ਉਸ ਨੂੰ ਫੜ ਨਾ ਸਕੇ, ਜੇ ਉਹ ਆਪ ਮੌਤ ਦੇ ਮੂੰਹ ਵਿਚ ਹੱਥ ਆ ਦਏ, ਇਹ ਹਿਮਾਕਤ ਨਹੀਂ ਤੇ ਹੋਰ ਕੀ ਹੈ? ਉਸ ਨੂੰ ਪਤਾ ਹੈ ਕਿ ਵਾਕਿਆ ਦਾ ਚਸ਼ਮਦੀਦ ਗਵਾਹ ਕੋਈ ਨਹੀਂ। ਇਕ ਪੁਲਿਸ ਐਸ.ਪੀ. ਦੀ ਇਹ ਕੇਡੀ ਇਨਸਲਟ ਹੈ ਕਿ ਇਸ ਗ਼ੁਲਾਮੀ ਦੇ ਜੁਗ ਵਿਚ ਉਸ ਦੇ ਕਹੇ ਸ਼ਹਾਦਤ ਕੋਈ ਨਾ ਦਏ। ਮੇਰੀ ਨਾ ਕਾਮਯਾਬੀ ਤੇ ਕਮਜ਼ੋਰੀ ਦੀ ਇਹ ਇੰਤਹਾ ਹੈ। ਉਹ ਕਿਹੜਾ ਲਾਲਚ ਜਾਂ ਚਕਮਾ ਹੈ ਜੋ ਲੋਕਾਂ ਨੂੰ ਮੈਂ ਨਹੀਂ ਦਿੱਤਾ ਪਰ ਫਿਰ ਵੀ ਕਿਸੇ ਨਹੀਂ ਮੰਨਿਆ ਕਿ ਮੈਂ ਆਖ ਦਿਆਂਗਾ ਕਿ ਅੜਬੰਗੀ ਨੂੰ ਗੋਂਦੇ ਨੂੰ ਮਾਰਦਿਆਂ ਮੈਂ ਡਿੱਠਾ ਹੈ। ਸਾਰੇ ਇਲਾਕੇ ਵਿਚ ਮੈਂ ਇਕ ਵੀ ਗਵਾਹ ਪੈਦਾ ਨਹੀਂ ਕਰ ਸਕਿਆ। ਕੇਡਾ ਭਾਗਾਂ ਦਾ ਵਲੀ ਹੈ ਉਹ! ਅੱਛਾ ਇਕ ਵਾਰ ਕਾਬੂ ਆ ਜਾਵੇ ਸਹੀ, ਨਾ ਹੋਵੇ ਕੋਈ ਗਵਾਹ! ਉਸ ਕਾਲੇ ਬੰਗਾਲੀ, ਘੋਸ਼ ਬਾਬੂ ਜੱਜ ਦੀ ਹਸਤੀ ਕੀ ਹੈ ਕਿ ਉਹ ਗੋਰੇ ਐਸ.ਪੀ. ਦੇ ਇਸ਼ਾਰੇ ਤੇ ਨਾ ਚਲੇ?

ਆਖਰ ਅੜਬੰਗੀ ਚੌੜਾ ਬਾਜ਼ਾਰ, ਘਾਹ ਮੰਡੀ ਕੋਲ ਲੱਤਾਂ ਨੂੰ ਬੰਨ੍ਹਣ ਵਾਲੀਆਂ ਪੱਟੀਆਂ ਖਰੀਦਦਾ ਫੜਿਆ ਗਿਆ। ਇਕ ਸਿਪਾਹੀ ਜੋ ਭੈਣੀ ਦੀ ਚੌਕੀ ਵਿਚ ਢੇਰ ਚਿਰ ਰਹਿ ਆਇਆ ਸੀ ਅਤੇ ਬਹੁਤ ਸਾਰੇ ਕੂਕਿਆਂ ਨੂੰ ਜਾਣਦਾ ਸੀ, ਨੇ ਪਿਛੋਂ ਜੱਫੀ ਜਾ ਪਾਈ। ਦੂਜਿਆਂ ਕਾਬੂ ਕਰਕੇ ਹੱਥਕੜੀ ਲਾ ਲਈ। ਉਸ ਅਸਲੋਂ ਕੋਈ ਸ਼ਰਾਰਤ ਨਾ ਕੀਤੀ, ਸਗੋਂ ਹਸਦਿਆਂ ਹਸਦਿਆਂ ਹੱਥਕੜੀ ਲੁਆ ਲਈ। ਸਿਪਾਹੀਆਂ

ਨੂੰ ਆਪਣੀ ਤਾਕਤ ਵਿਖਾਉਣ ਲਈ ਉਸ ਜ਼ਰਾ ਕੁ ਹੱਥ ਛੰਡੇ, ਹੱਥਕੜੀ ਦਾ ਸੰਗਲ ਸੂਤਰ ਦੇ ਤੰਦ ਵਾਂਗ ਟੁੱਟ ਕੇ ਔਹ ਜਾ ਪਿਆ। ਉਹ ਬਿਫਰੇ ਸ਼ੇਰ ਵਾਂਗ ਨਿਰਭੈ ਖਲੋਤਾ ਸੀ ਅਤੇ ਆਖ ਰਿਹਾ ਸੀ "ਚਲੋ ਜਿਥੇ ਲੈ ਚਲਣਾ ਜੇ। ਮੈਂ ਆਪ ਚੱਲਾਂਗਾ, ਕਿਉਂਕਿ ਮੈਂ ਆਇਆ ਹੀ ਇਸੇ ਕੰਮ ਸਾਂ। ਜੇ ਨੱਸਣਾ ਚਾਹਾਂ ਤਾਂ ਹੁਣ ਨੱਸ ਸਕਦਾ ਹਾਂ ਪਰ ਅਜਿਹਾ ਨਹੀਂ ਕਰਨਾ, ਜ਼ਰਾ ਇਹ ਤਮਾਸ਼ਾ ਭੀ ਵੇਖ ਲਵਾਂ।"

ਹਥਿਆਰਬੰਦ ਪੁਲੀਸ ਦੀ ਗਾਰਦ ਆ ਗਈ ਸੀ। ਅੱਗੇ ਪਿੱਛੇ ਹੋਏ ਉਸ ਨੂੰ ਵਿਚਕਾਰ ਲਈ ਕੁਤਵਾਲੀ ਨੂੰ ਆ ਰਹੇ ਸਨ। ਉਸ ਦੇ ਗਲ ਗੇਰੂਏ ਰੰਗ ਦੀ ਗਾਤੀ ਸੀ, ਸਿਰ ਉਤੇ ਉਸੇ ਰੰਗ ਦਾ ਖੱਦਰ ਦਾ ਪਰਨਾ ਜਿਹਾ ਸੀ। ਇਕ ਹੱਥ ਵਿਚ ਚਿੱਪੀ, ਦੂਜੇ ਵਿਚ ਪਹਾੜੀ ਲੱਕੜ ਦੀ ਮੋਟੇ ਸਿਰੇ ਵਾਲੀ ਲੰਮੀ, ਸੰਮ ਲੱਗੀ ਉਸ ਦੇ ਕੱਦ ਦੇ ਮੇਚ ਦੀ ਸੋਟੀ ਸੀ। ਉਸ ਦੇ ਚਿਹਰੇ ਦਾ ਰੰਗ ਸਿਉ ਜਿਹਾ ਲਾਲ ਸੀ, ਜਿਸ ਉੱਤੇ ਬੇਪ੍ਰਵਾਹੀ ਤੇ ਬੇਖੌਫ਼ੀ ਦੀ ਆਭਾ ਦਾ ਜਲਾਲ ਸੀ। ਕਾਲੀ ਸੰਘਣੀ ਗੋਲ ਦਾੜ੍ਹੀ ਵਿਚੋਂ ਉਸ ਦੇ ਲਾਲ ਬੁੱਲ੍ਹ ਅਤੇ ਚਿੱਟੇ ਸਫ਼ੈਦ ਦੰਦ ਇਉਂ ਜਾਪਦੇ ਸਨ ਜਿਵੇਂ ਸੰਗੇ ਮੂਸਾ ਵਿਚ ਲਾਲਾਂ ਤੇ ਹੀਰਿਆਂ ਦੀ ਮੀਨਾਕਾਰੀ ਚਿਤਰੀ ਹੁੰਦੀ ਹੈ, ਜਿਵੇਂ ਕਾਲੀ ਘਟਾ ਵਿਚ ਬਿਜਲੀ ਦੀ ਲਿਸ਼ਕ। ਮੇਰੇ ਕੋਲ ਆ ਕੇ ਉਸ, ਉਸੇ ਬੇ-ਪ੍ਰਵਾਹੀ ਤੇ ਬੇ-ਖੌਫ਼ੀ ਨਾਲ ਕਿਹਾ, "ਸਤਿ ਸ੍ਰੀ ਅਕਾਲ ਬਾਰਬਰਟਨ ਸਾਹਿਬ! ਬੇਸ਼ਰਮੀ ਦੀ ਵੀ ਆਖ਼ਰ ਕੋਈ ਨਾ ਕੋਈ ਹੱਦ ਹੋਇਆ ਕਰਦੀ ਹੈ। ਮੈਕਲੋਡ ਗੰਜ ਦੇ ਟਿੱਬਿਆਂ ਵਿਚ ਯਸੂ ਮਸੀਹ ਦੀਆਂ ਕਸਮਾਂ ਖਾਧੀਆਂ ਏਡੀ ਜਲਦੀ ਵਿਸਰ ਗਈਆਂ ਜੇ? ਕੁਝ ਤਾਂ ਜੇਰਾ ਕਰ ਕੇ ਵੇਖਣਾ ਸੀ?"

ਮੈਂ ਚੁੱਪ ਰਿਹਾ ਕਿਉਂਕਿ ਜਾਣਦਾ ਸਾਂ ਕਿ ਜੇ ਇਸ ਦੀ ਬਾਚੀ ਖੁਲ੍ਹ ਗਈ, ਫਿਰ ਇਕੇ-ਸਾਹੇ ਸੌ ਸੌ ਸੁਣਾਏਗਾ। ਹੋ ਸਕਦਾ ਹੈ ਕਿ ਮੇਰੀ ਬਹਾਦਰੀ ਦਾ ਭਾਂਡਾ ਸਭ ਦੇ ਸਾਹਮਣੇ ਭੰਨ ਕੇ ਮੇਰਾ ਰੋਅਬ ਮਿੱਟੀ ਵਿਚ ਮਿਲਾ ਦਏ। ਉਥੋਂ ਆ ਕੇ ਜਿਸ ਬਹਾਦਰੀ ਦੀਆਂ ਡੀਂਗਾਂ ਮੈਂ ਮਾਰੀਆਂ ਹਨ ਉਹ ਸਭ ਉੱਘੜ ਜਾਣਗੀਆਂ ਤੇ ਅਫ਼ਸਰੀ ਦਾ ਮੌਜੂ ਉੱਡ ਜਾਵੇਗਾ। ਮੈਂ ਤੇ ਆਪਣੀ ਛੜੀ ਗੁਆਚੀ ਦਾ ਜ਼ਿਕਰ ਵੀ ਕਿਸੇ ਕੋਲ ਨਹੀਂ ਸੀ ਕੀਤਾ।

ਉਸ ਫਿਰ ਕਿਹਾ "ਜਿੰਨਾ ਜ਼ੋਰ ਲੱਗਦਾ ਈ ਲਾ ਵੇਖ। ਪਰ ਯਾਦ ਰੱਖ, ਤੂੰ ਤੇ ਤੇਰੀ ਇਹ ਬੇਈਮਾਨ ਵਿਦੇਸ਼ੀ ਸਰਕਾਰ ਮੇਰਾ ਕੁਝ ਵੀ ਵਿਗਾੜ ਨਹੀਂ ਸਕਦੇ। ਨਾ ਹੀ ਅੱਜ ਤੀਕਰ ਸਤਾਰਾਂ ਵਾਰੀ ਮੁਕੱਦਮੇ ਚਲਾ ਕੇ ਵਿਗਾੜ ਸਕੇ ਜੇ! ਕਿਉਂਕਿ ਮੈਂ ਨਿਰਦੋਸ਼ ਹਾਂ, ਕਿਉਂਕਿ ਮੇਰੇ ਵੱਲ ਮੇਰਾ ਚੀਨੀ ਵਾਲਾ ਪਾਤਸ਼ਾਹ ਤੇ ਮੇਰਾ ਈਮਾਨ ਹੈ, ਮੇਰੇ ਸਿਰ ਤੇ ਸ੍ਰੀ ਗੁਰੂ ਹਰੀ ਸਿੰਘ ਜੀ ਦਾ ਹੱਥ ਹੈ, ਮੇਰੇ ਵੱਲ ਅੰਨ-ਪੂਰਣਾ ਦਾ ਸਾਕਾਰ ਅਵਤਾਰ ਮਾਈ ਜੀਉਣ ਕੌਰ ਹੈ।

## ੮

ਕੇਸ ਸ਼ੁਰੂ ਹੋ ਗਿਆ। ਸਬੂਤ ਨਾ ਮਿਲਣ ਕਰ ਕੇ ਹੋਰ ਤੇ ਸਾਰੇ ਕੇਸ ਵਾਪਸ ਲੈ ਲਏ ਗਏ। ਗੇਂਦੇ ਦੇ ਕੇਸ ਵਿਚ ਮੈਂ ਆਪਣੀ ਚਾਲਾਕੀ ਤੋਂ ਕੰਮ ਲੈ ਕੇ 'ਪੰਜੇਟੇ' ਪਿੰਡ ਦਾ, ਕਾਲੇ ਮੋਤੀਏ ਨਾਲ ਅੰਨ੍ਹਾ ਹੋਇਆ ਚਮਾਰ 'ਪੀਰ ਦਿੱਤਾ' ਭੁਗਤਾਣਾ ਕਰ ਲਿਆ। ਉਸ ਕਿਹਾ "ਮੈਂ ਕੋਟ ਤੋਂ ਪੰਜੇਟਿਆਂ ਨੂੰ ਜਾ ਰਿਹਾ ਸਾਂ, ਅੜਬੰਗੀ, ਜਿਸ ਕਈ ਵਾਰ ਮੇਰੇ ਕੋਲੋਂ ਜੁੱਤੀਆਂ ਬਣਵਾਈਆਂ ਸਨ, ਢੱਕੀ ਵਿਚ ਗੇਂਦੇ ਨੂੰ ਢਾਹ ਕੇ ਮਾਰ ਰਿਹਾ ਸੀ। ਮੈਂ ਕਿਹਾ, ਓਇ ਸਿੱਖਾ! ਤਰਸ ਕਰ, ਕਿਉਂ ਗ਼ਰੀਬ ਬੇਦੋਸੇ ਨੂੰ ਮਾਰ ਰਿਹਾ ਹੈਂ?" ਇਹ ਸੁਣ ਕੇ ਇਸ ਅੜਬੰਗੀ ਕਿਹਾ, "ਠਹਿਰ ਜ਼ਰਾ ਕੁੱਤਿਆ ਚਮਾਰਾ, ਤੈਨੂੰ ਵੀ ਪਤਾ ਦਸ ਲੈਂਦਾ ਹਾਂ।" ਬਸ ਮੈਂ ਤੇ ਜਿਉਂ ਨੱਸਿਆ ਭੈਣੀ ਸਾਹਿਬ ਆ ਕੇ ਚੌਕੀ ਵਾਲਿਆਂ ਕੋਲ ਦੁਹਾਈ ਦਿੱਤੀ ਕਿ ਜਾਓ ਜਾ ਕੇ ਪਤਾ ਕਰੋ, ਅੜਬੰਗੀ ਕੂਕੇ ਨੇ ਗੇਂਦੇ ਹੌਲਦਾਰ ਨੂੰ ਮਾਰ ਦਿੱਤਾ ਜੇ।"

ਅੜਬੰਗੀ ਦਾ ਵਕੀਲ ਤੇ ਕੋਈ ਹੈ ਨਹੀਂ ਸੀ। ਮੈਂ ਹੋਣ ਹੀ ਕੋਈ ਨਹੀਂ ਸੀ ਦਿੱਤਾ। ਜਿਸ ਤੋਂ ਕੂਕੇ ਪੁਛ ਗਿਛ ਕਰਦੇ ਸਨ, ਮੈਂ ਜ਼ਰਾ ਕੁ ਸਦ ਕੇ ਧਮਕਾਉਂਦਾ ਸਾਂ, ਉਹ ਭੁਗਤਣੋਂ ਤੋਬਾ ਕਰ ਜਾਂਦਾ ਸੀ। ਜਜ ਨੇ ਗੇਂਦੇ ਨੂੰ ਮਾਰਨ ਦੇ ਜੁਰਮ ਵਿਚ ਅੜਬੰਗੀ ਨੂੰ ਸੈਸ਼ਨ ਸਪੁਰਦ ਕਰ ਦਿੱਤਾ।

ਪੀ.ਪੀ. (ਪਬਲਿਕ ਪ੍ਰਾਸੀਕਿਊਟਿਰ) ਨੇ ਕਿਹਾ, "ਭਗਵਾਨ ਸਿੰਘਾ, ਕੋਈ ਉਜਰ ਕਰ ਲੈ।"

"ਜਿਥੇ ਇਨਸਾਫ਼ ਦਾ ਦਿਨ ਦਿਹਾੜੇ ਖ਼ੂਨ ਕੀਤਾ ਜਾਂਦਾ ਹੋਵੇ, ਉਥੇ ਉਜਰ ਦੇ ਕੀ ਅਰਥ ਹੋ ਸਕਦੇ ਨੇ।" ਉਸ ਕਿਹਾ।

ਜਿਹਲ ਵਿਚ, ਫਾਂਸੀ ਵਾਲੀ ਕੋਠੀ ਲਾਣ ਤੋਂ ਪਹਿਲਾਂ ਭਾਰ ਤੋਲਿਆ ਗਿਆ, ਤਦ ਪਹਿਲਾਂ ਨਾਲੋਂ ਪੰਜ ਸੇਰ ਵੱਧ ਨਿਕਲਿਆ। ਅਸੀਂ ਸਾਰੇ ਹੈਰਾਨ ਸਾਂ। ਪਰ ਉਸ ਦੇ ਚਿਹਰੇ ਤੇ ਲਾਲੀਆਂ ਦਗਦੀਆਂ ਸਨ। ਉਹ ਫਾਂਸੀ ਦੀ ਕੋਠੀ ਨੂੰ ਇਉਂ ਬੇਫ਼ਿਕਰ ਤੇ ਹੌਸਲੇ ਨਾਲ ਜਾਂਦਾ ਸੀ, ਜਿਵੇਂ ਕੋਈ ਪੰਜਾਬੀ ਪਹਿਲਾਂ ਪਹਿਲ ਸਹੁਰਿਆਂ ਨੂੰ ਜਾ ਰਿਹਾ ਹੋਵੇ।

## ੯.

ਘਰ ਵਿਚ ਆ ਕੇ ਮੈਂ ਇਸ ਫ਼ੈਸਲੇ ਦੀ ਗੱਲ ਆਪਣੇ ਪਰਵਾਰ ਵਿਚ ਕੀਤੀ, ਉਨ੍ਹਾਂ ਇਸ ਦਾ ਇੰਞ ਅਫ਼ਸੋਸ ਕੀਤਾ, ਜਿਵੇਂ ਕੋਈ ਉਨ੍ਹਾਂ ਦਾ ਆਪਣਾ ਫਾਂਸੀ ਲਗਿਆ ਹੋਵੇ! ਮੇਰੀ ਵੱਡੀ ਲੜਕੀ ਮਿਸ ਸੋਫੀਆ ਨੇ ਕਿਹਾ – ਪਾਪਾ! ਸਮਝ ਨਹੀਂ

ਆ ਰਹੀ, ਜੋ ਤੁਸੀਂ ਨਾ-ਹੱਕ ਬੇ-ਗੁਨਾਹ ਕੂਕਿਆਂ ਦੇ ਮਗਰ ਇੰਞ ਹੱਥ ਧੋ ਕੇ ਕਿਉਂ ਪਏ ਹੋਏ ਜੇ? ਖ਼ਬਰੇ ਤੁਹਾਡੇ ਇਸ ਗੁਨਾਹ ਨੇ ਹੀ ਸਾਨੂੰ ਵੀਰ ਦਾ ਮੂੰਹ ਨਾ ਵੇਖਣ ਦਿੱਤਾ ਹੋਵੇ! ਜਿਸ ਇਕੱਲੇ ਕਾਬੂ ਆਇਆਂ ਦੀ ਨਾ ਕੇਵਲ ਜਾਨ ਬਖ਼ਸ਼ੀ, ਸਗੋ ਤੁਹਾਡੀ ਵੱਧ ਤੋਂ ਵੱਧ ਖ਼ਾਤਰਦਾਰੀ ਵੀ ਕੀਤੀ, ਉਸੇ ਨੂੰ ਹੀ ਤੁਸੀਂ ਅੱਜ ਮੌਤ ਦੇ ਮੂੰਹ ਦੇ ਕੇ ਖ਼ੁਸ਼ ਹੋ ਰਹੇ ਹੋ? ਕੀ ਇਹੀ ਪ੍ਰਭੂ ਕ੍ਰਾਈਸਟ ਦੀ ਤਾਲੀਮ ਹੈ? ਕੀ ਇਸੇ ਦਾ ਨਾ ਈਸਾਈਅਤ ਹੈ? ਕਦੀ ਤੁਸੀਂ ਵੀ ਕਿਸੇ ਅਦਾਲਤ ਵਿਚ ਪੇਸ਼ ਹੋਣਾ ਹੈ, ਕੀ ਸਫ਼ਾਈ ਦਿਓਗੇ ਇਨ੍ਹਾਂ ਕਾਲੀਆਂ ਕਰਤੂਤਾਂ ਦੀ? ਕਸਮ ਖਾ ਕੇ ਇਕ ਨਿਰਦੋਸ਼ ਇਨਸਾਨ ਨਾਲ ਕਪਟ ਚੰਗਾ ਨਹੀਂ ਹੋਇਆ ਕਰਦਾ, ਆਖ਼ਰ ਜਿੱਤ ਸੱਚਾਈ ਤੇ ਗ਼ਰੀਬੀ ਦੀ ਹੋਣੀ ਹੈ। ਲਾਰਡ ਕ੍ਰਾਈਸਟ ਨੇ ਇਸ ਵਾਸਤੇ ਅੰਜੀਲ ਵਿਚ ਫ਼ਰਮਾਇਆ ਹੈ ਕਿ, "ਮੁਬਾਰਕ ਹਨ ਉਹ ਲੋਕ ਜੋ ਦਿਲ ਦੇ ਗ਼ਰੀਬ ਹਨ। ਅਸਮਾਨ ਦੀ ਬਾਦਸ਼ਾਹਤ ਉਨ੍ਹਾਂ ਦੀ ਹੈ।" ਉਸ ਬਾਦਸ਼ਾਹਤ ਵੱਲ ਤੁਸੀਂ ਭੁਲ ਭੁਲੇਖੇ ਵੀ ਮੂੰਹ ਨਹੀਂ ਕਰ ਸਕੋਗੇ ਅਤੇ ਜਿਨ੍ਹਾਂ ਨੂੰ ਤੁਸੀਂ ਸਤਾ ਰਹੇ ਹੋ, ਲਾਰਡ ਕ੍ਰਾਈਸਟ ਦੀ ਅਦਾਲਤ ਵਿਚ ਇਨ੍ਹਾਂ ਅੱਗੇ ਤੁਹਾਨੂੰ ਜ਼ਰੂਰ ਹੀ ਝੁਕਣਾ ਪਏਗਾ, ਕਿਉਂਕਿ ਪਵਿੱਤਰ ਧਰਮ ਪੁਸਤਕ ਅੰਜੀਲ ਦਾ ਫ਼ਰਮਾਨ ਹੈ ਕਿ, "ਮੁਬਾਰਕ ਹਨ ਉਹ ਲੋਕ ਜੋ ਸੱਚਾਈ ਦੇ ਰਾਹ ਤੇ ਸਤਾਏ ਜਾਂਦੇ ਹਨ, ਅਸਮਾਨ ਦੀ ਬਾਦਸ਼ਾਹਤ ਇਨ੍ਹਾਂ ਦੀ ਹੀ ਹੈ।" ਮੇਰੇ ਚੰਗੇ ਪਾਪਾ ਜੀ ਕੀ ਤੁਸੀਂ ਮੈਨੂੰ ਇਜਾਜ਼ਤ ਦੇ ਸਕੋਗੇ ਕਿ ਮੈਂ ਉਸ ਵੀਰ ਮਨੁੱਖ ਨੂੰ ਜੇਲ੍ਹ ਵਿਚ ਮਿਲ ਸਕਾਂ? ਜਿਸ ਦੇ ਦਿਲ ਵਿਚ ਆਪਣੇ ਦੇਸ਼, ਕੌਮ ਤੇ ਧਰਮ ਲਈ ਇੰਨਾ ਪਿਆਰ, ਏਡੀ ਹਮਦਰਦੀ, ਏਡੀ ਨਿਰਭੈਤਾ ਅਤੇ ਸ਼ਰਧਾ ਹੈ ਕਿ ਫਾਂਸੀ ਦੀ ਕੋਠੀ ਵਲ ਵੀ ਹਸਦਾ ਹਸਦਾ ਜਾਂਦਾ ਹੈ।

"ਇਕ ਸ਼ਰਤ ਤੇ ਤੂੰ ਉਸ ਕੋਲ ਜਾ ਸਕਦੀ ਹੈਂ, ਮੇਰੀ ਬੱਚੀ।"

"ਉਹ ਕੀ?"

"ਉਹ ਇਹ ਕਿ ਤੂੰ ਜਿਵੇਂ ਵੀ ਕਰ ਸਕੇਂ ਇਕ ਵਾਰ ਉਸ ਨੂੰ ਮਾਫ਼ੀ ਮੰਗਣ ਲਈ ਰਾਜ਼ੀ ਕਰ ਲਏਂ, ਤਦ ਮੇਰੀ ਤੇਰੇ ਪਿਆਰੇ ਪਾਪਾ ਦੀ ਅਤੇ ਅੰਗਰੇਜ਼ ਕੌਮ ਦੀ ਇੱਜ਼ਤ ਰਹਿ ਆਉਂਦੀ ਹੈ। ਮੈਂ ਇਕਰਾਰ ਦੇਂਦਾ ਹਾਂ ਕਿ ਮੈਂ ਕੇਸ ਵਾਪਸ ਲੈ ਕੇ ਉਸ ਨੂੰ ਇਨਸਪੈਕਟਰ ਦੀ ਥਾਂ ਤੇ ਭਰਤੀ ਕਰ ਲਵਾਂਗਾ, ਸਮਝੀ?"

"ਨਹੀਂ ਪਾਪਾ ਜੀ! ਇਹ ਮੈਂ ਨਹੀਂ ਕਰ ਸਕਾਂਗੀ। ਸ਼ਾਇਦ ਉਹ ਵੀ ਨਹੀਂ ਕਰ ਸਕੇਗਾ। ਬੀਰ ਮਨੁੱਖ, ਦੇਸ਼ ਪੂਜਕ, ਆਜ਼ਾਦ ਫ਼ਿਜ਼ਾ ਵਿਚ ਲੋਟ ਪਲੋਟੀਆਂ ਲਾਉਣ ਵਾਲੇ ਪੰਛੀ, ਪਿੰਜਰੇ ਦੀ ਕੈਦ ਵਿਚ ਮੋਤੀਆਂ ਦੀ ਚੂਰੀ ਖਾਣ ਨੂੰ ਪਸੰਦ ਨਹੀਂ ਕਰਦੇ। ਉਨ੍ਹਾਂ ਨੂੰ ਜੰਗਲ ਥਲਾਂ ਦੇ ਰੋੜ ਕੰਕਰ ਹੀ ਚੰਗੇ ਲਗਿਆ ਕਰਦੇ ਹਨ। ਉਹ ਵੈਰੀ ਦੀ ਗ਼ੁਲਾਮੀ ਤੇ ਇਕ ਪਾਸੇ ਰਹੀ ਰਾਜ ਭਾਗ ਨੂੰ ਵੀ ਕੁਝ ਨਹੀਂ ਸਮਝਦੇ,

ਉਸ ਕਦ ਇਹ ਗੱਲ ਮੰਨਣੀ ਹੈ, ਜਿਸ ਨਾਲ ਉਸ ਦੀ, ਉਸ ਦੇ ਦੇਸ਼ ਦੀ, ਉਸ ਦੀ ਕੌਮ ਦੀ ਤੌਹੀਨ ਹੋਵੇ। ਉਹ ਤੁਹਾਡੀ ਇਸ ਇਨਸਪੈਕਟਰੀ ਨਾਲੋਂ ਫਾਂਸੀ ਨੂੰ ਹੀ ਤਰਜੀਹ ਦੇਵੇਗਾ।''

''ਤੂੰ ਤਜਰਬਾ ਤੇ ਕਰ ਵੇਖ।''

''ਜੇ ਫਿਹਲ ਹੋ ਗਈ ?''

''ਤਦ ਵੀ ਤਾਜ ਦੀ, ਬ੍ਰਿਟਿਸ਼ ਕੌਮ ਦੀ ਸੇਵਾ ਤਾਂ ਹੋ ਹੀ ਜਾਏਗੀ।''

''ਇਹ ਸੇਵਾ ਕਰਨ ਨੂੰ ਤੁਸੀਂ ਜੁ ਹੋ। ਕੀ ਜੇ ਮੈਂ ਆਖ ਦਿਆਂ ਕਿ ਇਸ ਨੂੰ ਛੱਡ ਦਿਉ। ਛੱਡ ਸਕੋਗੇ ?''

''ਇਹ ਮੇਰੇ ਵੱਸ ਦੀ ਗੱਲ ਨਹੀਂ, ਕਿਉਂਕਿ ਗਵਰਨਰ ਇਸ ਵਿਚ ਇਨਟਰਸਟਿਡ ਹੈ।''

''ਤਦ ਕੀ ਫਾਇਦਾ ?''

''ਅੱਛਾ, ਜਾ ਤਾਂ ਸਹੀ, ਜੋ ਕੁਝ ਤੇਰੇ ਕੋਲੋਂ ਹੋ ਸਕੇ ਕਰਨ ਦਾ ਯਤਨ ਕਰੀਂ, ਕਿਉਂਕਿ ਬੰਗਾਲੀ ਜੱਜ ਤੋਂ ਤਾਂ ਮੈਂ ਆਪਣੇ ਸਾਹਿਬੀ ਰੋਹਬ ਨਾਲ ਫੈਸਲਾ ਲੈ ਲਿਆ, ਪਰ ਹੁਣ ਸੈਸ਼ਨ ਜੱਜ ਦੇ ਪੇਸ਼ ਹੋਣਾ ਹੈ। ਉਹ ਆਈ. ਸੀ. ਐਸ. ਬੜਾ ਰਹਿਮ ਦਿਲ ਤੇ ਇਨਸਾਫ਼ ਪਸੰਦ ਹੈ, ਉਹ ਨਾ ਕਿਸੇ ਦੀ ਸਿਫ਼ਾਰਸ਼ ਮੰਨਦਾ ਹੈ ਅਤੇ ਨਾ ਹੀ ਮੇਰੇ ਜਿਹਾਂ ਤੋਂ ਡਰਦਾ ਹੈ। ਉਹ ਇੰਗਲੈਂਡ ਤੋਂ ਆਇਆ ਸੀ ਅਰ ਅੰਗ੍ਰੇਜ਼ ਹੈ। ਇਸ ਲਈ ਡਰ ਹੈ ਕਿ ਉਹ ਅੜਬੰਗੀ ਨੂੰ ਬਰੀ ਨਾ ਕਰ ਦੇਵੇ! ਇਸ ਵਿਚ ਮੇਰੀ ਪੁੱਜਕੇ ਬੇਇਜ਼ਤੀ ਹੈ। ਮੈਂ ਚਾਹੁੰਦਾ ਹਾਂ ਕਿ ਅੜਬੰਗੀ ਇਕ ਵਾਰ ਭਾਵੇਂ ਦਬਵੀਂ ਜਿਹੀ ਜ਼ਬਾਨ ਨਾਲ ਹੀ ਕਹਿ ਦੇਵੇ ਕਿ –''ਸਾਹਿਬ! ਮੈਨੂੰ ਮਾਫ਼ ਕਰ ਦੇ।'' ਬਸ ਫਿਰ ਮੈਂ ਝਟ ਪਟ ਡੀ.ਸੀ. ਨੂੰ ਆਖ ਕੇ ਕੇਸ ਵਾਪਸ ਲੈ ਕੇ ਉਸ ਨੂੰ ਬਾ–ਇਜ਼ਤ ਬਰੀ ਕਰ ਦਿਆਂਗਾ। ਸਮਝੀ, ਨਹੀਂ ਤਾਂ ਫਾਂਸੀ ਦੇ ਝੂਟੇ ਤਾਂ ਲਵੇਗਾ ਹੀ।''

''ਜਿੰਨਾਂ ਅਜਹੇ ਕੰਮ ਕਰਨੇ ਹੁੰਦੇ ਨੇ, ਉਹ ਫਾਂਸੀਆਂ ਤੇ ਉਮਰ ਕੈਦਾਂ ਤੋਂ ਡਰਦੇ ਨਹੀਂ ਹੁੰਦੇ ਪਾਪਾ ਜੀ, ਫਿਰ ਵੀ ਤੁਹਾਡੇ ਹੁਕਮ ਦੀ ਪਾਲਣਾ ਤੇ ਉਸ ਦੀ ਜ਼ਿੰਦਗੀ ਬਚਾਉਣ ਲਈ ਟਿੱਲ ਲਾ ਵੇਖਾਂਗੀ।''

''ਤਾਂ ਜਾਹ! ਜੇ ਜ਼ਰੂਰ ਜਾਹ!! ਪਰ ਇਕ ਗੱਲ ਦਾ ਖਿਆਲ ਰੱਖੀਂ ਕਿ ਉਸ ਦੇ ਕੇਸ ਸਬੰਧੀ, ਜੋ ਗੱਲਾਂ ਮੈਂ ਹੇਰਾ ਫੇਰੀ ਦੀਆਂ ਘਰ ਵਿਚ ਕਰਦਾ ਰਹਿੰਦਾ ਹਾਂ ਉਸ ਨਾਲ ਉਕਾ ਹੀ ਕੋਈ ਨਾ ਕਰੀਂ। ਮੈਨੂੰ ਡਰ ਹੈ ਕਿ ਜਿਵੇਂ ਤੇਰੀ ਮੰਮੀ ਨੇ ਦਰਬਾਰਾ ਸਿੰਘ ਨੂੰ ਮੇਰੇ ਵਰਜਦਿਆਂ ਵਰਜਦਿਆਂ ਹੀ ਰੰਗੂਨ ਦਾ ਸਾਰਾ ਪਤਾ ਦਸ ਦਿੱਤਾ ਸੀ, ਤੂੰ ਵੀ ਮੇਰੀ ਸਾਰੀ ਮਿਹਨਤ ਤੇ ਪਾਣੀ ਨਾ ਫੇਰ ਆਈਂ। ਤੈਨੂੰ ਪਤਾ ਹੀ ਹੈ ਕਿ ਲੋਇਰ ਕੋਰਟ ਵਿਚ ਮੈਂ ਕਿਵੇਂ ਉਸ ਦਾ ਕੇਸ ਪੁਟ ਕਰਕੇ ਆਪਣੇ ਹੱਕ ਵਿਚ ਫ਼ੈਸਲਾ

ਲਿਆ ਹੈ। ਜੇ ਇਸ ਦੀ ਜ਼ਰਾ ਜਿੰਨੀ ਭਿਣਕ ਵੀ ਸੈਸ਼ਨ ਦੇ ਕੰਨੀ ਪੈ ਗਈ, ਉਹ ਸਿਵਲੀਅਨ ਬੜਾ ਬੇਲਿਹਾਜ਼ ਅੰਗ੍ਰੇਜ਼ ਹੈ, ਸਾਫ ਬਰੀ ਕਰ ਦੇਵੇਗਾ। ਇਸਦਾ ਦੁਖ ਜਿੰਨਾ ਮੈਨੂੰ ਹੋ ਸਕਦਾ ਹੈ ਉਹ ਹੋਰ ਕੋਈ ਵੀ ਮਹਿਸੂਸ ਨਹੀਂ ਕਰ ਸਕਦਾ। ਮੇਰੀ ਬਦਨਾਮੀ ਹੋਵੇਗੀ ਅਤੇ ਕੂਕਿਆਂ ਦੀ ਚੱੜ੍ਹ ਮਚੇਗੀ। ਅਗੋਂ ਨੂੰ ਭੈਣੀ ਦੀ ਚੌਕੀ ਵਿਚ ਜਾਣ ਤੋਂ ਸਾਰੇ ਪੁਲਸੀਏ ਕੰਨੀ ਕਤਰਾਇਆ ਕਰਨਗੇ।

"ਅੱਵਲ ਜੇ ਮੇਰੀ ਗੱਲ ਮੰਨਦੀ ਹੈਂ ਤਾਂ ਤੂੰ ਨਾ ਜਾਹ। ਫਿਰ ਇਕੱਲੀ ਤਾਂ ਜ਼ਰੂਰ ਹੀ ਨਾ ਜਾਹ। ਜੇ ਮੇਰੇ ਨਾਲ ਨਹੀਂ ਜਾਣਾ ਤਾਂ ਆਪਣੀ ਮੰਮੀ ਨੂੰ ਨਾਲ ਲੈ ਜਾ। ਉਹ ਬੜਾ ਬਦ ਤਮੀਜ਼ ਹੈ, ਜੇ ਤੈਨੂੰ ਕੁਝ ਭਲਾ ਬੁਰਾ ਕਹਿ ਬੈਠਾ ਤਦ ਸਾਰੇ ਇਖਲਾਕੀ ਕੈਦੀ ਮੇਰਾ ਮਖੌਲ ਉਡਾਉਣਗੇ।"

"ਮੈਨੂੰ ਹੈਰਾਨੀ ਹੈ ਕਿ ਤੁਸੀਂ ਅੰਗਰੇਜ਼ ਹੋ ਕੇ ਇਨ੍ਹਾਂ ਗੁਲਾਮਾਂ ਤੋਂ ਇੰਵ ਕਿਉਂ ਡਰ ਰਹੇ ਹੋ! ਕੀ ਮੈਂ ਅੰਗਰੇਜ਼ ਬੱਚੀ ਨਹੀਂ? ਉਹ ਤਾਂ ਤੁਹਾਡੇ ਦੱਸਣ ਤੇ ਫਿਰ ਵੀ ਬੀਰ ਪੁਰਸ਼ ਹੈ, ਭੈੜੇ ਤੋਂ ਭੈੜਾ ਹਿੰਦੁਸਤਾਨੀ ਵੀ ਕਿਸੇ ਕੁੜੀ ਦੀ ਬੇ-ਇਜ਼ਤੀ ਨਹੀਂ ਕਰ ਸਕਦਾ। ਘਰ ਆਏ ਨੂੰ ਤੇ ਇਹ ਅੰਮੀ ਜਾਇਆ ਭਾਵ ਸਕਾ ਭੈਣ ਭਰਾ ਸਮਝ ਕੇ ਸਤਿਕਾਰਦੇ ਹਨ। ਜੇ ਇਹ ਗੱਲ ਨਾ ਹੁੰਦੀ ਤਦ ਤੁਸੀਂ ਇਕੱਲੇ ਇਸ ਦੇ ਜੰਗਲ ਵਿਚ ਕਾਬੂ ਆਏ ਬਚ ਕੇ ਨਹੀਂ ਸੀ ਆ ਸਕਦੇ! ਫਿਰ ਮੈਂ ਉਸ ਕੁੜੀ ਨਾਲੋਂ ਵੀ ਗਈ ਗੁਜ਼ਰੀ ਹਾਂ ਜਿਸ ਨੇ ਤੁਹਾਡੇ 'ਖੰਡੇ' ਨੂੰ ਨੱਕ ਚਣੇ ਚਬਾਏ ਸਨ। ਮੈਂ ਕੋਈ ਦੁਧ ਚੁੰਘਦੀ ਬੱਚੀ ਤਾਂ ਨਹੀਂ ਕਿ ਉਸ ਦੀਆਂ ਗੱਲਾਂ ਵਿਚ ਆ ਕੇ ਆਪਣੇ ਪਿਆਰੇ ਪਾਪਾ ਦੇ ਖਿਲਾਫ ਗੱਲ ਕਰਾਂਗੀ, ਤੁਸੀਂ ਤਸੱਲੀ ਰੱਖੋ। ਜੇ ਉਹ ਮੰਮੀ ਦੇ ਉਪਕਾਰ ਨੂੰ ਮਹਿਸੂਸਦਾ ਤੁਹਾਡੇ ਜਿਹੇ ਵੈਰੀ ਦੀ ਜਾਨ ਬਖਸ਼ ਸਕਦਾ ਹੈ ਤਦ ਉਹ ਮੈਨੂੰ ਸਿਰ ਤੇ ਚੁਕੇਗਾ ਤੇ ਅੱਖੀਆਂ ਤੇ ਬੈਠਾਏਗਾ।"

"ਚੰਗਾ ਜਾਹ! ਪਰ ਸੁਪ੍ਰਡੈਂਟ ਨੂੰ ਨਾਲ ਲੈ ਕੇ ਜਾਈਂ। ਉਸ ਅੜਬੰਗੀ ਅਵੈੜੇ ਨੇ ਤੈਨੂੰ ਦਫਤਰ ਵਿਚ ਤੇ ਆ ਕੇ ਮਿਲਣਾ ਹੀ ਨਹੀਂ, ਉਸ ਦੀ ਕੋਠੀ ਅਗੇ ਚਲੀ ਜਾਈਂ ਅਤੇ ਮੂਡ ਵੇਖ ਲਈਂ। ਜੇ ਚੰਗੇ ਮੂਡ ਵਿਚ ਹੋਇਆ, ਕੋਈ ਗੱਲ ਕਰ ਲਈਂ, ਨਹੀਂ ਤਾਂ ਵੇਖ ਕੇ ਝਟ ਵਾਪਸ ਪਰਤ ਆਈਂ। ਅੱਵਲ ਤਾਂ ਤੈਨੂੰ ਐਵੇਂ ਚਾਉ ਹੀ ਹੈ, ਤੂੰ ਉਸ ਕੋਲ ਆਪ ਹੀ ਨਹੀਂ ਖਲੋ ਸਕਣਾ ਕਿਉਂਕਿ ਉਹ ਪਾਗਲ ਹਰ ਕਿਸੇ ਨਾਲ ਬਹੁਤ ਬਦ-ਤਮੀਜ਼ੀ ਨਾਲ ਪੇਸ਼ ਆਉਂਦਾ ਹੈ। ਇਕ ਗੱਲ ਦਾ ਹੋਰ ਵੀ ਤੈਨੂੰ ਖਾਸ ਖ਼ਿਆਲ ਰੱਖਣਾ ਪਏਗਾ, ਉਹ ਇਹ ਕਿ ਕਿਸੇ ਇਖਲਾਕੀ ਕੈਦੀ ਨਾਲ ਕੋਈ ਗੱਲ ਨਾ ਕਰੀਂ! ਮੈਂ ਅੱਜ ਕਲ੍ਹ ਕਈ ਨਾਮੀ ਡਾਕੂ ਫੜ ਕੇ ਕਾਬੂ ਕੀਤੇ ਹਨ, ਉਨ੍ਹਾਂ ਵਿਚੋਂ ਕਿਸੇ ਵੀ ਕੋਲ ਨਾ ਖਲੋਈਂ। ਉਹ ਇਸ ਨਾਲੋਂ ਵੀ ਪਾਜੀ ਹਨ।"

"ਸਿਵਾਇ ਅੜਬੰਗੀ ਨੂੰ ਵੇਖਣ ਦੇ ਹੋਰ ਮੇਰੀ ਕੋਈ ਵੀ ਦਿਲਚਸਪੀ ਨਹੀਂ।

ਉਸ ਨੂੰ ਤਕ ਕੇ ਮੁੜ ਆਵਾਂਗੀ। ਦੁਸ਼ਮਨ ਉਨ੍ਹਾਂ ਦੇ ਤੁਸੀਂ ਹੋਵੋਗੇ, ਮੇਰਾ ਕਿਸੇ ਨਾਲ ਕੀ ਵਾਸਤਾ। ਮੈਂ ਇਸ ਲਈ ਵੀ ਜਿਹਲ ਵੇਖਣੀ ਚਾਹੁੰਦੀ ਹਾਂ ਕਿ ਮੈਂ ਇਕ ਕਹਾਣੀ ਲਿਖਣੀ ਹੈ, ਜਿਸ ਦੇ ਪਾਤਰ ਭਾਰਤੀ ਜਿਹਲ ਦੇ ਕੈਦੀ ਹਨ। ਮੈਨੂੰ ਕਿਸੇ ਕੀ ਆਖਣਾ ਹੋਇਆ?"

"ਮੈਂ ਤਾਂ ਫਿਰ ਵੀ ਇਹੀ ਕਹਾਂਗਾ ਕਿ ਤੂੰ ਨਾ ਜਾਹ, ਜੇ ਜਿਹਲ ਵੇਖਣੀ ਹੈ ਤਾਂ ਚਲ ਮੈਂ ਵਿਖਾ ਲਿਆਉਂਦਾ ਹਾਂ, ਪਤਾ ਨਹੀਂ ਤੈਨੂੰ ਇਕੱਲਿਆਂ ਜਾਣ ਦੇਣ ਤੇ ਮੇਰੇ ਦਿਲ ਨੂੰ ਕਿਉਂ ਕੁਝ-ਕੁਝ ਹੋ ਰਿਹਾ ਹੈ।"

"ਤੁਸੀਂ ਬੇਫ਼ਿਕਰ ਰਹੋ ਪਾਪਾ ਜੀ! ਮੈਂ ਹੁਣੇ ਆਈ ਕਿ ਆਈ।" ਇਹ ਆਖ ਸੋਫੀਆ ਜਿਹਲ ਨੂੰ ਤੁਰ ਗਈ।

## 3

### ੧

ਜਿਹਲ ਵੀ ਇਕ ਅਜੀਬ ਚਿੜੀਆ ਘਰ ਹੈ। ਇਸ ਵਿਚ ਕਈ ਤਰ੍ਹਾਂ ਦੇ ਜਾਨਵਰ, ਬੰਦੇ ਆਉਂਦੇ ਰਹਿੰਦੇ ਹਨ। ਕੁਝ ਦਿਨਾਂ ਤੋਂ ਇਕ ਨਿਰਾਲਾ ਜਿਹਾ ਬੰਦਾ ਆਇਆ ਹੈ। ਉਹ ਇਕ ਪੁਲਿਸ ਸਾਰਜੈਂਟ ਨੂੰ ਮਾਰਨ ਦੇ ਜੁਰਮ ਵਿਚ ਸੈਸ਼ਨ ਸਪੁਰਦ ਹੋਇਆ ਹੈ। ਕੇਸ ਸਾਫ਼ ਹੈ, ਅੱਵਲ ਦਰਜੇ ਦਾ ਪਾਗਲ ਹੈ ਉਹ, ਪਤਾ ਨਹੀਂ ਕਿਸ ਮਿੱਟੀ ਦਾ ਬਣਿਆ ਹੋਇਆ ਹੈ। ਕੋਈ ਸਖਤੀ, ਕੋਈ ਤਸ਼ੱਦਦ ਉਸ ਨੂੰ ਡਰਾ ਨਹੀਂ ਸਕਦਾ। ਏਡਾ ਸਿਰੜੀ ਮੈਂ ਤਾਂ ਕੋਈ ਨਹੀਂ ਡਿੱਠਾ।

ਉਹ ਇਖਲਾਕੀ ਕੈਦੀ, ਜਿਹੜੇ ਪਿੰਡਾਂ ਵਿਚ ਕਿਸੇ ਵੀ ਭਲੇਮਾਣਸ ਦੀ ਇਜ਼ਤ ਨਹੀਂ ਰਹਿਣ ਦਿੰਦੇ ਅਤੇ ਗਰੀਬ ਗੁਰਬੇ ਨੂੰ ਟੱਟੀ ਪੇਸ਼ਾਬ ਤੋਂ ਵੀ ਅਵਾਜ਼ਾਰ ਕਰ ਛਡਦੇ ਨੇ, ਜਿਹਲ ਅੰਦਰ ਪੈਰ ਧਰਦਿਆਂ ਹੀ ਗਊ ਦੇ ਜਾਏ ਬਣ ਜਾਂਦੇ ਹਨ। ਜਿਹਲਰ ਤਾਂ ਕਿਤੇ ਰਿਹਾ ਮਾਮੂਲੀ ਸਿਪਾਹੀ ਅਤੇ ਵਾਰਡਰ ਨੂੰ 'ਮੋਤੀਆਂ ਵਾਲਿਆ' 'ਮਾਪਿਆ' ਆਖ ਆਖ ਕੇ ਨਿਉਂ ਨਿਉਂ ਸਲਾਮਾਂ ਕਰਦੇ ਨਹੀਂ ਥਕਦੇ। ਇਹ ਹੋਰ ਤੇ ਕਿਤੇ ਰਿਹਾ ਮੈਨੂੰ ਵੀ ਟਿੱਚ ਸਮਝਦਾ ਹੈ। ਜੇ ਮੈਂ ਜ਼ਰਾ ਕੁ ਵੀ ਕੁਝ ਆਖ ਬੈਠਾ ਤਦ ਇਕ ਸਾਹੇ ਸਉ ਸਉ ਸਲਵਾਤਾਂ ਸੁਣਾਉਂਦਾ ਰਹਿੰਦਾ ਹੈ। ਸੁਣਿਆ ਹੈ ਇਸ ਅਗੇ ਵੀ ਕਈ ਖ਼ੂਨ ਕੀਤੇ ਹਨ ਪਰ ਕਰਮਾਂ ਦਾ ਅਜਿਹਾ ਬਲੀ ਹੈ ਜੋ ਕੋਈ ਵੀ ਸਾਬਤ ਨਹੀਂ ਹੋ ਸਕਿਆ। ਇਸ ਵਾਰੀ ਵੀ ਜੇ ਬਰਟਨ ਸਾਹਿਬ ਐਸ.ਪੀ. ਕੋਸ਼ਿਸ਼ ਨਾ ਕਰਦੇ ਤਦ ਇਸ ਨੇ ਹੁਣ ਵੀ ਛੁਟ ਹੀ ਜਾਣਾ ਸੀ। ਬਰਟਨ ਸਾਹਿਬ ਦੀ ਇਹ ਰਾਇ ਹੈ ਕਿ

ਜਿੰਨਾ ਚਿਰ ਇਸ ਨੂੰ ਫਾਹੇ ਲਾ ਕੇ ਸਾੜ ਕੇ ਸਤਾਰਵੀਂ ਨਾ ਕਰ ਦਿਤੀ ਜਾਏ, ਉਤਨਾ ਚਿਰ ਇਸ ਛਲਾਵੇ ਦਾ ਮੁੜ ਜੀ ਉੱਠਣਾ ਕੋਈ ਵੱਡੀ ਗੱਲ ਨਹੀਂ। ਮੈਂ ਆਪਣੀ ਜ਼ਿੰਦਗੀ ਵਿਚ ਏਡਾ ਦਲੇਰ, ਏਡਾ ਸਾਬਰ ਤੇ ਏਡਾ ਅਣਖੀਲਾ ਬੰਦਾ ਇਕ ਵੀ ਨਹੀਂ ਡਿਠਾ।

ਅੱਜ ਫਾਂਸੀ ਦੀ ਕੋਠੀ ਲਗਣ ਵੇਲੇ ਪਿਛਲੇਰੇ ਹਫ਼ਤੇ ਨਾਲੋਂ ਦਸ ਸੇਰ ਵਜ਼ਨ ਜ਼ਿਆਦਾ ਹੋਇਆ ਹੈ। ਮੈਂ ਕਿਹਾ, "ਭਗਵਾਨ ਸਿੰਘਾ, ਖ਼ੁਦਾ ਨੂੰ ਯਾਦ ਕਰਿਆ ਕਰ, ਐਤਕਾਂ ਤੂੰ ਬਚ ਨਹੀਂ ਸਕਣਾ। ਹੁਣ ਤੂੰ ਕੁਝ ਦਿਨਾਂ ਦਾ ਹੀ ਮਹਿਮਾਨ ਹੈਂ।"

ਇਹ ਸੁਣਕੇ ਉਸ ਹੱਸਦਿਆਂ ਕਿਹਾ, "ਸਾਹਿਬ, ਮੈਨੂੰ ਮਰਨ ਜੀਉਣ ਦੀ ਕੋਈ ਚਿੰਤਾ ਨਹੀਂ, ਮੇਰਾ ਖ਼ੁਦਾ ਮੇਰੇ ਵੱਲ ਹੈ। ਤੁਸੀਂ, ਤੁਹਾਡੀ ਸਰਕਾਰ ਤੇ ਉਸ ਦੀ ਬੇਈਮਾਨ ਪੁਲੀਸ ਰਲ ਕੇ ਵੀ ਮੇਰਾ ਕੁਝ ਨਹੀਂ ਵਿਗਾੜ ਸਕਦੇ, ਕਿਉਂਕਿ ਮੈਂ ਬੇਦੋਸ਼ ਹਾਂ ਅਤੇ ਮੇਰੇ ਗੁਰੂਦੇਵ ਨੇ ਮੈਨੂੰ ਬਰੀ ਕਰ ਦਿਤਾ ਹੈ।"

ਸਮਝ ਨਹੀਂ ਆ ਰਹੀ, ਅਦਾਲਤ ਦਾ ਫ਼ੈਸਲਾ ਉਸ ਦਾ ਗੁਰੂ ਕਿਵੇਂ ਬਦਲ ਦਏਗਾ, ਜਦ ਕਿ ਚਸ਼ਮਦੀਦ ਸ਼ਹਾਦਤ ਮੌਜੂਦ ਹੈ! ਜਦ ਕਿ ਪੁਲੀਸ, ਸਿਵਲ, ਸਭ ਉਸ ਦੇ ਖਿਲਾਫ਼ ਹਨ। ਹਾਂ, ਸੈਸ਼ਨ ਕੋਰਟ ਵਿਚ ਕੇਸ ਦੀ ਸੁਣਵਾਈ ਹੋਣੀ ਅਜੇ ਬਾਕੀ ਹੈ, ਪਰ ਆਸ ਹੈ ਕਿ ਲੋਅਰ ਕੋਰਟ ਦਾ ਫ਼ੈਸਲਾ ਹੀ ਉਥੇ ਬਹਾਲ ਰਹੇਗਾ ਅਤੇ ਇਹ ਫਾਂਸੀ ਦੇ ਤਖ਼ਤੇ ਤੇ ਝੂਟੇ ਜ਼ਰੂਰ ਹੀ ਲਵੇਗਾ।

## ੨

ਅੱਜ ਮੈਂ ਜਦ ਬੰਗਲੇ ਤੋਂ ਆ ਕੇ ਆਪਣੇ ਜਿਹਲ ਦੇ ਦਫ਼ਤਰ ਵਿਚ ਬੈਠਾ ਹੀ ਸਾਂ ਤਦ ਇਕ ਸਿਪਾਹੀ ਨੇ ਵਿਜ਼ਟਿੰਗ ਕਾਰਡ ਮੈਨੂੰ ਦਿੱਤਾ। ਮੈਂ ਪੜ੍ਹ ਕੇ ਖ਼ੁਸ਼ੀ ਨਾਲ ਕੁਰਸੀ ਤੋਂ ਉਛਲ ਪਿਆ ਅਤੇ ਆਪਣੀ ਕਿਸਮਤ ਨੂੰ ਸਲਾਹੁਣ ਲੱਗ ਪਿਆ ਕਿਉਂਕਿ ਕਾਰਡ ਸਾਡੇ ਬਰਟਨ ਸਾਹਿਬ ਦੀ ਲੜਕੀ ਮਿਸ ਸੋਫੀਆ ਦਾ ਸੀ।

ਸੋਫੀਆ ਆਪਣੇ ਜ਼ਮਾਨੇ ਦੀ ਇਕੋ ਇਕ ਹੀ ਹੁਸੀਨਾ ਸੀ ਜਿਸ ਨੂੰ ਰੱਬ ਨੇ ਰੱਜ ਕੇ ਰੂਪ, ਨਜ਼ਾਕਤ ਤੇ ਨ਼ਫ਼ਾਸਤ ਬਖ਼ਸ਼ੀ ਸੀ। ਉਸ ਦੀਆਂ ਮੋਟੀਆਂ ਮੋਟੀਆਂ ਤੇ ਕਜਲਾਰੀਆਂ ਅੱਖਾਂ ਦਿਲ ਤੇ ਤੀਰ ਵਾਂਗ ਘਾਉ ਕਰਦੀਆਂ ਜਾਂਦੀਆਂ ਸਨ। ਮਨੋਹਰ, ਚਮਕੀਲੇ, ਘੁੰਘਰਾਲੇ ਭੂਰੇ-ਭੂਰੇ ਜਿਹੇ ਵਾਲਾਂ ਦੀਆਂ ਲਿਟਾਂ, ਰਹਿ ਰਹਿ ਕੇ ਉਸਦੀਆਂ ਗੁਲਾਬੀ ਗੱਲਾਂ ਨੂੰ ਚੁੰਮ ਰਹੀਆਂ ਸਨ। ਉਸ ਦੀ ਲਾਲ ਭਾਹ ਮਾਰਦੀ ਲੰਮੀ ਗਰਦਨ, ਬੇਲਚਕ ਤੇ ਉਭਰਵੇਂ ਜੋਬਨ ਅਤੇ ਪਤਲੀ ਕਮਰ ਗਜ਼ਬ ਢਾਹ ਰਹੀ ਸੀ। ਉਸ ਨੇ ਕੰਨਾਂ ਵਿਚ ਸੁਬਕ ਹੀਰੇ ਤੇ ਬੁੰਦੇ, ਗਲੇ ਵਿਚ ਮੋਤੀਆਂ ਦਾ ਹਾਰ, ਬਾਹਾਂ ਵਿਚ ਜਵਾਹਰਾਤ, ਜੜੀਆਂ ਵੰਗਾਂ ਪਾਈਆਂ ਹੋਈਆਂ ਸਨ। ਇਸ ਸਜ ਧਜ

ਨਾਲ ਉਹ ਅਰਸ਼ੋਂ ਉਤਰੀ ਹੂਰ ਲਗਦੀ ਸੀ। ਭਾਵੇਂ ਉਹ ਸੁਕਮਾਰੀ ਅਜੇ ਕੁਆਰੀ ਹੀ ਸੀ ਪਰ ਪਤਾ ਨਹੀਂ ਅਜ ਉਹ ਕਿਸ ਦੇ ਵਾਰੇ ਨਿਆਰੇ ਕਰਨ ਲਈ ਸਜੀ ਫਬੀ ਫਿਰ ਰਹੀ ਸੀ। ਗੁਲਾਬੀ ਜਿਹੇ ਰੰਗ ਤੇ ਅੱਖਾਂ ਇੰਞ ਲਗਦੀਆਂ ਸਨ ਜਿਵੇਂ ਮੋਤੀ ਕੱਟ ਕੇ ਬਣਾਈਆਂ ਹਨ। ਉਸ ਦੇ ਸਾਰੇ ਅੰਗ ਨੂਰ ਵਿਚ ਢਲੇ ਲਗਦੇ ਸਨ। ਗੋਲ ਕਲਾਈਆਂ, ਕਿਆਮਤ ਦੀ ਚਿਤਵਨ, ਦਿਲ ਫਰੇਬ ਅਦਾ, ਭੋਲੇ ਮਨ ਨਾਲ ਮਿਲੀ ਜੁਲੀ, ਪੂਰਬੀ ਅਤੇ ਪਛਮੀ ਸਸੰਕ੍ਰਿਤੀ ਅਤੇ ਖ਼ੂਬਸੂਰਤੀ ਦਾ ਮਿਸ਼ਰਣ ਇਕ ਅਜੀਬ ਹੀ ਰੰਗ ਬੰਨ੍ਹ ਰਹੀ ਸੀ। ਉਸ ਦੀ ਮਾਂ ਅੰਗਰੇਜ਼ ਅਤੇ ਪਿਉ ਭਾਰਤੀ ਸੀ। ਇੰਞ ਦਾ ਇਹ ਮਿਸ਼ਰਣ ਉਸ ਦੇ ਗ੍ਰਾਂਡ ਫਾਦਰ ਦੇ ਸਮੇਂ ਤੋਂ ਚਲਿਆ ਆ ਰਿਹਾ ਸੀ। ਉਹ ਦੋਵੇਂ ਸੱਭਤਾਵਾਂ ਦਾ ਸੰਗੀ ਸੀ। ਕੀ ਪੁਲਿਸ ਤੇ ਕੀ ਸਿਵਲੀਅਨ, ਕਾਲੇ ਤੇ ਗੋਰੇ, ਉਸ ਦੀ ਮਿਹਰਬਾਨੀ ਭਰੀ ਪਿਆਰ ਚਿਤਵਨ ਤੇ ਕੁਰਬਾਨ ਹੋ ਰਹੇ ਸਨ ਪਰ ਉਸ ਪੱਥਰ ਦਿਲ ਛੋਕਰੀ ਨੇ ਅਜ ਤੀਕ ਕਿਸੇ ਨੂੰ ਵੀ ਆਪਣੇ ਦਿਲ ਦੇ ਤਖ਼ਤੇ ਤਾਊਸ ਤੇ ਥਾਂ ਨਹੀਂ ਸੀ ਦਿੱਤੀ। ਉਹ ਕਿਸੇ ਵੱਲ ਵੀ ਤੇ ਅੱਖ ਭਰ ਕੇ ਨਹੀਂ ਸੀ ਤਕਦੀ। ਜਿੰਨੀ ਚੰਚਲਤਾ, ਚਪਲਤਾ, ਚੁਲਬੁਲਾਪਨ ਇਸ ਜ਼ਮਾਨੇ ਦੀਆਂ ਐਂਗਲੋ ਅਤੇ ਐਂਗਲੋ-ਇੰਡੀਅਨ ਗੋਰੀਆਂ ਵਿਚ ਸੀ, ਇਹ ਉਨ੍ਹਾਂ ਸਭਨਾਂ ਤੋਂ ਸੱਖਣੀ, ਨੇਕ-ਦਿਲ, ਉਦਾਰ ਤਬੀਅਤ, ਧਾਰਮਿਕ ਮਾਈਂਡਿਡ ਕੁੜੀ ਸੀ। ਕਈਆਂ ਚੰਗੇ ਚੰਗੇ ਯੋਰਪੀਨ ਤੇ ਇੰਡੀਅਨ ਅਫਸਰਾਂ ਨੇ ਉਸ ਨੂੰ ਆਪਣੇ ਦਿਲ ਦੀ ਮਲਕਾ ਬਣਾਉਣਾ ਚਾਹਿਆ, ਪਰ ਉਸ ਕਿਸੇ ਨੂੰ ਵੀ ਭਾਗਸ਼ਾਲੀ ਨਾ ਬਣਾਇਆ। ਮੈਂ ਵੀ ਅਜੇ ਤੀਕ ਮੈਰਿਜ ਨਹੀਂ ਸੀ ਕਰਾਈ। ਮੈਂ ਚਾਹੁੰਦਾ ਸਾਂ ਕਿ ਉਹ ਮੇਰੇ ਚਮਨ ਨੂੰ ਆਬਾਦ ਕਰੇ। ਇਸ ਖਿਆਲ ਨਾਲ ਮੈਂ ਕਈ ਵਾਰ, ਚਾਹ ਅਤੇ ਖਾਣੇ ਤੇ ਉਸ ਨੂੰ ਬੁਲਾਇਆ। ਉਹ ਇਸ ਨੂੰ ਆਈ ਗਈ ਕਰ ਕੇ ਕੋਈ ਨਾ ਕੋਈ ਬਹਾਨਾ ਲਾ ਕੇ ਇਨਕਾਰ ਕਰ ਦਿੰਦੀ। ਕੀ ਉਹ ਮੈਨੂੰ ਆਪ ਮਿਲਣ ਆਈ ਹੈ ? ਕਿਹਾ ਨਹੀਂ ਜਾ ਸਕਦਾ! ਅੱਜ ਮੈਂ ਸੱਚ ਮੁਚ ਹੀ ਵਡਭਾਗਾ ਹਾਂ। ਮੈਨੂੰ ਹੱਥਾਂ ਪੈਰਾਂ ਦੀਆਂ ਪੈ ਗਈਆਂ ਸਨ, ਕਦੀ ਮੁਛਾਂ ਸੁਆਰਦਾ, ਕਦੀ ਆਪਣੇ ਹੈਟ ਨੂੰ ਠੀਕ ਕਰਦਾ, ਖ਼ੁਸ਼ੀ ਵਿਚ ਨੀਮ ਪਾਗਲ ਜਿਹਾ ਹੋਇਆ ਜਿਹਲ ਦੇ ਮੇਨ ਦਰਵਾਜ਼ੇ ਤੇ ਪੁਜਾ ਅਤੇ ਦੇਰੀ ਦੀ ਖਿਮਾ ਮੰਗਦਾ ਹੋਇਆ ਅੰਦਰ ਲੈ ਆਇਆ।

ਅੱਜ ਤੋਂ ਬਿਨਾਂ ਉਹ ਮੇਰੇ ਕੋਲ ਇਕੱਲੀ ਕਦੀ ਨਹੀਂ ਸੀ ਆਈ, ਮੈਂ ਹੈਰਾਨੀ ਨਾਲ ਉਸ ਨੂੰ ਯੋਰਪੀਨ ਸੱਭਤਾ ਅਨੁਸਾਰ ਨਮਸਕਾਰ ਕਰਕੇ ਦਫ਼ਤਰ ਵਿਚ ਲੈ ਆਇਆ। ਉਸ ਕੁਰਸੀ ਤੇ ਬੈਠਦਿਆਂ ਹੀ ਕਿਹਾ, "ਜੇ ਕੁਝ ਹਰਜ ਨਾ ਸਮਝੋ ਤਾਂ ਮੈਂ ਜ਼ਰਾ ਉਸ ੩੦੨ ਦੇ ਮੁਜਰਿਮ "ਕੂਕੇ" ਨੂੰ ਮਿਲਣਾ ਚਾਹੁੰਦੀ ਹਾਂ।" ਮੇਰੇ ਕੁਝ ਪੁਛਣ ਤੋਂ ਪਹਿਲਾਂ ਹੀ ਉਹ ਬੋਲ ਉਠੀ।

"ਕਿਉਂ! ਅਜਿਹੀ ਕੀ ਗੱਲ ਹੈ? ਤੁਸੀਂ ਉਸ ਨੂੰ ਕਿਉਂ ਮਿਲਣਾ ਚਾਹੁੰਦੇ ਹੋ? ਉਹ ਬੜਾ ਬਦਤਮੀਜ਼ ਅਤੇ ਬਦ-ਤਹਿਜ਼ੀਬ ਬੰਦਾ ਹੈ, ਉਸ ਨੇ ਸਦਿਆਂ ਇਥੇ ਆਉਣਾ ਵੀ ਨਹੀਂ।" ਮੈਂ ਕਿਹਾ।

"ਕੋਈ ਗੱਲ ਨਹੀਂ, ਮੈਂ ਉਸ ਦੇ ਕੋਲ ਆਪ ਹੀ ਜਾਣਾ ਚਾਹਵਾਂਗੀ।" ਉਸ ਦ੍ਰਿੜ੍ਹਤਾ ਨਾਲ ਕਿਹਾ।

"ਮੈਂ ਆਪ ਦੀ ਇਸ ਰਾਏ ਨੂੰ ਪਸੰਦ ਨਹੀਂ ਕਰਦਾ, ਅਜਿਹਾ ਨਾ ਹੋਵੇ ਉਹ ਤੁਹਾਡੇ ਨਾਲ ਚੰਗੀ ਤਰ੍ਹਾਂ ਪੇਸ਼ ਨਾ ਆਏ ਅਤੇ ਕੋਈ ਬਦ-ਕਲਾਮੀ ਕਰ ਬੈਠੇ," ਮੈਂ ਉਸ ਦੀ ਗੱਲ ਵਿਚਕਾਰੋਂ ਹੀ ਟੁਕਦਿਆਂ ਕਿਹਾ।

"ਨਹੀਂ, ਮੈਨੂੰ ਕੋਈ ਡਰ ਨਹੀਂ! ਉਹ ਜੋ ਕੁਝ ਕਹੇਗਾ ਮੈਂ ਸਬਰ, ਸ਼ਾਂਤੀ ਅਤੇ ਧੀਰਜ ਨਾਲ ਬ੍ਰਦਾਸ਼ਤ ਕਰ ਲਵਾਂਗੀ, ਤੁਸੀਂ ਕੋਈ ਚਿੰਤਾ ਨਾ ਕਰੋ।"

"ਜੇ ਏਡਾ ਕੋਈ ਜ਼ਰੂਰੀ ਕੰਮ ਹੈ ਤਾਂ ਚਲੋ ਮੈਂ ਉਸ ਦੀ ਫਾਂਸੀ ਵਾਲੀ ਕੋਠੜੀ ਵੱਲ ਲੈ ਚਲਦਾ ਹਾਂ। ਪਰ ਸਾਡੇ ਨਾਲੋਂ ਤੇ ਇਹ ਜੰਗਲੀ ਕਾਤਲ ਸਿਖ ਹੀ ਚੰਗਾ ਹੈ, ਜਿਸ ਨਾਲ ਮਿਸ ਸੋਫੀਆ ਇੰਟਰਵਿਯੂ ਕਰਨ ਆਈ ਹੈ।"

ਉਹ ਮੇਰੀ ਗੱਲ ਸੁਣੀ ਅਣ-ਸੁਣੀ ਕਰਕੇ ਕੁਰਸੀ ਤੋਂ ਉਠ ਕੇ ਮੇਰੇ ਅੱਗੇ ਲੱਗ ਤੁਰੀ। ਮੈਂ ਉਸ ਨੂੰ ਅੜਬੰਗੀ ਦੀ ਕੋਠੀ ਅੱਗੇ ਲੈ ਗਿਆ। ਮੇਰੇ ਨਾਲ ਇਕ ਗੋਰੀ ਨੂੰ ਵੇਖ ਕੇ ਉਹ ਹੈਰਾਨ ਜਿਹਾ ਹੋ ਗਿਆ। ਮੈਂ ਕੁਝ ਕਹਿਣ ਹੀ ਲੱਗਾ ਸਾਂ ਕਿ ਮਿਸ ਸੋਫੀਆ, ਉਸ ਦੀ ਹੈਰਾਨੀ ਦੂਰ ਕਰਦੀ ਹੋਈ, ਪੰਜਾਬੀ ਵਿਚ ਬੋਲ ਕੇ ਆਖਣ ਲੱਗੀ –

"ਸਤਿ ਸ੍ਰੀ ਅਕਾਲ, ਭਗਵਾਨ ਸਿੰਘ ਜੀ! ਮੇਰਾ ਨਾਂ ਮਿਸ ਸੋਫੀਆ ਹੈ ਅਤੇ ਮੈਂ ਬਰਟਨ ਸਾਹਿਬ ਦੀ ਲੜਕੀ ਹਾਂ।"

"ਸਤਿ ਸ੍ਰੀ ਅਕਾਲ, ਮਿਸ ਸੋਫੀਆ! ਆਓ ਕਿਵੇਂ ਆਉਣ ਦਾ ਕਸ਼ਟ ਕੀਤਾ ਜੇ?"

"ਕੇਵਲ ਤੁਹਾਨੂੰ ਮਿਲਣ ਲਈ।"

"ਮੈਨੂੰ ਨਹੀਂ, ਮਿਸ ਸੋਫੀਆ, ਤੁਸੀਂ ਭੁਲਦੇ ਜੇ, ਜਿਸ ਨੂੰ ਬਾਪ ਆਪਣਾ ਦੁਸ਼ਮਨ ਸਮਝੇ, ਉਸ ਦੀ ਲੜਕੀ ਉਸ ਨੂੰ ਮਿਲਣ ਆਏ, ਅਜਿਹਾ ਸ਼ਾਇਦ ਹੀ ਕਦੀ ਹੋਇਆ ਹੋਵੇ, ਰੱਬ ਖ਼ੈਰ ਕਰੇ!"

"ਪਾਪਾ ਜੀ, ਤੁਹਾਨੂੰ ਜੋ ਮਰਜ਼ੀ ਹੈ ਪਏ ਸਮਝਣ ਪਰ ਮੈਂ ਇਕ 'ਬੀਰ ਮਨੁਖ' ਨੂੰ ਵੇਖਣ ਅਤੇ ਉਸ ਨਾਲ ਕੁਝ ਵਿਚਾਰ ਵਟਾਂਦਰਾ ਕਰਨ ਆਈ ਹਾਂ।"

"ਜਮ ਜਮ ਆਓ, ਮਿਸ ਸਾਹਿਬਾ! ਮੈਂ ਕੀ ਆਖਾਂ ਕਿਥੇ ਬੈਠੋ! ਤੁਹਾਡੇ ਬੈਠਣ ਲਈ ਮੇਰੇ ਕੋਲ ਕੁਝ ਨਹੀਂ। ਹਾਂ ਸੁਪ੍ਰਡੈਂਟ ਸਾਹਿਬ ਤੋਂ ਕੁਰਸੀ ਮੰਗਵਾ ਲਓ। ਮੇਰੇ

ਕੋਲ ਤੇ ਤੁਹਾਡੀ ਜਿਹਲ ਦਾ ਇਹ ਕੰਬਲ ਹਾਜ਼ਰ ਹੈ, ਇਸ ਤੇ ਬੈਠਣਾ ਤੁਹਾਡੀ ਸ਼ਾਨ ਦੇ ਸ਼ਾਇਆ ਨਹੀਂ।"

"ਮੈਂ ਇਸ ਕੰਬਲ ਤੇ ਹੀ ਬੈਠਣਾ ਪਸੰਦ ਕਰਾਂਗੀ।" ਇਹ ਆਖ ਮਿਸ ਸੋਫੀਆ ਕੰਬਲ ਉੱਤੇ ਅੜਬੰਗੀ ਦੇ ਕੋਲ ਹੀ ਜਾ ਬੈਠੀ।

ਮੈਂ ਜੋ ਸੋਚਦਾ ਸਾਂ ਇਹ ਉਸ ਤੋਂ ਬਿਲਕੁਲ ਹੀ ਉਲਟੀ ਗੱਲ ਸੀ। ਸੋਫੀਆ ਕੋਲ ਅੜਬੰਗੀ ਜਿਹੇ ਨੀਮ ਵਹਿਸ਼ੀ ਦਾ ਭਲਮਾਣਸੀ ਨਾਲ ਅਤੇ ਸੱਭਤਾ ਨਾਲ ਬੈਠਣਾ ਵੇਖ ਮੈਂ ਮਨ ਵਿਚ ਕਿਹਾ, ਹੁਸਨ ਦਾ ਜਾਦੂ ਕਿਸ ਨੂੰ ਵੱਸ ਨਹੀਂ ਕਰ ਲੈਂਦਾ। ਇਸ ਅਗੇ ਜ਼ਹਿਰੀਲੇ ਨਾਗ ਅਤੇ ਮਾਰ ਖੋਰ ਜਾਨਵਰ ਵੀ ਹਾਰ ਮੰਨ ਕੇ ਨਿਉਂ ਜਾਂਦੇ ਹਨ। ਇਸ ਝੱਲੇਨੇ ਅਜਿਹੀ ਮੋਮ ਦੀ ਪੁਤਲੀ ਖ਼ੂਬਸੂਰਤੀ ਦੀ ਜੀਉਂਦੀ ਜਾਗਦੀ ਤਸਵੀਰ ਕਦ ਡਿਠੀ ਹੋਣੀ ਹੈ! ਕਾਸ਼! ਕਦੀ ਅੱਜ ਇਸ ਦੇ ਥਾਂ ਮੈਂ ਹੁੰਦਾ!

ਅਜੇ ਮੈਂ ਇਨ੍ਹਾਂ ਖ਼ਿਆਲਾਂ ਦੇ ਚੜ੍ਹਾ ਉਤਰਾ ਵਿਚ ਹੀ ਸਾਂ ਕਿ ਮੇਰੇ ਕੰਨਾਂ ਵਿਚ ਫਿਰ ਉਹ 'ਵੀਣਾ' ਨਾਲੋਂ ਮਧੁਰ ਅਤੇ ਆਬੇਹਯਾਤ ਨਾਲੋਂ ਸਜੀਵ ਆਵਾਜ਼ ਪਈ।

"ਥੈਂਕਸ! ਮਿਸਟਰ ਸੁਪ੍ਰਡੈਂਟ, ਹੁਣ ਤੁਸੀਂ ਜਾ ਸਕਦੇ ਜੇ। ਖੇਚਲ ਲਈ ਸ਼ੁਕਰੀਆ! ਅਸੀਂ ਕੁਝ ਖ਼ਾਸ ਗੱਲਾਂ ਕਰਨੀਆਂ ਹਨ। ਮੇਰੇ ਵੱਲੋਂ ਤੁਸੀਂ ਨਿਸਚਿੰਤ ਰਹੋ।"

ਕੋਈ ਹੋਰ ਹੁੰਦਾ ਤਦ ਮੈਂ ਕਹਿ ਸਕਦਾ ਸਾਂ ਕਿ ਮੈਂ ਤੁਹਾਨੂੰ ਇਕੱਲਿਆਂ ਗੱਲਾਂ ਕਰਨ ਦੀ ਇਜਾਜ਼ਤ ਨਹੀਂ ਦੇ ਸਕਦਾ। ਪਰ ਬਰਟਨ ਸਾਹਿਬ ਦੀ ਲਾਡਲੀ ਇਕਲੌਤੀ ਧੀ ਨੂੰ ਕੀ ਆਖਦਾ, ਜਿਸ ਦੇ ਰਹਿਮ ਦਾ ਮੈਂ ਆਪ ਹੱਕਦਾਰ ਹਾਂ।"

ਮੈਨੂੰ ਇਸ ਗੱਲ ਦੀ ਕੋਈ ਵੀ ਖ਼ਾਸ ਹੈਰਾਨੀ ਨਾ ਹੋਈ ਕਿਉਂਕਿ ਬਰਟਨ ਸਾਹਿਬ ਦੇ ਸਾਰੇ ਕੰਮ ਹੀ ਨਿਰਾਲੇ ਸਨ। ਇਹ ਮਿਸਟਰ ਬਰਟਨ ਅਜੀਬ ਕਿਸਮ ਦਾ ਬੰਦਾ ਹੈ। ਆਪਣੇ ਜ਼ਮਾਨੇ ਦਾ ਚਾਲਾਕ, ਡਿਪਲੋਮੈਟਕ ਅਤੇ ਲੋੜ ਤੋਂ ਵੀ ਵਧੀਕ ਹੁਸ਼ਿਆਰ ਪੁਲਸ ਅਫ਼ਸਰ ਹੈ। ਇਸ ਕਰ ਕੇ ਇਸ ਨੂੰ ੧੦-੧੨ ਸਾਲ ਡਿਸਟ੍ਰਿਕਟ ਲੁਧਿਆਣਾ ਵਿਚ ਹੀ ਖ਼ਾਸ ਕਰ ਕੂਕਾ ਮੂਵਮੈਂਟ ਨੂੰ ਦਬਾਉਣ ਲਈ ਲਾਇਆ ਹੋਇਆ ਹੈ। ਉਸ ਦੀਆਂ ਰਾਜਨੀਤਕ ਭੇਦ ਭਰੀਆਂ ਚਾਲਾਕੀਆਂ ਨੂੰ ਉਸ ਤੋਂ ਬਿਨਾਂ ਹੋਰ ਕੋਈ ਨਹੀਂ ਜਾਣਦਾ।

ਇਕ ਵਾਰ ਕਿਸੇ ਖ਼ਾਸ ਇਨਫਰਮੇਸ਼ਨ ਲਈ ਮਿਸਟਰ ਬਰਟਨ ਕੂਕਿਆਂ ਦੇ ਮਸ਼ਹੂਰ ਪਿੰਡ ਮੁਠੱਡਾ ਕਲਾਂ (ਜ਼ਿਲ੍ਹਾ ਜਲੰਧਰ) ਜੋ ਫਿਲੌਰ ਤੋਂ ੩ ਮੀਲ ਪੱਛਮ ਵੱਲ ਹੈ, ਵਿਚ ਜਿਸ ਪਾਸੇ ਰਾਤੀਂ ਜ਼ਨਾਨੀਆਂ ਟੱਟੀ ਜਾਂਦੀਆਂ ਸਨ, ਪੇਂਡੂ ਜ਼ਨਾਨੀਆਂ ਵਾਲੇ ਕੱਪੜੇ ਘੱਗਰੀ ਆਦਿ ਪਾ ਕੇ ਤੇ ਨਕਲੀ ਵਾਲਾਂ ਦੀ ਗੁੱਤ ਬਣਾ ਕੇ, ਘੁੰਡ ਕੱਢ ਕੇ ਟੱਟੀ ਫਿਰਨ ਦੇ ਬਹਾਨੇ ਆਪ ਉਨ੍ਹਾਂ ਵਿਚ ਜਾ ਬੈਠੇ ਸਨ।

ਮਿੱਸ ਸੋਫੀਆ ਦੀ ਗੱਲ ਸੁਣ ਕੇ ਮੈਂ ਕਿਹਾ, "ਥੈਂਕਯੂ ਸਾਹਿਬਾਂ, ਜ਼ਰੂਰਤ ਪਏ ਮੈਨੂੰ ਆਵਾਜ਼ ਦੇ ਲੈਣਾ, ਮੈਂ ਇਥੇ ਨੇੜੇ ਤੇੜੇ ਹੀ ਫਿਰਦਾ ਪਿਆ ਹਾਂ।" ਮੈਂ ਅਜਿਹੇ ਥਾਂ ਜਾ ਖਲੋਤਾ ਜਿੱਥੇ ਮੈਂ ਉਨ੍ਹਾਂ ਦੀ ਗੱਲ ਬਾਤ ਵੀ ਸੁਣ ਸਕਾਂ ਅਤੇ ਵੇਖ ਵੀ ਸਕਾਂ, ਪਰ ਉਨ੍ਹਾਂ ਨੂੰ ਵਿਖਾਈ ਨਾ ਦਿਆਂ।

## ੩

"ਮੈਂ ਤੁਹਾਡੀ ਸਖ਼ਾਵਤ, ਬਹਾਦਰੀ ਅਤੇ ਸੱਭਤਾ ਦਾ ਪਾਪਾ ਤੋਂ ਹਾਲ ਸੁਣ ਕੇ ਤੁਹਾਨੂੰ ਮਿਲਣ ਆਈ ਹਾਂ। ਤੁਸੀਂ ਉਨ੍ਹਾਂ ਨਾਲ ਕਿਆ ਬੇ-ਮਿਸਾਲ ਸਲੂਕ ਕੀਤਾ ਜਦ ਕਿ ਤੁਹਾਡੀ ਗ੍ਰਿਫ਼ਤਾਰੀ ਲਈ ਉਹ ਤੁਹਾਡਾ ਪਿੱਛਾ ਕਰਦੇ, ਆਪ ਹੀ ਤੁਹਾਡੇ ਕਾਬੂ ਆ ਗਏ ਸਨ। ਉਸ ਦਾ ਬਦਲਾ ਉਨ੍ਹਾਂ ਨੇ ਤੁਹਾਨੂੰ ਇਹ ਫਾਂਸੀ ਦੀ ਕੋਠੜੀ ਦਿਤੀ ਹੈ, ਜਿਸ ਦਾ ਮੈਨੂੰ ਬਹੁਤ ਅਫ਼ਸੋਸ ਹੈ।" ਮਿਸ ਸੋਫੀਆ ਸੰਤ ਭਗਵਾਨ ਸਿੰਘ ਨੂੰ ਸੰਬੋਧਨ ਕਰ ਕੇ ਬੋਲੀ।

"ਨਹੀਂ, ਮਿਸ ਸੋਫੀਆ! ਮੈਂ ਤੁਹਾਡੇ ਪਾਪਾ ਜੀ ਤੇ ਕੋਈ ਅਹਿਸਾਨ ਨਹੀਂ ਕੀਤਾ, ਇਹ ਤਾਂ ਸਗੋਂ ਉਸ ਅਹਿਸਾਨ ਦਾ ਪ੍ਰਤੀ-ਕਰਮ ਸੀ, ਜੋ ਤੁਹਾਡੀ ਨੇਕ ਤੇ ਰਹਿਮਦਿਲ ਮੰਮੀ ਨੇ ਸਾਡੇ ਕੂਕਿਆਂ ਸਿਰ, ਸਤਿਗੁਰੂ ਰਾਮ ਸਿੰਘ ਜੀ ਦਾ ਰੰਗੂਨ ਦਾ ਪਤਾ ਦੱਸ ਕੇ, ਕੀਤਾ ਸੀ, ਕਿਹੇ ਚੰਗੇ ਹਨ ਤੁਹਾਡੀ ਮੰਮੀ! ਅਸਲ ਵਿਚ ਤੁਹਾਡੇ ਪਾਪਾ ਨੂੰ ਬਚਾਉਣ ਦਾ ਸਿਹਰਾ ਮੇਰੇ ਸਿਰ ਨਹੀਂ, ਸਗੋਂ ਤੁਹਾਡੀ ਮੰਮੀ ਸਿਰ ਹੀ ਹੈ।"

"ਇਸ ਖ਼ੁਦ-ਗ਼ਰਜ਼ ਤੇ ਪਦਾਰਥਵਾਦੀ ਜ਼ਮਾਨੇ ਵਿਚ ਇਹ ਅਹਿਸਾਨ ਵੀ ਕੋਈ ਤੁਹਾਡੇ ਜਿਹੇ ਬੀਰ ਪੁਰਸ਼ ਹੀ ਮੰਨਦੇ ਹਨ, ਨਹੀਂ ਤਾਂ ਦਾਅ ਲੱਗਣ ਤੇ ਅਤੇ ਕਾਬੂ ਆਉਣ ਤੇ ਕੌਣ ਪ੍ਰਵਾਹ ਕਰਦਾ ਹੈ!"

"ਇਹ ਆਪੋ ਆਪਣਾ ਧਰਮ ਤੇ ਸੁਭਾਵ ਹੈ ਮਿਸ ਸੋਫੀਆ! ਮੇਰਾ ਧਰਮ ਮੈਨੂੰ ਘਰ ਆਏ ਵੈਰੀ ਨਾਲ ਪਿਆਰ, ਹਮਦਰਦੀ ਅਤੇ ਬੰਧੁਤਾ ਸਿਖਾਉਂਦਾ ਹੈ। ਉਨ੍ਹਾਂ ਦਾ ਪੁਲਸੀ ਫ਼ਰਜ਼ ਕਸਮ ਖਾ ਕੇ ਬੁਰਾ ਕੀਤਿਆਂ ਹੀ ਪੂਰਾ ਹੁੰਦਾ ਹੈ।"

"ਪਤਾ ਨਹੀਂ ਪਾਪਾ ਨੇ ਇਹਨਾਂ ਕੰਮਾਂ ਤੋਂ ਕੀ ਖੱਟੀ ਖੱਟਣੀ ਹੈ। ਤੁਹਾਨੂੰ ਮਾਰਨ ਦੀ ਦਿਲੋਂ ਮਨੋਂ ਕੋਸ਼ਿਸ਼ ਵਿਚ ਲੱਗੇ ਹੋਏ ਨੇ।"

"ਮਿਸ ਸੋਫੀਆ! ਮੈਨੂੰ ਮਾਰਨ ਵਾਲਾ ਹਾਲਾਂ ਕੋਈ ਪੈਦਾ ਨਹੀਂ ਹੋਇਆ। ਇਹ ਤਾਂ ਸਾਰਾ ਖੇਲ੍ਹ ਮੇਰੇ ਸਤਿਗੁਰੂ ਦਾ ਹੈ। ਉਹ ਚਾਹੁਣ ਤਾਂ ਅੱਖ ਦੇ ਪਲਕਾਰੇ ਵਿਚ ਹਰਨ ਭਰਨ ਕਰ ਸਕਦੇ ਹਨ। ਤੁਹਾਡੇ ਪਾਪਾ ਜੀ ਜਿੰਨਾ ਜੀ ਚਾਹੇ ਜ਼ੋਰ ਲਾ ਲੈਣ, ਪਰ ਕੂਕਾ ਪੰਥ ਨੂੰ ਖ਼ਤਮ ਨਹੀਂ ਕਰ ਸਕਦੇ। ਇਸ ਦੀਆਂ ਜੜ੍ਹਾਂ ਇਸ ਦੇ ਵਾਲੀ ਨੇ

ਪਾਤਾਲ ਵਿਚ ਗਹਿਰੀਆਂ ਲਾਈਆਂ ਨੇ। ਉਹ ਚੀਨੀ ਵਾਲਾ ਸਤਿਗੁਰੂ ਇਸ ਪੰਥ ਦਾ ਰਖਵਾਲਾ ਹੈ। ਸਿੱਖੀ ਹਰੀ ਰੱਖਣ ਵਾਲਾ ਕਰਤਾ 'ਹਰੀ' ਇਸ ਦਾ ਪ੍ਰਤਿਪਾਲਕ ਹੈ।"

"ਦਿਲ ਬਹਿਲਾਉਣ ਲਈ ਇਹ ਖਿਆਲ ਬੁਰਾ ਨਹੀਂ, ਪਰ ਜਿਸ ਕੇਸ ਵਿਚ ਐਤਕਾਂ ਤੁਸੀਂ ਉਲਝੇ ਜੇ, ਜਿਸ ਦਾ ਸਾਰਾ ਸਬੂਤ ਮੁਕੰਮਲ ਹੋ ਗਿਆ ਹੈ, ਹੁਣ ਜਨਾਬ ਨੂੰ ਫ਼ਾਂਸੀ ਦੇ ਤਖ਼ਤੇ ਉੱਤੇ ਝੂਟੇ ਲੈਣੇ ਹੀ ਪੈਣਗੇ।"

"ਸੋਫੀ! ਉਹ ਫਾਂਸੀ ਦਾ ਰੱਸਾ ਹਾਲੇ ਤਿਆਰ ਹੀ ਨਹੀਂ ਹੋਇਆ ਜੋ ਇਸ ਪਾਗ਼ਲ ਕੂਕੇ ਅੜਬੰਗੀ ਦੇ ਗਲ਼ ਪੈਣਾ ਹੈ। ਮਾਰਨ ਵਾਲੇ ਨਾਲੋਂ ਮੇਰਾ ਰੱਖਣ ਵਾਲਾ ਜ਼ਬਰਦਸਤ ਹੈ। ਤੁਸੀਂ ਹੈਰਾਨ ਰਹਿ ਜਾਉਗੇ ਜਦ ਮੇਰਾ ਕ੍ਰਾਈਸਟ ਸੈਸ਼ਨ ਜੱਜ ਦੀ ਕਲਮ ਫੜ ਕੇ ਅੜਬੰਗੀ ਦੀ ਰਿਹਾਈ ਦਾ ਹੁਕਮ ਲਿਖਾਵੇਗਾ।"

ਸੋਫੀਆ (ਸੋਚਦੀ ਹੋਈ) –"ਕੀ ਤੁਹਾਨੂੰ ਕੋਈ ਖ਼ਾਸ ਇਨਫਰਮੇਸ਼ਨ ਮਿਲ ਗਈ ਹੈ ? ਕੀ ਚਸ਼ਮ ਦੀਦ ਗਵਾਹ ਤੇ ਕੁਝ ਇਤਰਾਜ਼ ਹੈ ?"

"ਨਾ ਮੈਨੂੰ ਕੋਈ ਖ਼ਾਸ ਭੇਦ ਮਾਲੂਮ ਹੈ, ਨਾ ਹੀ ਗਵਾਹ ਤੇ ਇਤਰਾਜ਼ ਹੈ, ਪਰ ਮੈਂ ਇਕ ਗੱਲ ਜਾਣਦਾ ਹਾਂ, ਸੂਰਜ ਲਹਿੰਦਿਉਂ ਚੜ੍ਹਨ ਲੱਗ ਪਏ, ਦਰਿਆਵਾਂ ਦੇ ਵਹਿਣ ਉਲਟੇ ਪਏ ਵਗਣ, ਇਹ ਮੰਨਿਆ ਜਾ ਸਕਦਾ ਹੈ, ਪਰ ਮੇਰੇ ਗੁਰੂ ਹਰੀ ਸਿੰਘ ਜੀ ਦਾ ਵਾਕ ਕਦੀ ਅੱਸਤ ਨਹੀਂ ਹੋ ਸਕਦਾ ਜੋ ਉਨ੍ਹਾਂ ਦਾਹਵੇ ਨਾਲ ਤੁਹਾਡੇ ਪਾਪਾ ਨੂੰ ਕਿਹਾ ਹੈ ਕਿ "ਮੇਰੇ ਅੜਬੰਗੀ ਦਾ ਕੋਈ ਵਾਲ ਵਿੰਗਾ ਨਹੀਂ ਕਰ ਸਕਦਾ।"

"ਦਿਮਾਗ਼ੀ ਰੌਸ਼ਨੀ ਦੀ ਇਸ ਉਨ੍ਹੀਵੀਂ ਸਦੀ ਵਿਚ ਇਹ ਗੱਲਾਂ ਹਾਸੋ-ਹੀਣੀਆਂ ਹੀ ਹਨ ਸਗੋਂ ਕਰਨ ਵਾਲੇ ਦੀ ਸੂਝ ਬੂਝ ਦਾ ਵੀ ਪ੍ਰਗਟਾਵਾ ਕਰਦੀਆਂ ਹਨ। ਏਡੇ ਸਮਝ ਵਾਲੇ ਤੇ ਸਿਆਣੇ ਬੰਦੇ ਹੋ ਕੇ ਤੁਸੀਂ ਇਹ ਬੱਚਿਆਂ ਵਾਲੀਆਂ ਗੱਲਾਂ ਕਰਦੇ ਪਏ ਜੇ। ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਤੁਸੀਂ ਗਰੇਟ ਬ੍ਰਿਟੇਨ, ਜਿਸ ਦੇ ਰਾਜ ਵਿਚ ਸੂਰਜ ਨਹੀਂ ਡੁੱਬਦਾ, ਦੇ ਇਕ ਮੁਲਜ਼ਮ ਦੇ ਕਾਤਲ ਹੋ, ਜਿਸ ਲਈ ਦੁਨੀਆ ਦੀ ਕੋਈ ਵੀ ਤਾਕਤ ਤੁਹਾਨੂੰ ਬਚਾ ਨਹੀਂ ਸਕਦੀ।"

"ਦੁਨੀਆ ਦੀ ਤਾਕਤ ਤੇ ਮੈਂ ਕਦੀ ਵੀ ਮਾਣ ਨਹੀਂ ਕੀਤਾ। ਮੇਰਾ ਮਾਣ ਤੇ ਤਾਣ ਉਹ ਹੈ, ਜਿਸ ਇਹ ਦੁਨੀਆ ਪੈਦਾ ਕੀਤੀ ਹੈ। ਜਿਸ ਨੇ ਬ੍ਰਿਟੇਨ ਨੂੰ ਗਰੇਟ ਬਣਾਇਆ ਹੈ। ਜਿਸ ਹੁਣ ਬਹੁਤ ਜਲਦ ਬ੍ਰਿਟੇਨ ਨੂੰ ਨੀਵਿਆਂ ਕਰਨਾ ਹੈ। ਭਲਾ ਜੇ ਕੁਝ ਚਿਰ ਲਈ ਤੁਹਾਡੀ ਗੱਲ ਤੇ ਵਿਸ਼ਵਾਸ ਕਰ ਹੀ ਲਿਆ ਜਾਵੇ ਇਸ ਦਾ ਕੋਈ ਫਾਇਦਾ ਨਹੀਂ। ਜਦ ਕਿ ਤੁਹਾਡੇ ਕਹਿਣ ਅਨੁਸਾਰ ਇਸ ਦਾ ਕੋਈ ਵੀ ਇਲਾਜ ਨਹੀਂ, ਜੋ ਮੈਂ ਕੀਤਾ ਹੈ ਉਹ ਜ਼ਰੂਰ ਭੁਗਤਾਂਗਾ।"

"ਇਲਾਜ ਹੋ ਸਕਦਾ ਹੈ ਅਤੇ ਉਹ ਇਲਾਜ ਦੱਸਣ ਲਈ ਹੀ ਤੁਹਾਡੇ ਕੋਲ ਆਈ ਹਾਂ।"

"ਬਹੁਤ ਬਹੁਤ ਧੰਨਵਾਦ! ਦੱਸੋ ਨਾ ਫਿਰ?"

"ਤੁਸੀਂ ਬਚਣਾ ਚਾਹੁੰਦੇ ਜੇ?"

"ਮੈਨੂੰ ਮਾਰਨ ਵਾਲਾ ਹੀ ਕੋਈ ਨਹੀਂ।"

"ਇਹ ਗੱਲਾਂ ਛੱਡੋ, ਸੀਰੀਅਸ (ਗੰਭੀਰ) ਹੋ ਕੇ ਸੋਚੋ। ਤੁਸੀਂ ਇਕ ਪੁਲਸ ਮੇਨ, ਸਾਰਜੈਂਟ ਦੇ ਕਾਤਲ ਹੋ।"

"ਜ਼ਾਲਮ ਦੇ ਕਾਤਲ ਹੋਣ ਦਾ ਮੈਨੂੰ ਫ਼ਖ਼ਰ ਹੈ।"

"ਪਤਾ ਨਹੀਂ ਕਿਉਂ ਮੇਰਾ ਦਿਲ ਨਹੀਂ ਮੰਨਦਾ ਕਿ ਤੁਸੀਂ ਮਰੋ। ਜਿਵੇਂ ਮੈਕਲੋਡ ਗੰਜ ਦੇ ਟਿੱਬਿਆਂ ਵਿਚ ਤੁਸੀਂ ਪਾਪਾ ਦੀ ਜਾਨ ਬਖ਼ਸ਼ ਕੇ, ਮੰਮੀ ਦੇ ਅਹਿਸਾਨ ਦਾ ਕਰਜ਼ ਚੁਕਾਇਆ, ਤਿਵੇਂ ਤੁਹਾਡੀ ਰੱਖਿਆ ਕਰ ਕੇ ਉਹ ਅਹਿਸਾਨ ਮੈਂ ਲਾਹੁਣਾ ਚਾਹੁੰਦੀ ਹਾਂ।"

"ਫਿਰ ਮੇਰੇ ਲਈ ਕੀ ਹੁਕਮ ਹੈ।"

"ਤੁਸੀਂ ਪਾਪਾ ਜੀ ਨੂੰ ਸਿਰਫ਼ ਇਹ ਆਖ ਦੇਵੋ ਕਿ –"ਮੈਂ ਨਹੀਂ ਜਾਣਦਾ ਮੈਂ ਭੰਗ ਦੀ ਤ੍ਰੰਗ ਦੇ ਲੋਰ ਵਿਚ ਕੀ ਕਰ ਬੈਠਾ ਹਾਂ। ਸਰਕਾਰ ਮੈਨੂੰ ਮਾਫ਼ ਕਰ ਦੇਵੇ?" ਬੱਸ ਇਹ ਕਹਿਣ ਤੇ ਪਾਪਾ ਤੁਹਾਡਾ ਕੇਸ ਵਾਪਸ ਲੈ ਲੈਣਗੇ, ਉਨ੍ਹਾਂ ਦਾ ਖ਼ਿਆਲ ਤੁਹਾਨੂੰ ਪੁਲੀਸ ਸਰਵਿਸ ਵਿਚ ਲੈਣ ਦਾ ਵੀ ਹੈ। ਉਨ੍ਹਾਂ ਕੋਲ ਤੁਸੀਂ ਇਨਸਪੈਕਟਰ ਹੋ ਕੇ ਕੰਮ ਕਰ ਸਕਦੇ ਹੋ। ਅਗਾਹਾਂ ਨੂੰ ਤੁਹਾਡੀ ਤਰੱਕੀ ਦਾ ਰਾਹ ਖੁਲ੍ਹਾ ਹੈ। ਜੇ ਤੁਹਾਨੂੰ ਪ੍ਵਾਨ ਹੋਵੇ ਤਾਂ ਮੈਂ ਤੁਹਾਡੇ ਨਾਲ ਸ਼ਾਦੀ ਕਰਾਉਣ ਲਈ ਪਾਪਾ ਜੀ ਨੂੰ ਰਾਜ਼ੀ ਕਰ ਲਵਾਂਗੀ। ਇੰਞ ਐਸ਼ ਨਾਲ ਜ਼ਿੰਦਗੀ ਸਰਫ ਕਰੋ। ਛੱਡੋ ਪਰੇ ਕੀ ਲੈਣਾ ਜੇ, ਇਨ੍ਹਾਂ ਭੁੱਖੇ ਨੰਗੇ ਸਰਕਾਰ ਦੇ ਬਾਗ਼ੀ ਕੂਕਿਆਂ ਤੋਂ?"

"ਮਿਸ ਸੋਫੀਆ! ਇਹ ਗੱਲਾਂ ਮੈਂ ਇਕ ਅਬਲਾ ਛੋਕਰੀ ਦੇ ਮੂੰਹੋਂ ਸੁਣ ਕੇ ਬਰਦਾਸ਼ਤ ਕਰ ਲਈਆਂ ਨੇ। ਜੇ ਕੋਈ ਹੋਰ ਕਰਦਾ ਤਦ ਪਤਾ ਨਹੀਂ ਮੈਂ ਕੀ ਕਰ ਬੈਠਦਾ। ਚੰਗਾ ਅਹਿਸਾਨ ਚੁਕਾਣ ਆਈ ਹੋ? ਕੀ ਅੱਜ ਤੀਕਰ ਕਿਸੇ ਕੂਕੇ ਨੂੰ ਆਪਣੇ ਪਾਪਾ ਤੋਂ ਮਾਫ਼ੀ ਮੰਗਦਾ ਸੁਣਿਆ ਜੇ? ਮੇਰੇ ਸਬੰਧੀ ਤੁਹਾਨੂੰ ਇਹ ਖ਼ਿਆਲ ਪੈਦਾ ਹੀ ਕਿਉਂ ਹੋਇਆ? ਇਕ ਪਾਸੇ ਸਾਰੀ ਦੁਨੀਆ ਦੀ ਦੌਲਤ ਤੇ ਰਾਜ ਹੋਵੇ, ਦੂਜੇ ਪਾਸੇ ਭੁੱਖ-ਨੰਗ ਤੇ ਕੂਕਿਆਂ ਦਾ ਮੈਲ਼ਾ ਚੁੱਕਣ ਦਾ ਕੰਮ ਕਿਉਂ ਨਾ ਹੋਵੇ, ਸਿੱਖ ਇਸ ਨੂੰ ਆਪਣੇ ਧੰਨਭਾਗ ਸਮਝ ਕੇ ਕਰੇਗਾ। ਮੈਂ ਹੈਰਾਨ ਹਾਂ, ਪਤਾ ਨਹੀਂ ਮੇਰੇ ਦਿਲ ਦੀ ਕਿਸ ਨੁੱਕਰ ਵਿਚ ਕਮਜ਼ੋਰੀ ਦਾ ਕੋਈ ਸੂਖਮ ਅੰਸ਼ ਲੁਕਿਆ ਹੋਇਆ ਹੈ, ਜਿਸ ਦੇ ਅਸਰ ਹੇਠ, ਇਹ ਨਿਕੰਮੀਆਂ ਤੇ ਬੇ-ਇਜ਼ਤ ਗੱਲਾਂ ਮੈਨੂੰ ਸੁਨਾਉਣ

ਦਾ ਤੁਹਾਨੂੰ ਹੌਸਲਾ ਪਿਆ ਹੈ। ਸੋਫੀਆ! ਜਾਓ, ਜਾ ਕੇ ਪਾਪਾ ਨੂੰ ਆਖ ਦੇਵੋ ਨਾ ਮੁੱਕਰਿਆ ਹਾਂ ਨਾ ਹੁਣ ਮੁਕਰਾਂਗਾ। ਗੋਂਦਾ ਮੈਂ ਮਾਰਿਆ ਹੈ ਅਤੇ ਜਾਣ ਬੁੱਝ ਕੇ ਮਾਰਿਆ ਹੈ। ਅੱਗੇ ਤਾਂ ਮੈਂ ਕੁਝ ਕੁਝ ਬਚਣ ਦੀਆਂ ਸਬੀਲਾਂ ਵੀ ਸੋਚ ਰਿਹਾ ਸਾਂ ਪਰ ਹੁਣ ਮੈਂ ਜੀਵਨ ਨਾਲੋਂ ਮੌਤ ਨੂੰ ਹੀ ਤਰਜੀਹ ਦਿਆਂਗਾ। ਸ਼ੁਕਰ ਹੈ, ਜੇ ਕਿਤੇ ਇਹੀ ਗੱਲਾਂ ਮੈਨੂੰ ਤੇਰੇ ਪਾਪਾ ਕਹਿ ਨਹੀਂ ਬੈਠੇ, ਤਦ ਤਾਂ ਮੇਰੇ ਕਤਲਾਂ ਦੀ ਗਿਣਤੀ ਵਿਚ ਇਕ ਵਾਧਾ ਹੋਰ ਹੋ ਜਾਂਦਾ। ਮੈਂ ਤੁਹਾਨੂੰ ਨਹੀਂ ਆਖ ਸਕਦਾ, ਸਿਰਫ਼ ਇਹ ਬੇਨਤੀ ਕਰਦਾ ਹਾਂ ਕਿ – ਮਿਸ ਸੋਫੀਆ! ਮੇਰੀ ਬਹੁਤ ਚੰਗੀ ਭੈਣ ਸੋਫੀਆ!! ਅਫਸੋਸ ਕਿ ਮੈਂ ਤੇਰੀ ਕਿਸੇ ਵੀ ਆਗਿਆ ਦਾ ਪਾਲਣਾ ਨਹੀਂ ਕਰ ਸਕਦਾ। ਇਸ ਲਈ ਆਪਣੇ ਇਸ ਬੇਵਕੂਫ ਤੇ ਪਾਗ਼ਲ ਵੀਰ ਤੇ ਤਰਸ ਕਰ ਕੇ ਜਲਦੀ ਤੋਂ ਜਲਦੀ ਉੱਠ ਕੇ ਚਲੀ ਜਾਹ! ਕਿਤੇ ਮੇਰੇ ਜ਼ਬਤ ਦਾ ਹੜ੍ਹ ਸਬਰ ਦੀ ਹੱਦ ਟੱਪ ਕੇ ਸੱਚਮੁੱਚ ਹੀ ਤੇਰੇ ਪਾਪਾ ਦਾ ਕਿਹਾ ਪੂਰਾ ਕਰ ਕੇ ਕੋਈ ਬੇਵਕੂਫੀ ਨਾ ਕਰ ਬੈਠੇ। ਜਾਓ! ਜਲਦੀ ਚਲੇ ਜਾਓ!"

"ਕੀ ਇਹ ਤੁਹਾਡਾ ਆਖ਼ਰੀ ਫ਼ੈਸਲਾ ਹੈ। ਚੰਗੀ ਤਰ੍ਹਾਂ ਸੋਚ ਲਓ। ਇਕ ਪਾਸੇ ਲਾ-ਜਵਾਬ, ਬੇਹਤਰੀਨ ਹੁਸਨ ਹੈ, ਇਜ਼ਤ ਹੈ, ਦੂਜੇ ਪਾਸੇ ਜਿਹਲ ਹੈ, ਭੁੱਖ ਨੰਗ ਹੈ ਅਤੇ ਫਾਂਸੀ ਹੈ।"

"ਮੈਂ ਜੋ ਕਹਿਣਾ ਸੀ ਉਹ ਚੰਗੀ ਤਰ੍ਹਾਂ ਸੋਚ ਕੇ ਹੀ ਕਿਹਾ ਹੈ। ਇਕ ਪਾਸੇ ਧਰਮ ਹੈ, ਈਮਾਨ ਹੈ, ਦੂਜੇ ਪਾਸੇ ਧਰਮ ਤੋਂ ਖਿਲਾਫ ਹੁਸਨ ਹੈ। ਇਕ ਪਾਸੇ ਕੌਮ ਲਈ ਕਾਇਮ ਰਹਿਣ ਵਾਲੀ ਸ਼ਹਾਦਤ ਹੈ, ਦੂਜੇ ਪਾਸੇ ਚਾਰ ਦਿਨ ਦੀ ਕੂੜੀ ਸ਼ੁਹਰਤ ਅਤੇ ਸਦਾ ਨਾ ਰਹਿਣ ਵਾਲੀ ਭੈਣ ਦੌਲਤ ਹੈ। ਮੈਨੂੰ ਨਾ ਈਮਾਨ-ਹੀਣ ਦੌਲਤ ਦੀ ਲੋੜ ਹੈ, ਨਾ ਧਰਮਹੀਣ ਹੁਸਨ ਦੀ। ਮੈਂ ਮੌਤ ਮਹਿਬੂਬਾ ਨੂੰ ਪਿਆਰ ਗਲਵੱਕੜੀ ਪਾ ਕੇ ਦੇਸ਼ ਆਜ਼ਾਦੀ ਲਈ ਮਰਨ ਨੂੰ ਸਦੀਵੀ ਜ਼ਿੰਦਗੀ ਸਮਝ ਆਲਿੰਗਨ ਕਰਨਾ ਚਾਹੁੰਦਾ ਹਾਂ ਪਰ ਪਤਾ ਨਹੀਂ ਮੇਰੀ ਇਹ ਮੌਤ ਮਾਸ਼ੂਕਾ ਮੈਨੂੰ ਕਿਉਂ ਨਹੀਂ ਅਪਨਾ ਰਹੀ? ਮੈਨੂੰ ਆਸਾਰ ਨਜ਼ਰ ਆ ਰਹੇ ਹਨ ਕਿ ਸ਼ਾਇਦ ਮੇਰੀ ਇਸ ਵਾਰ ਦੀ ਖ਼ਾਹਸ਼ ਵੀ ਪੂਰੀ ਨਾ ਹੋ ਸਕੇ! ਕਿਉਂਕਿ ਸ਼ਗਨ ਨਹੀਂ ਚੰਗੇ ਹੋ ਰਹੇ, ਮਿੱਸ ਸੋਫੀਆ!"

"ਮਿਸ ਸੋਫੀਆ! ਜਿਸ ਮੌਤ ਤੋਂ ਤੇਰੇ ਪਾਪਾ ਜਿਹੇ ਲੋਕ ਡਰਦੇ ਨਾਂ ਨਹੀਂ ਲੈਣਾ ਚਾਹੁੰਦੇ, ਮੈਂ ਉਸ ਦੀ ਇੰਤਜ਼ਾਰ ਕਰ ਰਿਹਾ ਹਾਂ ਅਤੇ ਕਈ ਵਾਰ ਉਸ ਕੋਲ ਪੁੱਜਣ ਦਾ ਹੰਭਲਾ ਮਾਰ ਚੁੱਕਾ ਹਾਂ। ਪਤਾ ਨਹੀਂ ਉਹ ਮੇਰੇ ਕੋਲੋਂ ਡਰਦੀ ਕਿਉਂ ਅਗਾਹਾਂ ਨੱਸ ਰਹੀ ਹੈ? ਹੁਣ ਮੈਂ ਮਰਾਂਗਾ, ਜ਼ਰੂਰ ਮਰਾਂਗਾ ਅਤੇ ਜ਼ਰੂਰ ਹੀ ਮਰਾਂਗਾ। ਜਾਓ ਆਪਣੇ ਪਾਪਾ ਨੂੰ ਜਾ ਆਖੋ ਕਿ ਉਹ ਬੇ-ਫਿਕਰੀ ਨਾਲ ਸੌਣ, ਮੈਂ ਸੈਸ਼ਨ ਅੱਗੇ ਮੁੱਕਰਾਂਗਾ ਨਹੀਂ ਕਿ ਗੋਂਦਾ ਮੈਂ ਨਹੀਂ ਮਾਰਿਆ। ਜਾਓ! ਵਾਸਤਾ ਜੇ ਭਗਵਾਨ

ਦਾ, ਮੈਨੂੰ ਹੋਰ ਨਾ ਕਲਪਾਓ।"

"ਚੰਗਾ ਮੈਂ ਜਾ ਰਹੀ ਹਾਂ ਅਤੇ ਇਕ ਵਾਰ ਫਿਰ ਆਖਦੀ ਪਈ ਜੇ ਕਿ ਇਸ ਸਮੇਂ ਨੂੰ ਯਾਦ ਕਰ ਕੇ ਤੁਸੀਂ ਪਛਤਾਓਗੇ। ਫਿਰ ਨਾ ਮੇਰਾ ਵੱਸ ਚੱਲੇਗਾ, ਨਾ ਹੀ ਪਾਪਾ ਜਾਂ ਕਿਸੇ ਹੋਰ ਦਾ। ਜੇ ਮਰਨਾ ਹੀ ਚਾਹੁੰਦੇ ਜੇ ਤਾਂ ਜ਼ਰੂਰ ਮਰੋ, ਮੈਨੂੰ ਕੀ? ਮੇਰੀ ਜਾਣੇ ਬਲਾ।"

ਇਹ ਆਖ ਮਿਸ ਸੋਫੀਆ ਹਨੇਰੀ ਵਾਂਗ ਹੀਣਤ ਜਿਹੀ ਭਾਵਨਾ ਤੇ ਨਾਕਾਮਯਾਬੀ ਨੂੰ ਨਾਲ ਲਈ ਮੇਰੇ ਦਫ਼ਤਰ ਵੱਲ ਨੂੰ ਉੱਠ ਤੁਰੀ। ਪਰ ਉਸ ਦੇ ਪੈਰ ਮਣ ਮਣ ਦੇ ਭਾਰੇ ਹੋ ਗਏ ਸਨ। ਓਹ ਮਸਾਂ ਹੀ ਕਦਮ ਪੁੱਟ ਰਹੀ ਸੀ। ਮੈਂ ਇਹ ਸਾਰੀ ਗੱਲ ਬੜੀ ਹੈਰਾਨੀ ਨਾਲ ਸੁਣੀ ਸੀ ਅਤੇ ਸੋਚ ਰਿਹਾ ਸਾਂ ਕਿ, ਕਿੱਡਾ ਜ਼ਬਤ ਤੇ ਸਬਰ ਹੈ ਇਸ ਅਸਭਿਅ ਕੂਕੇ ਵਿਚ। ਇਹ ਜਾਂ ਤਾਂ ਨਪੁੰਸਕ ਤੇ ਨਾਮਰਦ ਹੈ, ਜਾਂ ਫਿਰ ਅੱਵਲ ਦਰਜੇ ਦਾ ਬੇਵਕੂਫ਼। ਇਹ ਪਾਗ਼ਲ ਪਿਆਰ ਤੇ ਹੁਸਨ ਦੀ ਕਦਰ ਕੀ ਜਾਣੇ। ਕਾਸ਼! ਕਦੀ ਸੋਫੀਆ ਇਕ ਪਿਆਰ ਭਰੀ ਤੱਕਣੀ ਮੇਰੇ ਵੱਲ ਤੱਕੇ!! ਮੈਂ ਉਸ ਦੇ ਰਾਹ ਵਿਚ ਅੱਖੀਆਂ ਵਿਛਾ ਦਿਆਂ। ਉਸ ਦੇ ਕੁੱਤਿਆਂ ਦੀ ਖ਼ਿਦਮਤਗਾਰੀ ਧੰਨਭਾਗ ਸਮਝ ਕੇ ਕਰਾਂ। ਕੀ ਉਹ ਸੱਚਮੁੱਚ ਹੀ ਇਸ ਪਾਗ਼ਲ ਨੂੰ ਪਿਆਰਦੀ ਹੈ? ਨਹੀਂ! ਨਹੀਂ!! ਇਹ ਪਿਉ ਧੀ ਦੀ ਕੋਈ ਰਾਜਸੀ ਭੇਦ ਭਰੀ ਨੀਤੀ ਸੀ, ਚਾਲ ਸੀ। ਤਦ ਕੀ ਇਹ ਇਸਦੀ ਚਾਲ ਵਿਚ ਨਹੀਂ ਫਸਿਆ? ਤਦ ਤਾਂ ਇਹ ਬਹੁਤ ਹੀ ਸਿਆਣਾ ਤੇ ਦੂਰ-ਅੰਦੇਸ਼ ਹੈ। ਜੋ ਕੰਮ ਪਿਉ ਕੋਲੋਂ ਜਬਰ, ਤਸ਼ੱਦਦ ਤੇ ਜ਼ੁਲਮ ਕਰਨ ਤੇ ਨਹੀਂ ਸੀ ਹੋ ਸਕਿਆ, ਉਹ ਲਾਲਚ ਤੇ ਹੁਸਨ ਦਾ ਚੋਗਾ ਖਿਲਾਰ ਕੇ ਧੀ ਕਰਨ ਲਈ ਆਈ ਸੀ, ਪਰ 'ਬਹੁਤ ਬੇ-ਆਬਰੂ ਹੋ ਕਰ ਤੇਰੇ ਕੂਚੇ ਸੇ ਹਮ ਨਿਕਲੇ।'

ਪਤਾ ਨਹੀਂ ਅਜੇ ਮੈਂ ਹੋਰ ਕਿੰਨਾ ਚਿਰ ਇਨ੍ਹਾਂ ਖ਼ਿਆਲਾਂ ਵਿਚ ਗ਼ਲਤਾਨ ਰਹਿਣਾ ਸੀ ਕਿ ਅਚਾਨਕ ਮੇਰੇ ਕੰਨਾਂ ਵਿਚ ਜ਼ੋਰ ਦੀ ਆਵਾਜ਼ ਪਈ –

"ਫੜੋ! ਫੜੋ!! ਗਜ਼ਬ ਹੋ ਗਿਆ, ਮਿੱਸ ਸੋਫੀਆ ਤੇ ਕਿਸੇ ਪਾਗ਼ਲ ਕੈਦੀ ਨੇ ਹਮਲਾ ਕਰ ਦਿੱਤਾ ਹੈ।" ਇਹ ਇਕ ਵਾਰਡਰ ਦੀ ਆਵਾਜ਼ ਸੀ।

## 8

ਮੈਂ ਨੱਸਿਆ ਨੱਸਿਆ ਗਿਆ। ਸੋਫੀਆ ਬੇ-ਹੋਸ਼ ਪਈ ਸੀ ਅਤੇ ਉਸ ਦੇ ਨੇੜੇ ਹੀ ਅੜਬੰਗੀ 'ਸੱਜਣ' ਡਾਕੂ ਨੂੰ ਜੱਫੀ ਪਾਈ ਖਲੋਤਾ ਸੀ। ਅੜਬੰਗੀ ਦੇ ਮੋਢੇ ਵਿਚੋਂ ਖ਼ੂਨ ਦਾ ਫੁਹਾਰਾ ਵਹਿ ਰਿਹਾ ਸੀ ਜਿਸ ਨਾਲ ਉਸ ਦੇ ਕਪੜੇ ਅਨਾਰ ਦੇ ਫੁੱਲ ਜਿਹੇ ਲਾਲ ਸੂਹੇ ਹੋ ਰਹੇ ਸਨ। ਮੈਂ ਸਭ ਤੋਂ ਪਹਿਲਾਂ ਜਲਦੀ ਨਾਲ ਡਾਕਟਰ ਨੂੰ ਸੱਦਿਆ ਅਤੇ 'ਸੱਜਣ' ਨੂੰ ਫੜ ਕੇ ਤੇ ਬੇੜੀ ਲਾ ਕੇ ਵੱਖਰਾ ਡੱਕ ਦਿੱਤਾ। ਡਾਕਟਰ ਨੇ

ਸੋਫੀਆ ਨੂੰ ਵੇਖ ਕੇ ਕਿਹਾ, 'ਖ਼ਤਰੇ ਦੀ ਕੋਈ ਗੱਲ ਨਹੀਂ। ਅਚਾਨਕ ਹਮਲਾ ਹੋ ਜਾਣ ਕਰ ਕੇ ਹਾਦਸੇ ਨਾਲ ਗਸ਼ੀ ਆ ਗਈ ਹੈ, ਜੋ ਹੁਣੇ ਠੀਕ ਹੋ ਜਾਇਗੀ।' ਡਾਕਟਰ ਸੋਫੀਆ ਨੂੰ ਹੋਸ਼ ਵਿਚ ਲਿਆਉਣ ਦਾ ਉਪਰਾਲਾ ਕਰਨ ਲੱਗਾ। ਥੋੜ੍ਹੀ ਦੇਰ ਮਗਰੋਂ ਸੋਫੀਆ ਨੂੰ ਹੋਸ਼ ਆ ਗਈ। ਉਸ ਅੜਬੰਗੀ ਵੱਲ ਵੇਖ ਕੇ ਹੈਰਾਨੀ ਨਾਲ ਕਿਹਾ, "ਹੈਂ! ਮੈਂ ਤਾਂ ਇਨ੍ਹਾਂ ਨੂੰ ਅਜੇ ਹੁਣੇ ਚੰਗੇ ਭਲੇ ਛੱਡ ਕੇ ਆਈ ਸਾਂ, ਇਤਨੀ ਜਲਦੀ ਜ਼ਖ਼ਮੀ ਕਿਸ ਕਰ ਦਿੱਤਾ?"

ਇਸ ਦੇ ਨਾਲ ਹੀ ਉਸ ਨੂੰ ਸਾਰੀ ਗੱਲ ਯਾਦ ਆ ਗਈ ਕਿ ਕਿਵੇਂ ਟੁਰੀ ਜਾ ਰਹੀ ਉੱਤੇ ਅਚਾਨਕ ਇਕ ਕੈਦੀ ਨੇ ਹਮਲਾ ਕੀਤਾ, ਜਿਸ ਤੋਂ ਬਚਾਉਣ ਲਈ ਅੜਬੰਗੀ ਬਿਜਲੀ ਜਿਹੀ ਫੁਰਤੀ ਨਾਲ ਵਿਚਕਾਰ ਆ ਖਲੋਤਾ ਸੀ ਅਤੇ ਮੈਨੂੰ ਬਚਾਇਆ ਤੇ ਆਪ ਜ਼ਖ਼ਮੀ ਹੋ ਗਿਆ।

ਉਹ ਬਹੁਤ ਹੀ ਹਲੀਮੀ ਨਾਲ ਤੇ ਤਰਲੇ ਭਰੇ ਲਹਿਜੇ ਵਿਚ ਬੋਲੀ,"ਡਾਕਟਰ! ਜਲਦੀ ਨਾਲ ਇਸ ਦਾ ਖ਼ੂਨ ਬੰਦ ਕਰ ਕੇ ਪੱਟੀ ਕਰੋ ਤੇ ਮੇਰਾ ਫ਼ਿਕਰ ਨਾ ਕਰੋ, ਮੈਂ ਹੁਣ ਕਾਫ਼ੀ ਹੱਦ ਤਕ ਠੀਕ ਹਾਂ। ਜੇ ਇਹ ਵਿਚਕਾਰ ਨਾ ਆ ਖਲੋਂਦਾ, ਤਦ ਮੈਂ ਨਹੀਂ ਸਾਂ ਬਚ ਸਕਦੀ। ਇਹ ਇਨਸਾਨ ਦੇ ਰੂਪ ਵਿਚ ਫਰਿਸ਼ਤਾ ਹੈ, ਫਰਿਸ਼ਤਾ! ਮੈਂ ਇਸ ਨੂੰ ਬਚਾਉਣ ਆਈ ਆਪ ਇਸ ਦੇ ਹੱਥੋਂ ਬਚ ਕੇ ਜਾ ਰਹੀ ਹਾਂ। ਅੱਜ ਇਸ ਦਾ ਇਹ ਇਕ ਹੋਰ ਅਹਿਸਾਨ ਮੇਰੇ ਸਿਰ ਹੋ ਗਿਆ ਹੈ। ਮੈਨੂੰ ਹਾਲਾਂ ਤਕ ਸਮਝ ਹੀ ਨਹੀਂ ਆ ਰਹੀ ਕਿ ਇਸ ਦਾ ਇਹ ਅਹਿਸਾਸਨ ਮੈਂ ਕਿਵੇਂ ਲਾਹਾਂਗੀ!

ਡਾਕਟਰ ਨੇ ਜਦ ਅੜਬੰਗੀ ਦਾ ਮੋਢਾ ਵੇਖਿਆ ਤਾਂ ਉਸ ਵਿਚ ਦੋ ਇੰਚ ਗਹਿਰਾ ਜ਼ਖ਼ਮ ਸੀ।

ਗੱਲ ਇਹ ਹੋਈ ਕਿ ਅੜਬੰਗੀ ਦੇ ਨਾਲ ਲੱਗਦੀ ਹੀ ਸੱਜਣ ਡਾਕੂ ਦੀ ਕੋਠੀ ਸੀ। ਸੋਫੀ ਤੇ ਅੜਬੰਗੀ ਦੀਆਂ ਉਸ ਸਾਰੀਆਂ ਗੱਲਾਂ ਸੁਣੀਆਂ ਸਨ। ਜਦ ਉਸ ਨੂੰ ਪਤਾ ਲੱਗਾ ਕਿ ਇਹ ਬਰਟਨ ਸਾਹਿਬ ਦੀ ਕੁੜੀ ਹੈ, ਤਦ ਪਤਾ ਨਹੀਂ ਉਸ ਦੇ ਸਿਰ ਤੇ ਕੀ ਭੂਤ ਸਵਾਰ ਹੋ ਗਿਆ, ਉਹ ਨੱਸ ਕੇ ਸੋਫ਼ੀ ਦੇ ਗਲ ਜਾ ਪਿਆ। ਇਸ ਦਾ ਭਾਵ ਤਾੜ ਅੜਬੰਗੀ ਵੀ ਮਗਰ ਉੱਠ ਨੱਸਾ। ਸੱਜਣ ਨੇ ਜਦ ਆਪਣੀ ਲੋਹੇ ਦੀ ਬਾਟੀ, ਜਿਸ ਦੇ ਕੰਢੇ ਕਾਫ਼ੀ ਤਿੱਖੇ ਸਨ, ਸੋਫੀ ਦੇ ਮਾਰਨ ਲੱਗਾ ਤਾਂ ਅੜਬੰਗੀ ਝਟ ਪਟ ਸੋਫੀ ਤੇ ਸੱਜਣ ਦੇ ਵਿਚਕਾਰ ਆ ਗਿਆ। ਸੱਜਣ ਦੀ ਪੂਰੇ ਜ਼ੋਰ ਨਾਲ ਉਲਾਰੀ ਬਾਟੀ ਅੜਬੰਗੀ ਦੇ ਮੋਢੇ ਵਿਚ ਜਾ ਵੱਜੀ। ਸੋਫੀ ਬਾਲ ਬਾਲ ਬਚ ਗਈ, ਪਰ ਅੜਬੰਗੀ ਦੇ ਦੋ ਇੰਚ ਗਹਿਰਾ ਜ਼ਖ਼ਮ ਹੋ ਗਿਆ। ਜੇ ਕਿਤੇ ਇਹ ਸੋਫੀ ਦੇ ਲੱਗ ਜਾਂਦੀ, ਜੇ ਉਹ ਮਰਦੀ ਨਾ ਵੀ, ਤਾਂ ਵੀ ਖ਼ਤਰੇ ਵਿਚ ਜ਼ਰੂਰ ਪੈ ਜਾਂਦੀ।

ਸੱਜਣ ਨਾਲ ਬਰਟਨ ਨੇ ਪੁਜ ਕੇ ਜ਼ੁਲਮ ਕੀਤਾ ਸੀ, ਜਿਸ ਦਾ ਬਦਲਾ ਉਹ

ਸੋਫੀ ਤੋਂ ਲੈਣ ਲਗਾ ਸੀ। ਉਸ ਆਪਣੇ ਬਿਆਨ ਵਿਚ ਕਿਹਾ ਵੀ ਹੈ ਕਿ –"ਮੈਂ ਬਰਟਨ ਤੋਂ ਬਦਲਾ ਲੈਣ ਲਈ ਹੀ ਸੋਫੀ ਤੇ ਹਮਲਾ ਕੀਤਾ ਸੀ।" ਉਸ ਅੜਬੰਗੀ ਨੂੰ ਭਰੇ ਹੋਏ ਗਲੇ ਤੇ ਡਾਢੇ ਦੁਖ ਨਾਲ ਕਿਹਾ ਸੀ ਕਿ –

"ਮੈਨੂੰ ਤੇ ਇਸ ਪਾਗਲ ਕੂਕੇ ਤੇ ਗੁਸਾ ਆਉਂਦਾ ਹੈ, ਜਿਸ ਦੁਸ਼ਮਣ ਦੀ ਕੁੜੀ ਨੂੰ ਜਿਹੜੀ ਇਸ ਤੋਂ ਪਿਆਰ ਭੀਖ ਮੰਗਣ ਆਈ ਨੂੰ ਨਾ ਕੇਵਲ ਇਸ ਨੇ ਸੱਖਣੀ ਹੀ ਪਰਤਾਇਆ, ਸਗੋਂ ਮੇਰੇ ਤੇ ਉਸ ਦੇ ਵਿਚਕਾਰ ਆ ਕੇ ਮੇਰੀ ਸੱਧਰ ਨੂੰ ਪੂਰਾ ਨਾ ਹੋਣ ਦਿੱਤਾ। ਸਚਮੁਚ ਹੀ ਇਹ ਜਾਂ ਤਾਂ ਨਪੁੰਸਕ ਹੈ ਜਾਂ ਸਉਦਾਈ ਹੈ। ਇਸ ਬੇ-ਗ਼ੈਰਤ ਨੇ ਆਪ ਕੁਝ ਨਹੀਂ ਸੀ ਕਰਨਾ ਤਦ ਮੈਨੂੰ ਤਾਂ ਬਦਲਾ ਲੈ ਲੈਣ ਦਿੰਦਾ! ਜੇ ਇਹ ਵਿਚਕਾਰ ਨਾ ਆ ਖਲੋਂਦਾ ਤਦ ਮੈਂ ਇਸ ਮੋਮਣੀ ਜਹੀ ਨੂੰ ਮਾਰ ਕੇ ਆਪਣਾ ਕਲੇਜਾ ਤਾਂ ਠੰਡਾ ਕਰ ਲੈਂਦਾ!

"ਮੈਂ ਬਿਲਕੁਲ ਨਿਰਦੋਸ਼ ਤੇ ਨਿਰ-ਅਪਰਾਧ ਹਾਂ। ਸ਼ਰੀਕਾਂ ਦੇ ਚੁਕੇ ਚੁਕਾਏ ਠਾਣੇਦਾਰ ਨੇ ਜੋ ਮੇਰੇ ਨਾਲ ਲਗਦਾ ਸੀ ਕਿਉਂਕਿ ਇਕ ਖ਼ਾਸ ਰੁਝੇਵੇਂ ਕਰਕੇ ਮੈਂ ਉਸ ਨੂੰ ਆਪਣੀ ਘੋੜੀ ਨਹੀਂ ਸਾਂ ਦੇ ਸਕਿਆ, ਜਿਸ ਮੇਰੇ ਖਿਲਾਫ਼ ਬਰਟਨ ਦੇ ਕੰਨ ਭਰ ਕੇ ਮੈਨੂੰ ਡਕੈਤੀ ਵਿਚ ਲਿਆ ਫਸਾਇਆ, ਡਾਕਾ ਤਾਂ ਇਕ ਪਾਸੇ ਰਿਹਾ, ਮੈਂ ਤਾਂ ਕਿਸੇ ਦੂਜੇ ਦੀ ਪੈਲੀ ਵਿਚੋਂ ਕਦੀ ਪੱਠਾ ਵੀ ਨਹੀਂ ਛੇੜਿਆ। ਆਹ! ਮੈਨੂੰ ਜਦ ਆਪਣੇ ਬੱਚੇ ਯਾਦ ਆਉਂਦੇ ਨੇ ਕਲੇਜੇ ਵਿਚ ਰੁੱਗ ਭਰਿਆ ਜਾਂਦਾ ਹੈ। ਮੇਰੀ ਵੀ ਇਸ ਜੇਡੀ ਇਕ ਜੁਆਨ ਕੁੜੀ ਹੈ ਜਿਸ ਦਾ ਮੈਂ ਵਿਆਹ ਧਰਿਆ ਹੋਇਆ ਸੀ। ਪਰ ਇਸ ਬੇ-ਰਹਮਿ ਤੇ ਬੇ-ਤਰਸ ਬਰਟਨ ਨੇ ਸਿਰੇ ਨਾ ਚੜ੍ਹਾਉਣ ਦਿੱਤਾ। ਨਿਰਦੋਸ਼ ਨੂੰ ਬੰਨ੍ਹ ਆਂਦਾ।" ਸੱਜਣ ਨੇ ਵਿੱਥਿਆ ਦੱਸੀ।

"ਭਰਾ ਮੇਰਿਆ, ਇਸ ਬਦੇਸ਼ੀ ਤੇ ਜ਼ਾਲਮ ਹਕੂਮਤ ਦੇ ਜ਼ੁਲਮ ਸਾਨੂੰ ਸ਼ਾਂਤੀ ਨਾਲ ਬ੍ਰਦਾਸ਼ਤ ਕਰਨੇ ਚਾਹੀਦੇ ਹਨ। ਸਾਡੀਆਂ ਆਹਾਂ ਇਸ ਦੀਆਂ ਜੜ੍ਹਾਂ ਪੁਟ ਕੇ ਖਾਰੇ ਸਮੁੰਦਰ ਵਿਚ ਸੁੱਟ ਕੇ ਗਰਕ ਕਰਨਗੀਆਂ। ਮੇਰੇ ਵੱਲ ਤੱਕ, ਇਸ ਮੈਨੂੰ 17 ਵਾਰ ਪਹਿਲਾਂ ਵੀ ਬੰਨ੍ਹਣ ਦਾ ਜਤਨ ਕੀਤਾ ਹੈ ਪਰ ਵਾਲ ਵੀ ਵਿੰਗਾ ਨਹੀਂ ਕਰ ਸਕਿਆ। ਐਤਕਾਂ ਵੀ ਮੈਂ ਬਰੀ ਹੋਣਾ ਹੈ। ਇਸ ਦੇ ਮੂੰਹ ਵਿਚ ਖੇਹ ਦੇ ਕੇ ਬਰੀ ਹੋਣਾ ਹੈ, ਮੈਂ ਨ ਨਿਪੁੰਸਕ ਹਾਂ ਤੇ ਨਾ ਹੀ ਕਮਲਾ ਹਾਂ, ਮੈਂ ਆਪਣੇ ਸਤਿਗੁਰੂ ਦੇ ਹੁਕਮ ਦੀ ਪਾਲਣਾ ਕਰਦਾ ਹਾਂ ਕਿ "ਪਰਾਈ ਧੀ ਭੈਣ ਆਪਣੀ ਧੀ ਭੈਣ ਜਾਣਨੀ।"

"ਮੇਰੀ ਧਾਰਮਿਕ ਉਚਤਾ ਮੈਨੂੰ ਕਿਸੇ ਗੈਰ ਕੌਮ ਦੀ ਵਰਣ-ਸ਼ੰਕਰ ਕੁੜੀ ਨਾਲ ਸੰਜੋਗ ਕਰਨ ਦੀ ਆਗਿਆ ਨਹੀਂ ਦਿੰਦੀ। ਮੈਂ ਕਿਸੇ ਨਾ ਕਿਸੇ ਰੂਪ ਵਿਚ ਇਸ ਨੂੰ ਆਪਣਾ ਪਿਆਰ ਦੇ ਸਕਦਾ ਹਾਂ, ਪਰ ਸਰੀਰ ਨਹੀਂ, ਕਿਉਂਕਿ ਸਰੀਰ ਮੇਰਾ ਨਹੀਂ। ਇਹ ਮੇਰੀ ਕੌਮ ਦਾ, ਮੇਰੇ ਗੁਰੂ ਦਾ ਹੈ, ਉਨ੍ਹਾਂ ਦੀ ਇਮਾਨਤ ਵਿਚ ਖਿਆਨਤ

ਕਰਨਾ ਮੇਰੇ ਵੱਸ ਦੀ ਗੱਲ ਨਹੀਂ। ਜਿਸ ਨਾਲ ਮੈਂ ਅਜੇ ਤੀਕ ਸਿੱਧੀ ਤਰ੍ਹਾਂ ਗੱਲ ਵੀ ਨਹੀਂ ਕੀਤੀ; ਉਸ ਦੀ ਗੁਲਾਮੀ ਨੂੰ ਮੈਂ ਕਿਸੇ ਵੀ ਕੀਮਤ ਤੇ ਨਹੀਂ ਜਰ ਸਕਦਾ। ਸਬ-ਇਨਸਪੈਕਟਰ ਹੋਵਾਂ ਜਾਂ ਇਨਸਪੈਕਟਰ, ਰਵ੍ਹਾਂਗਾ ਤਾਂ ਇਸ ਦੇ ਪਾਪਾ ਦੀ ਗੁਲਾਮੀ ਵਿਚ ਹੀ ਨਾ। ਜਿਸ ਦੇ ਆਉਣ ਤੇ ਹੁਣ ਮੈਂ ਉਠ ਕੇ ਨਹੀਂ ਖਲੋਂਦਾ, ਉਸ ਦਾ ਗ਼ੁਲਾਮ ਬਣ ਕੇ ਉਸੇ ਨੂੰ ਫਿਰ ਨਿਊਂ ਨਿਊਂ ਸਲਾਮਾਂ ਨਹੀਂ ਕਰਾਂਗਾ? ਅਤੇ ਹਜ਼ੂਰ ਆਖ ਕੇ ਘੰਟਿਆਂ ਬਧੀ ਉਸ ਦੇ ਹੁਕਮ ਦੀ ਇੰਤਜ਼ਾਰ ਵਿਚ ਨਹੀਂ ਖਲੋਵਾਂਗਾ? ਸਤਿਗੁਰੂ ਸਾਹਿਬ ਛਡ ਕੇ ਇਸ ਕਮੀਨੇ ਬੰਦੇ ਦਾ ਗੋਲਾ ਬਣਾਂ? ਇਹ ਮੇਰੇ ਵੱਸ ਦਾ ਰੋਗ ਨਹੀਂ।

"ਭਰਾ ਜੀ! ਤੁਸੀਂ ਮਰਦ ਤੇ ਸੂਰਮੇ ਹੋ, ਤੁਹਾਡਾ ਕੰਮ ਇਸ ਅਬਲਾ ਤੇ ਵਾਰ ਕਰਨਾ ਨਹੀਂ, ਉਸ ਦੀ ਰਖਿਆ ਕਰਨਾ ਹੈ। ਪਿਉ ਦਾ ਬਦਲਾ ਧੀ ਤੋਂ ਲੈਣਾ ਸੂਰਮੇ ਦਾ ਕੰਮ ਨਹੀਂ। ਸਾਡੀ ਜਿਤ ਇਸੇ ਵਿਚ ਹੈ ਕਿ ਸਬਰ, ਸ਼ਾਂਤੀ ਅਤੇ ਅਹਿੰਸਾ ਨਾਲ ਇਸ ਹਿੰਸਕ ਭੂਤਨੇ ਦਾ ਮੁਕਾਬਲਾ ਕਰੀਏ। ਮੈਂ ਤੇ ਅੱਜ ਆਪਣੇ ਆਪ ਨੂੰ ਵਡਭਾਗਾ ਤੇ ਕਾਮਯਾਬ ਸਮਝਦਾ ਹਾਂ। ਅੱਜ ਮੇਰੇ ਵਰਗਾ ਜੇਤੂ ਹੋਰ ਕੌਣ ਹੋ ਸਕਦਾ ਹੈ? ਇਸ ਤੋਂ ਬਾਹਲੀ ਫ਼ਤਹ ਮੇਰੇ ਸਤਿਗੁਰੂ ਰਾਮ ਸਿੰਘ ਜੀ ਦੀ ਹੋਰ ਕੀ ਹੋ ਸਕਦੀ ਹੈ ਕਿ ਦੁਸ਼ਮਣ ਦੀ ਕੁੜੀ, ਉਸ ਦੇ ਇਕ ਅਦਨੇ ਜਿਹੇ ਮੂਰਖ ਜੱਟ, ਜਿਸ ਦਾ ਮਸ਼ਹੂਰ ਨਾਂ ਹੀ "ਅੜਬੰਗੀ" ਹੈ ਸੇਵਕ ਕੋਲ ਪਿਆਰ ਭਿਖਿਆ ਮੰਗਣ ਜਿਹਲ ਵਿਚ ਤੁਰ ਕੇ ਆਵੇ, ਅਗੋਂ ਨਾ ਕੇਵਲ ਖਰੈਤ ਵਲੋਂ ਹੀ ਜਵਾਬ ਮਿਲੇ, ਸਗੋਂ ਕਾਸਾ ਵੀ ਭਨਾ ਕੇ ਜਾਇ! ਜੇ ਮੈਂ ਉਸ ਦੀ ਗੱਲ ਮੰਨ ਕੇ, ਉਸ ਦੇ ਸ਼ਬਦ ਤੇ ਹੁਸਨ ਜਾਲ ਵਿਚ ਫਸ ਜਾਂਦਾ, ਤਦ ਉਸ ਦੀ ਜਿਤ ਸੀ, ਉਸ ਦੇ ਜ਼ਾਲਮ ਤੇ ਜਾਬਰ ਪਿਉ ਦੀ ਜਿਤ ਸੀ, ਅੰਗਰੇਜ਼ ਦੀ ਬ੍ਰਿਟਿਸ਼ ਸਾਮਰਾਜ ਦੀ ਜਿਤ ਸੀ। ਜੇ ਮੈਂ ਮਰ ਜਾਂਦਾ ਤਦ ਇਹ ਹਾਰ ਇਕੱਲੇ ਅੜਬੰਗੀ ਜੱਟ ਦੀ ਨਹੀਂ ਸੀ, ਆਜ਼ਾਦੀ ਦੇ ਪਹਿਲੇ ਅਵਤਾਰ, ਮੇਰੇ ਚੀਨੀ ਵਾਲੇ ਸ਼ਹਿਨਸ਼ਾਹ ਦੀ ਹਾਰ ਸੀ। ਹਿੰਦੀ ਕੌਮ ਦੀ ਹਾਰ ਸੀ। ਦੇਸ਼ ਦੀ, ਦੇਸ਼ ਦੇ ਸ੍ਵੈ-ਅਭਿਮਾਨ ਦੀ ਹਾਰ ਸੀ। ਜਿਸ ਦੇ ਬਦਲੇ ਇਸ ਹੱਡ-ਚੰਮ ਦੀ ਬਿਨਸਨ ਹਾਰ ਚਿੱਟ-ਚਮੜੀ ਕੁੜੀ ਅਤੇ 'ਥਾਣੇਦਾਰੀ' ਤੇ ਇਕ ਪਾਸੇ ਰਹੀ, ਸਾਰੇ ਯੋਰਪ, ਸਾਰੇ ਬ੍ਰਿਟਿਸ਼ ਸਾਮਰਾਜ ਇਕ ਕਾਣੀ ਕੌਡੀ ਦੇ ਮੁੱਲ ਦੇ ਵੀ ਨਹੀਂ। ਦੇਸ਼ ਦੇ ਵੱਕਾਰ ਤੋਂ ਦੋ ਜਹਾਨ ਦੀ ਬਾਦਸ਼ਾਹਤ ਕੁਰਬਾਨ ਕੀਤੀ ਜਾ ਸਕਦੀ ਹੈ, ਮਰਨ ਦਾ ਡਰ ਤਾਂ ਮੇਰਾ ਉਸੇ ਦਿਨ ਲੱਥ ਗਿਆ ਸੀ, ਜਿਸ ਦਿਨ ਮੇਰੇ ਸਤਿਗੁਰੂ ਰਾਮ ਸਿੰਘ ਨੇ ਮੇਰੇ ਕੰਨ ਵਿਚ, ਆਜ਼ਾਦੀ ਦਾ ਮਹਾਂ ਮੰਤ੍ਰ ਫੂਕਿਆ ਸੀ, ਪਰ ਹੁਣ ਤਾਂ ਮੈਨੂੰ ਮਰਨ ਦਾ ਉੱਕਾ ਹੀ ਗ਼ਮ ਨਹੀਂ ਕਿਉਂਕਿ ਅੱਜ ਮੇਰੇ ਪੈਰਾਂ ਵਿਚ ਇੰਗਲੈਂਡ ਦੀ ਮਲਕਾ ਮੁਅੱਜ਼ਮਾ ਵਿਕਟੋਰੀਆ ਦਾ ਤਾਜ ਰੁਲਦਾ ਸੀ, ਜਿਸ ਨੂੰ ਮੈਂ ਸਿਰ ਤੇ ਧਰਨ ਦੀ ਥਾਂ

ਖਿਦੋ ਵਾਂਗ ਠੇਡੇ ਮਾਰ ਮਾਰ ਰੋਹੜਿਆ ਹੈ। ਅੱਜ ਸਾਨੂੰ ਤੁਹਾਨੂੰ ਰਲ ਕੇ ਖ਼ੁਸ਼ੀ ਮਨਾਉਣੀ ਚਾਹੀਦੀ ਹੈ। ਅੱਜ ਅੰਗਰੇਜ਼, ਅੰਗਰੇਜ਼ ਦੀ ਹਕੂਮਤ, ਅੰਗਰੇਜ਼ ਦੀ ਸਭਿਅਤਾ ਦੀ ਹਾਰ ਵੇਖ, ਭਾਰਤ ਤੇ ਭਾਰਤੀ ਸੰਸਕ੍ਰਿਤੀ ਸਿਰ ਉਚਾ ਕਰੀ ਮਾਣ ਨਾਲ ਫਿਰ ਰਹੇ ਹਨ।"

ਉਸ ਦੀਆਂ ਦੇਸ਼ ਪਿਆਰ ਵਿਚ ਭਿੱਜੀਆਂ ਗੱਲਾਂ ਸੁਣ ਕੇ ਮੈਂ ਹੈਰਾਨ ਹੋ ਰਿਹਾ ਸਾਂ ਅਤੇ ਦਿਲ ਹੀ ਦਿਲ ਵਿਚ ਸੋਚਦਾ ਸਾਂ ਪਿਆ ਕਿ ਜਿਸ ਦੇਸ਼ ਦੇ ਅਨਪੜ੍ਹ, ਮੂਰਖ ਅਤੇ ਤਿੰਨ ਸੌ ਦੋ ਦੇ ਕਾਤਿਲ ਅਜਿਹੇ ਉਦਾਰ ਤੇ ਆਜ਼ਾਦ ਹੋ ਸਕਦੇ ਹਨ, ਜਿਸ ਵਿਚ ਇਸ ਅੜਬੰਗੀ ਜਿਹੇ ਬੰਦੇ ਵਸਦੇ ਹਨ, ਜਿਨ੍ਹਾਂ ਨੂੰ 'ਭੈਣੀ' ਵਾਲੇ ਨੇ ਅਜਿਹੀ ਦੇਸ਼ ਪਿਆਰ ਦੀ ਸਪਿਰਟ ਨਾਲ ਲਬਾਲਬ ਭਰ ਦਿਤਾ ਹੈ। ਜਿਨ੍ਹਾਂ ਦੇ ਕਮਲੇ ਰਮਲੇ ਏਡੀ ਉਚ ਤਹਿਜ਼ੀਬ, ਇਖ਼ਲਾਕ ਅਤੇ ਆਚਰਣ ਦੇ ਮਾਲਕ ਹਨ, ਉਸ ਦੇਸ਼ ਨੂੰ ਅੰਗਰੇਜ਼ ਬਹੁਤਾ ਚਿਰ ਗੁਲਾਮ ਨਹੀਂ ਰਖ ਸਕਦਾ! ਜਿਸ ਦਿਨ ਸੁੱਤੀ ਹਿੰਦੀ ਅਣਖ ਨੇ ਕਰਵਟ ਬਦਲੀ, ਸਾਨੂੰ ਅੰਗਰੇਜ਼ਾਂ ਨੂੰ ਭਜਦਿਆਂ ਨੂੰ ਰਾਹ ਨਹੀਂ ਜੇ ਲੱਭਣਾ!

ਡਾਕਟਰ ਨੇ ਅੜਬੰਗੀ ਦੇ ਜ਼ਖ਼ਮ ਤੇ ਪੱਟੀ ਕੀਤੀ। ਜਿਸ ਨੂੰ ਸੋਫੀਆ ਬਹੁਤ ਹੀ ਦੁਖ ਭਰੇ ਦਿਲ ਨਾਲ ਤੱਕ ਰਹੀ ਸੀ। ਜਿਉਂ ਜਿਉਂ ਅੜਬੰਗੀ ਦੇ ਜ਼ਖ਼ਮ ਵਿਚੋਂ ਖ਼ੂਨ ਵਗਦਾ ਸੀ, ਤਿਉਂ ਤਿਉਂ ਸੋਫੀਆ ਪੀਲੀ ਭੂਕ ਹੁੰਦੀ ਗਈ ਸੀ ਅਤੇ ਡਾਕਟਰ ਨੂੰ ਬਹੁਤ ਤਰਲੇ ਜਿਹੇ ਭਰੇ ਲਹਿਜੇ ਨਾਲ ਕਹਿ ਰਹੀ ਸੀ, "ਡਾਕਟਰ, ਜਲਦੀ ਨਾਲ ਖ਼ੂਨ ਬੰਦ ਕਰੋ।" ਉਸ ਦੀ ਇਸ ਪਿਆਰ ਤੜਪ ਤੇ ਹਮਦਰਦੀ ਇਕ ਕਾਲੇ ਬੰਦੇ ਤੇ ਏਡੀ ਜਾਨ ਨਿਸਾਰੀ ਵੇਖ, ਡਾਕਟਰ ਅਤੇ ਮੈਂ ਦੋਵੇਂ ਬਹੁਤ ਹੈਰਾਨ ਹੋ ਰਹੇ ਸਾਂ। ਪਰ ਅੜਬੰਗੀ ਇਨ੍ਹਾਂ ਸਭਨਾਂ ਗੱਲਾਂ ਤੋਂ ਬੇ-ਪ੍ਰਵਾਹ ਸੀ। ਉਹ ਆਪਣੀ ਧੁਨ ਵਿਚ ਮਸਤ ਮੁਸਕਰਾ ਜਿਹਾ ਪਿਆ। ਉਹ ਸੋਫੀ ਦੇ ਪਿਆਰ, ਡਾਕਟਰ ਦੀ ਪੱਟੀ ਅਤੇ ਮੌਜੂਦਗੀ ਨੂੰ ਇੰਜ ਵੇਖ ਰਿਹਾ ਸੀ ਜਿਵੇਂ ਕੋਈ ਪੇਂਡੂ ਸ਼ਹਿਰ ਵਿਚ ਆ ਕੇ ਤਮਾਸ਼ਾ ਵੇਖਦਾ ਹੁੰਦਾ ਹੈ।

## ੫

"ਮੇਰੇ ਲਈ ਕੀ ਹੁਕਮ ਹੈ ਭਰਾ ਜੀ।" ਸੋਫੀਆ ਨੇ ਅੜਬੰਗੀ ਨੂੰ ਸੰਬੋਧਨ ਕਰ ਕੇ ਕਿਹਾ।

"ਮੈਂ ਜੋ ਕੁਝ ਆਖਣਾ ਸੀ ਉਹ ਕਦੋ ਦਾ ਆਖ ਚੁਕਾ ਹਾਂ ਸੋਫੀ ਭੈਣ।"

"ਮੈਂ ਤਾਂ ਤੁਹਾਡੀ ਗੱਲ ਮੰਨ ਕੇ ਜਾ ਰਹੀ ਸਾਂ ਪਰ ਤੁਹਾਡਾ ਏਡਾ ਵੱਡਾ ਅਹਿਸਾਨ ਲੈ ਕੇ ਅਤੇ ਤੁਹਾਨੂੰ ਇਸ ਹਾਲਤ ਵਿਚ ਛੱਡ, ਹੁਣ ਜਾਣ ਨੂੰ ਦਿਲ ਨਹੀਂ

ਮੰਨ ਰਿਹਾ।"

"ਮੈਨੂੰ ਕੁਝ ਨਹੀਂ ਹੋਇਆ ਸੋਫੀ ਭੈਣ! ਜੱਟ ਉਤਨਾ ਚਿਰ ਕਦੀ ਨਹੀਂ ਮਰ ਸਕਦਾ, ਜਿੰਨਾ ਚਿਰ ਉਸ ਦੀ ਸ਼ਾਹਰਗ ਨਾ ਵੱਢੀ ਜਾਵੇ। ਅਜਿਹੀਆਂ ਮਾਮੂਲੀ ਝਰੀਟਾਂ ਨਾਲ ਮੇਰਾ ਕੁਝ ਨਹੀਂ ਵਿਗੜਦਾ। ਇਹ ਤੁਹਾਡੇ ਉਤੇ ਮੈਂ ਕੋਈ ਅਹਿਸਾਨ ਕਰਨ ਲਈ ਨਹੀਂ ਕੀਤਾ। ਇਕ ਘਰ ਆਏ ਅਤਿਥੀ ਦੀ ਸੇਵਾ ਸਹਾਇਤਾ ਕਰਨਾ ਭਾਰਤੀ ਸੰਸਕ੍ਰਿਤੀ ਦਾ ਧਰਮ ਹੈ। ਮੈਂ ਉਸ ਦੀ ਪਾਲਣਾ ਕੀਤੀ ਹੈ, ਤੁਸੀਂ ਜਿਵੇਂ ਆਏ ਸੀ ਤਿਵੇਂ ਖ਼ੁਸ਼ੀ ਖ਼ੁਸ਼ੀ ਜਾਓ।"

"ਜੇ ਤੁਸੀਂ ਵਿਚਕਾਰ ਨਾ ਆ ਖਲੋਂਦੇ ਤਦ ਮੈਂ ਇਹ ਹਾਦਸਾ ਬਰਦਾਸ਼ਤ ਕਰਨ ਤੋਂ ਉੱਕਾ ਹੀ ਅਸਮਰਥ ਸਾਂ। ਮੇਰੇ ਬਦਲੇ ਆਪ ਜ਼ਖ਼ਮੀ ਹੋਏ। ਇਸ ਦਾ ਬਦਲਾ ਕਿਵੇਂ ਚੁਕਾਵਾਂ? ਜੋ ਤੁਸੀਂ ਆਖੋ ਮੈਂ ਬਿਨਾਂ ਸ਼ਰਤ ਅਤੇ ਬੇਉਜ਼ਰ ਪ੍ਰਵਾਨ ਕਰਾਂਗੀ। ਜਿਸ ਨੂੰ ਭੈਣ ਆਖ ਕੇ ਸਤਿਕਾਰ ਤੇ ਪਿਆਰ ਦੇ ਕੇ, ਸਕੇ ਭਰਾ ਦੀ ਘਾਟ ਪੂਰੀ ਕੀਤੀ ਹੈ। ਉਸ ਦੀ ਕੋਈ ਅਰਜ਼ ਤੇ ਕਬੂਲ ਕਰੋ।"

"ਇਹ ਮੈਂ ਜੋ ਕੁਝ ਕੀਤਾ ਹੈ, ਕੋਈ ਰਿਆਇਤ ਲੈਣ ਲਈ ਅਸਲੋਂ ਨਹੀਂ ਕੀਤਾ! ਅਬਲਾ ਦੀ ਰੱਖਿਆ ਕਰਨਾ ਮੇਰਾ ਇਖ਼ਲਾਕੀ ਫ਼ਰਜ਼ ਹੈ, ਮੈਂ ਜੋ ਕੁਝ ਕੀਤਾ ਹੈ ਆਪਣੇ ਗੁਰਦੇਵ ਦੀ ਖ਼ੁਸ਼ੀ ਹਾਸਲ ਕਰਨ ਲਈ ਕੀਤਾ ਹੈ, ਅਤੇ ਆਤਮਾ ਦੀ ਤਸਕੀਨ ਤੇ ਤਸੱਲੀ ਲਈ ਕੀਤਾ ਹੈ। ਇਸ ਮਾਮੂਲੀ ਜਿਹੀ ਅਣਹੋਣੀ ਗੱਲ ਨੂੰ ਅਜਿਹੀ ਜਜ਼ਬਾਤੀ ਨਾ ਬਣਾਓ। ਕੁਝ ਵੀ ਮਹਿਸੂਸ ਨਾ ਕਰਦੇ ਹੋਏ ਇੰਞ ਸਮਝੋ ਜਿਵੇਂ ਕੁਝ ਵੀ ਨਹੀਂ ਹੋਇਆ। ਸੋਫ਼ੀ ਭੈਣ, ਮੈਂ ਤੈਨੂੰ ਕੀ ਆਖਾਂ ਜਦ ਕਿ ਤੇਰੇ ਕਹੇ ਤੇਰੇ ਪਾਪਾ ਨੇ ਕੋਈ ਵੀ ਗੱਲ ਨਹੀਂ ਮੰਨਣੀ। ਜੇ ਮੈਂ ਆਖਾਂ ਵੀ ਤੂੰ ਕਰ ਕੁਝ ਨਹੀਂ ਸਕਣਾ।"

"ਨਹੀਂ! ਜੋ ਤੁਸੀਂ ਕਹੋਗੇ ਮੈਂ ਪਾਪਾ ਨੂੰ ਜ਼ਰੂਰ ਮਨਾ ਲਵਾਂਗੀ। ਮੇਰੇ ਕਹੇ ਨਾ ਵੀ ਮੰਨੇ, ਮੈਂ ਮੰਮੀ ਨੂੰ ਕਹਾਂਗੀ। ਉਹ ਮੇਰੀ ਗੱਲ ਮੰਨਣ ਲਈ ਪਾਪਾ ਨੂੰ ਮਜਬੂਰ ਕਰਨਗੇ।" ਸੋਫੀ ਨੇ ਖ਼ੁਸ਼ੀ ਖ਼ੁਸ਼ੀ ਅੱਖਾਂ ਵਿਚ ਚਮਕ ਪੈਦਾ ਕਰਦਿਆਂ ਕਿਹਾ।

"ਕਾਮਿਲ ਜਜ਼ਬੇ, ਦ੍ਰਿੜ ਵਿਸ਼ਵਾਸ ਅਤੇ ਸਚੇ ਦਿਲੋਂ ਜੋ ਕਰੋਗੇ ਜ਼ਰੂਰ ਪੂਰਾ ਹੋ ਜਾਇਗਾ, ਜ਼ਰਾ ਹਿੰਮਤ ਦੀ ਲੋੜ ਏ!"

"ਫਿਰ ਦੱਸੋ ਨਾ?"

"ਜ਼ਰੂਰ।"

"ਜ਼ਰੂਰ!"

"ਜੇ ਜ਼ਰੂਰ ਹੀ ਮੇਰੇ ਸਿਰ ਕੁਝ ਅਹਿਸਾਨ ਕਰਨਾ ਚਾਹੁੰਦੇ ਜੇ, ਤਦ ਪਾਪਾ ਤੇ ਜ਼ੋਰ ਪਾ ਕੇ ਇਸ ਗਰੀਬ "ਸੱਜਣ" ਨੂੰ ਮਾਫ਼ ਕਰਾ ਕੇ, ਬਰੀ ਕਰਾ ਕੇ ਇਸ ਦੇ ਘਰ

ਭਿਜਵਾ ਦੇ, ਮੇਰੀ ਬਹੁਤ ਬਹੁਤ ਚੰਗੀ ਭੈਣ।"

"..........!..........!!............!!!"

"ਕਿਉਂ! ਚੁਪ ਕਿਉਂ ਹੋ ਗਈ ਸੋਫੀ ਭੈਣ। ਮੈਂ ਤਾਂ ਇਹ ਪਹਿਲਾਂ ਹੀ ਜਾਣਦਾ ਸਾਂ ਕਿ ਤੂੰ ਕੁਝ ਨਹੀਂ ਕਰ ਸਕਣਾ। ਭਲਾ ਜੇ ਮੈਂ ਤੇਰੇ ਝਾਂਸੇ ਵਿਚ ਆ ਕੇ ਤੇਰੀ ਗੱਲ ਮੰਨ ਕੇ 'ਹਾਂ' ਆਖ ਦਿੰਦਾ, ਫਿਰ ਵੀ ਮੇਰੇ ਨਾਲ ਇਵੇਂ ਹੀ ਹੋਣੀ ਸੀ। ਇਹ ਤਾਂ ਸਿਰਫ਼ ਮੇਰਾ ਪ੍ਰਤਾਵਾ ਤੇ ਸਿਦਕ ਵੇਖਣ ਦੀ ਗੱਲ ਸੀ, ਨਹੀਂ ਤਾਂ ਮੈਨੂੰ ਇਨਸਪੈਕਟਰ ਬਣਾਉਣ ਵਾਲੀ, ਇਹ ਮਾਮੂਲੀ ਜਿਹੀ ਗੱਲ ਨਹੀਂ ਕਰ ਸਕਦੀ, ਕਿ ਇਕ ਬੇ-ਗੁਨਾਹ ਨੂੰ ਇਨਸਾਫ਼ ਦਿਵਾ ਸਕੇਂ। ਐਵੇਂ ਗੱਪਾਂ ਹੀ ਮਾਰਦੀ ਸੀ ਪਈ। ਬੱਸ ਮੈਨੂੰ ਰਾਜ਼ੀ ਕਰਨਾ ਏਂ, ਜਾਂ ਮੇਰੇ ਸਿਰ ਕੋਈ ਅਹਿਸਾਨ ਕਰਨਾ ਏਂ, ਤਦ ਇਸ ਗਰੀਬ 'ਸੱਜਣ ਸਿੰਘ' ਨੂੰ ਬਰੀ ਕਰਾ ਦੇ, ਜੋ ਨਿਰ-ਅਪਰਾਧ ਹੈ। ਜਿਸ ਦੇ ਨਿਕੇ ਨਿਕੇ ਬਾਲ ਹੌਕੇ ਭਰਦੇ ਹਨ, ਜਿਸ ਨੇ ਤੇਰੇ ਜਿਡੀ ਜੁਆਨ ਕੁੜੀ ਦੀ ਸ਼ਾਦੀ ਦਾ ਦਿਨ ਮਿਥਿਆ ਹੋਇਆ ਹੈ। ਪਾਪਾ ਨੂੰ ਕਹਿ ਕੇ ਇਸ ਨੂੰ ਘਰ ਭਿਜਵਾ।"

"ਤੁਸੀਂ ਆਪਣਾ ਮੁਕਾਬਲਾ ਇਕ ਇਖ਼ਲਾਕੀ ਕੈਦੀ ਨਾਲ ਕਰ ਕੇ ਕਿੰਨੀ ਬੇ-ਇਨਸਾਫ਼ੀ ਕਰਦੇ ਪਏ ਹੋ। ਭਲਾ ਤੁਹਾਡੇ ਆਖੇ ਲਗ ਕੇ ਜੇ ਮੈਂ ਇਸ ਨੂੰ ਬਰੀ ਵੀ ਕਰਾ ਦਿਆਂ, ਤਦ ਤੁਹਾਡੀ ਜ਼ਾਤ ਨੂੰ ਇਸ ਦਾ ਕੀ ਲਾਭ ਪੁੱਜੇਗਾ? ਕੁਝ ਆਪਣੇ ਲਈ ਵੀ ਦੱਸੋ।"

"ਮੇਰਾ ਤੁਸੀਂ ਕੋਈ ਫ਼ਿਕਰ ਨਾ ਕਰੋ। ਮੈਨੂੰ ਨਾ ਕੋਈ ਮਾਰ ਸਕਦਾ ਹੈ ਨਾ ਰੱਖ ਸਕਦਾ ਹੈ। ਮੇਰਾ ਮਰਣਾ ਜੀਊਣਾ, ਮੇਰੇ ਵਾਲੀ, ਭੈਣੀ ਸਾਹਿਬ ਵਾਲੇ ਦੇ ਹੱਥ ਵਿਚ ਹੈ। ਇਸ ਗ਼ਰੀਬ ਨੂੰ ਮਾਰਨਾ ਤੇ ਜਿਵਾਲਣਾ ਤੇਰੇ ਪਾਪਾ ਦੇ ਵੱਸ ਹੈ। ਇਸ ਨੂੰ ਬਰੀ ਕਰਾਉਣ ਬਦਲੇ ਮੈਂ ਤੁਹਾਡਾ ਬਹੁਤ ਵੱਡਾ ਅਹਿਸਾਨ-ਮੰਦ ਰਹਾਂਗਾ। ਇਸ ਦੇ ਬੱਚਿਆਂ ਦੀ ਖ਼ੁਸ਼ੀ ਸਾਡੀ ਆਤਮਾ ਨੂੰ ਸ਼ਾਂਤੀ ਦੇਵੇਗੀ। ਮੈਂ ਜੇ ਚਾਹਾਂ, ਤਦ ਤੁਹਾਡੇ ਕਹੇ ਅਨੁਸਾਰ ਜ਼ਰਾ ਕੁ ਹੇਰ ਫੇਰ ਦੀ ਗੱਲ ਕਰ ਕੇ ਅੱਜ ਹੀ ਬਰੀ ਹੋ ਸਕਦਾ ਹਾਂ, ਪਰ ਇਸ ਨੂੰ ਤਾਂ ਮਾਫ਼ੀ ਮੰਗਿਆਂ ਵੀ ਕਿਸੇ ਨੇ ਨਹੀਂ ਛਡਣਾ।"

"ਤੁਸੀਂ ਭੁਲਦੇ ਹੋ, ਤੁਹਾਡਾ ਮਰਣਾ ਜੀਊਣਾ ਵੀ ਬਹੁਤ ਕੁਝ ਪਾਪਾ ਦੇ ਹੀ ਵੱਸ ਹੈ, ਕੁਝ ਕੁਝ ਮੇਰੇ ਵੀ। ਮੈਂ ਚਾਹਾਂ ਤਦ ਤੁਹਾਨੂੰ ਜ਼ਰੂਰ ਬਚਾ ਸਕਦੀ ਹਾਂ।"

"ਮੈਨੂੰ ਨਾ ਮਰਨ ਦਾ ਡਰ ਹੈ ਤੇ ਨਾ ਹੀ ਜੀਊਣ ਦੀ ਖ਼ਾਹਸ਼ ਹੈ। ਜੀਊਂਦਾ ਰਿਹਾ ਆਪਣੇ ਦੇਸ਼ ਦੀ, ਪੰਥ ਦੀ ਤੇ ਕੌਮ ਦੀ ਸੇਵਾ ਕਰਾਂਗਾ, ਤੇ ਮਰ ਗਿਆ ਤਦ ਆਪਣੇ ਸਾਥੀ ਸ਼ਹੀਦ ਭਰਾਵਾਂ ਕੋਲ ਜਾ ਕੇ ਦੇਸ਼-ਆਜ਼ਾਦੀ ਦੀ ਬਣਤ ਬਣਾਵਾਂਗਾ। ਮੇਰੇ ਤਾਂ ਦੋਹੀਂ ਹੱਥੀਂ ਲੱਡੂ ਹਨ। ਮੇਰੇ ਲਈ ਤੁਹਾਨੂੰ ਕਿਸੇ ਮੁਸ਼ਕਲ ਵਿਚ ਪੈਣ ਦੀ ਲੋੜ ਨਹੀਂ। ਇਸ ਸੱਜਣ ਸਿੰਘ ਨੂੰ ਛੁਡਾਉਣਾ ਹੀ ਮੇਰੀ ਖ਼ਾਹਸ਼ ਪੂਰੀ ਕਰਨਾ ਹੈ,

ਮੇਰੀ ਸੋਫ਼ੀ ਭੈਣ।"

"ਇਹ ਬੜਾ ਮੁਸ਼ਕਲ ਤੇ ਪੇਚੀਦਾ ਜਿਹਾ ਸਵਾਲ ਹੱਲ ਕਰਨ ਲਈ ਜ਼ੋਰ ਦੇ ਰਹੇ ਹੋ। ਮੈਂ ਇਸ ਨੂੰ ਬਚਾਉਣ ਲਈ ਜ਼ੋਰ ਦਿਆਂ, ਜਿਸ ਕੋਲੋਂ ਮਸਾਂ ਮਸਾਂ ਬਚ ਕੇ ਜਾ ਰਹੀ ਹਾਂ। ਤੇ ਜਿਸ ਦਾ ਤਾਜ਼ਾ ਜ਼ਖ਼ਮ ਮੇਰੇ ਵੀਰ ਦੇ ਮੋਢੇ ਤੇ ਨਹੀਂ, ਸਗੋਂ ਮੇਰੇ ਸੀਨੇ ਵਿਚ ਰੜਕ ਰਿਹਾ ਹੈ ਅਤੇ ਜੋ ਸਦਾ ਇਵੇਂ ਹੀ ਤਾਜ਼ਾ ਰਹੇਗਾ। ਇਸ ਅੱਗੇ ਕੋਈ ਜ਼ੁਲਮ ਕੀਤਾ ਹੋਵੇ ਜਾਂ ਨਾ, ਪਰ ਇਸ ਤਾਜ਼ੇ ਤੇ ਨਵੇਂ ਜ਼ੁਲਮ ਤੋਂ ਇਸ ਨੂੰ ਕੋਈ ਵੀ ਬਚਾ ਨਹੀਂ ਸਕਦਾ। ਇਕ ਗੋਰੇ ਐਸ.ਪੀ. ਦੀ ਕੁੜੀ ਤੇ ਇਕ ਕਾਲੇ ਹਿੰਦੁਸਤਾਨੀ ਦਾ ਹਮਲਾ ਇਸ ਦੀ ਮੌਤ ਲਈ ਇਹ ਕਾਫ਼ੀ ਹੈ। ਮੇਰਾ ਕਲੇਜਾ ਉਸ ਦਿਨ ਹੀ ਠੰਡਾ ਹੋਵੇਗਾ ਜਿਸ ਦਿਨ ਮੈਂ ਇਸ ਨੂੰ ਫਾਂਸੀ ਦੇ ਤਖ਼ਤੇ ਤੇ ਝੂਟਦਿਆਂ ਵੇਖਾਂਗੀ।"

"ਤਦ ਮੇਰੀ ਪ੍ਰੀਖਿਆ ਲਈ ਐਵੇਂ ਗੱਪਾਂ ਮਾਰਨ ਲਈ ਹੀ ਆਈ ਸੈਂ? ਮੈਂ ਤਾਂ ਇਹ ਪਹਿਲਾਂ ਹੀ ਜਾਣਦਾ ਸਾਂ ਕਿ ਇਹ ਕਸਮਾਂ ਝੂਠੀਆਂ ਹਨ, ਇਹ ਵਾਹਦੇ ਕੋਰੇ ਹਨ, ਤੁਸਾਂ ਕਰਨਾ ਧਰਨਾ ਕੁਝ ਨਹੀਂ। ਮੈਂ ਐਵੇਂ 'ਹਾਂ' ਆਖ ਸ਼ਰਮਿੰਦਾ ਕਿਉਂ ਹੋਵਾਂ?"

"ਮੈਂ ਕਰ ਸਕਦੀ ਹਾਂ! ਜ਼ਰੂਰ ਕਰ ਸਕਦੀ ਹਾਂ!! ਪਰ ਦੋਸਤ ਲਈ, ਦੁਸ਼ਮਨ ਲਈ ਕੁਝ ਨਹੀਂ ਕਰ ਸਕਦੀ।"

"ਦੋਸਤ ਲਈ ਤੇ ਸਾਰੀ ਦੁਨੀਆ ਕਰਦੀ ਹੈ, ਕਿੰਨੇ ਮਹਾਨ ਹਨ ਉਹ ਲੋਕ ਜੋ ਦੂਜਿਆਂ ਨਾਲ ਵੀ ਭਲਾਈ ਕਰਦੇ ਹਨ, ਜੋ ਰਾਤੀਂ ਨੀਂਦਰ ਆਉਣ ਤੋਂ ਪਹਿਲਾਂ ਦੁਸ਼ਮਣ ਨੂੰ ਮਾਫ਼ ਕਰਕੇ ਸੌਂਦੇ ਹਨ। ਫਿਰ ਮੈਂ ਹੀ ਤੁਹਾਡਾ ਕਦੋਂ ਦਾ ਦੋਸਤ ਹਾਂ? ਜੇ ਮੈਨੂੰ ਸੱਚ ਹੀ ਦੋਸ਼ੀ ਸਮਝਦੇ ਹੋ ਤਦ ਉਸ ਦੀ ਗੱਲ ਮੰਨਣ ਤੋਂ ਇਨਕਾਰ ਕਿਉਂ? ਜੇ ਨਹੀਂ ਮੰਨਦੇ ਤਦ ਜਾਓ, ਸਾਹਿਬ ਇੰਤਜ਼ਾਰ ਕਰਦਾ ਹੋਵੇਗਾ। ਜੋ ਇਸ ਗ਼ਰੀਬ ਸੱਜਣ ਨਾਲ ਵਰਤੇਗੀ ਆਪੇ ਪਿਆ ਭੁਗਤੇਗਾ? ਜੋ ਮੇਰੇ ਸਿਰ ਆਏਗੀ ਮੈਂ ਝੱਲਾਂਗਾ ਪਰ ਇਕ ਗੱਲ ਯਾਦ ਰੱਖਣਾ, ਇਸ ਕੇਸ ਨੂੰ ਅਸਾਂ ਚੱਲਣ ਨਹੀਂ ਜੇ ਦੇਣਾ, ਚੋਟ ਤੁਹਾਡੇ ਨਹੀਂ ਮੇਰੇ ਆਈ ਹੈ, ਮੈਂ ਬਿਆਨ ਨਹੀਂ ਦੇਣਾ, ਜਿਹਲ ਵਿਚੋਂ ਅਸੀਂ ਗੁਆਹ ਨਹੀਂ ਜੇ ਬਣਨ ਦੇਣਾ। ਫਿਰ ਦੱਸੋ ਕੀ ਕਰੋਗੇ? ਮੁਫ਼ਤ ਦੀ ਭੱਲ ਨਹੀਂ ਤੁਸੀਂ ਲੈ ਸਕਦੇ। ਮੈਨੂੰ ਖੇਦ ਹੈ ਕਿ ਤੁਸੀਂ ਯਸੂਹ ਦੀ ਤਾਲੀਮ ਤੋਂ ਬਿਲਕੁਲ ਹੀ ਨਾਵਾਕਿਫ਼ ਹੋ। ਉਸ ਦਿਨ ਇਕ ਈਸਾਈ ਪਾਦਰੀ, ਅਸਾਂ ਕੈਦੀਆਂ ਨੂੰ ਈਸਾਈ ਬਣਾਉਣ ਲਈ ਆਇਆ। ਈਸਾਈ ਮਤ ਦਾ ਪਰਚਾਰ ਕਰਦਾ ਕਹਿ ਰਿਹਾ ਸੀ, "ਮਸੀਹ ਦਿਆਲੂ ਹੈ, ਉਹ ਦੁਸ਼ਮਣਾਂ ਨਾਲ ਵੀ ਪਿਆਰ ਕਰਨ ਦੀ ਤਾਲੀਮ ਦਿੰਦਾ ਹੈ। ਉਸ ਦਾ ਫ਼ੁਰਮਾਨ ਹੈ ਕਿ ਤੁਹਾਡਾ ਜ਼ਬਤ ਤੇ ਸਬਰ ਏਡਾ ਕਮਾਲ ਦਾ ਹੋਣਾ

ਚਾਹੀਦਾ ਹੈ ਜੇ ਕੋਈ ਤੁਹਾਡੀ ਖੱਬੀ ਗੱਲ੍ਹ ਤੇ ਚਪੇੜ ਮਾਰੇ, ਤਦ ਬਿਨਾਂ ਗੁੱਸਾਂ ਕੀਤਿਆਂ ਦੂਜੀ ਵੀ ਉਸ ਦੇ ਅੱਗੇ ਕਰ ਦਿਓ।" ਕੀ ਇਹ ਸਭ ਆਖਣ ਦੀਆਂ ਹੀ ਗੱਲਾਂ ਹਨ, ਅਮਲ ਦੀਆਂ ਨਹੀਂ? ਜ਼ਿੰਦਗੀ ਵਿਚ ਅਮਲੀ ਸਬੂਤ ਦੀ ਕਦੀ ਹੀ ਘੜੀ ਆਉਂਦੀ ਹੈ। ਉਸ ਦੀ ਪਾਲਣਾ ਨਾ ਕਰਨਾ ਇਕ ਬਹੁਤ ਵੱਡੀ ਗਲਤੀ ਹੈ। ਇਸ ਨੂੰ ਮਾਫ਼ੀ ਦੇ ਕੇ ਹਜ਼ਰਤ ਯਸੂਹ ਦੇ ਹੁਕਮ ਦੀ ਪਾਲਣਾ ਕਰੋ, ਮਿਸ ਸੋਫੀ! ਇਸ ਦਾ ਬਦਲਾ ਰਬ ਦੇਵੇਗਾ। ਇਹੀ ਤਾਂ ਮਜ਼੍ਹਬ ਦਾ ਅਸਲੀ ਰਹੱਸ ਹੈ। ਮੇਰੇ ਵੱਲ ਤੱਕੋ, ਤੁਹਾਡੇ ਪਾਪਾ ਨੇ ਅੱਗੇ ਸਤਾਰਾਂ ਵਾਰ ਮੈਨੂੰ ਮਾਰਨ ਦਾ ਪੂਰਾ ਤਾਣ ਲਾਇਆ ਸੀ ਅਤੇ ਅਠਾਰਵੀਂ ਵਾਰ ਵੀ ਮੈਨੂੰ ਮਾਰਨ ਦੀ ਪੂਰੀ ਤਿਆਰੀ ਕੀਤੀ ਹੈ, ਪਰ ਉਸ ਦਿਨ ਮੇਰੇ ਕੋਲ ਇਕੱਲਾ ਆਪ ਹੀ ਜਾ ਫਸਿਆ ਸੀ। ਮੈਂ ਮਾਰਨ ਦੀ ਬਜਾਏ ਬਿਨਾਂ ਕਿਸੇ ਸ਼ਰਤ ਮਾਫ਼ ਕਰ ਦਿੱਤਾ, ਕਿਉਂਕਿ ਮੇਰੇ ਮਸੀਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ ਕਿ "ਖਿਮਾਂ ਤੇ ਧੀਰਜ ਕਰਨ ਵਾਲਿਆਂ ਦਾ ਰਾਖਾ ਆਪ ਅਕਾਲ ਪੁਰਖ ਹੈ।"

"ਬੱਸ, ਬੱਸ ਭਰਾ ਜੀ! ਬਹੁਤ ਹੋ ਚੁੱਕੀ, ਤੁਸੀਂ ਮੇਰੀਆਂ ਅੱਖਾਂ ਖੋਲ੍ਹ ਕੇ ਮੈਨੂੰ ਇਨਸਾਨੀ ਫਰਜ਼ ਦਾ ਅਹਿਸਾਸ ਕਰਾ ਦਿੱਤਾ ਹੈ। ਮੈਂ ਤੁਹਾਡੇ ਕੋਲ ਯਸੂਹ ਦੀ ਯਾਦ ਕਰ ਕੇ ਪ੍ਰਣ ਕਰਦੀ ਹਾਂ ਕਿ ਕਲ੍ਹ ਦਾ ਸੂਰਜ ਡੁੱਬਣ ਤੋਂ ਪਹਿਲਾਂ ਜਾਂ ਤੇ ਸੱਜਣ ਸਿੰਘ ਜੇਹਲੋਂ ਬਾਹਰ ਹੋਵੇਗਾ ਜਾਂ ਮੇਰੇ ਪ੍ਰਾਣ ਇਸ ਜਿਸਮ ਤੋਂ ਬਾਹਰ ਹੋ ਜਾਣਗੇ। ਮੈਂ ਸਾਰਾ ਜ਼ੋਰ ਲਾ ਕੇ ਸੱਜਣ ਨੂੰ ਰਿਹਾ ਕਰਾਵਾਂਗੀ।"

"ਸ਼ਾਬਾਸ਼, ਮਿਸ ਸੋਫੀਆ! ਸ਼ਾਬਾਸ਼!! ਮੈਨੂੰ ਮੇਰੀ ਬੀਬੀ ਭੈਣ ਤੋਂ ਇਹੀ ਆਸ ਸੀ। ਇਸ ਦਾ ਬਦਲਾ ਤੁਹਾਨੂੰ ਰੱਬ ਦੇਵੇਗਾ। ਤੁਸੀਂ ਜ਼ਿੰਦਗੀ ਵਿਚ ਕੋਈ ਵੀ ਬੁਰਾ ਦਿਨ ਨਹੀਂ ਵੇਖੋਗੇ। ਨੇਕ-ਦਿਲ ਮਾਂ ਦੀ ਉਦਾਰ-ਦਿਲ ਧੀ ਤੋਂ ਮੈਂ ਇਹੀ ਆਸ ਕਰਦਾ ਸਾਂ। ਹੁਣ ਮੈਂ ਬਹੁਤ ਪ੍ਰਸੰਨ ਹਾਂ, ਪਰ ਇਥੋਂ ਬਾਹਰ ਨਿਕਲਣ ਤੋਂ ਪਹਿਲਾਂ ਇਕ ਗੱਲ ਹੋਰ ਵੀ ਕਰਦੇ ਜਾਓ। ਉਹ ਇਹ ਕਿ ਇਸ ਹਾਦਸੇ ਦੀ ਕੋਈ ਵੀ ਗੱਲ ਬਾਹਰ ਨਾ ਨਿਕਲੇ। ਤੁਹਾਡੇ ਪਾਪਾਨੂੰ ਕੋਈ ਵੀ ਗੱਲ ਪਤਾ ਨਾ ਲੱਗ ਸਕੇ, ਨਹੀਂ ਤਾਂ ਫਿਰ ਸੱਜਣ ਬਚ ਨਹੀਂ ਸਕੇਗਾ, ਸਮਝੀ।"

"ਹਾਂ, ਹਾਂ, ਆਪ ਦਾ ਇਹ ਸੁਝਾਉ ਬਹੁਤ ਚੰਗਾ ਹੈ। ਇਸ ਦਾ ਮੈਂ ਹੁਣੇ ਪ੍ਰਬੰਧ ਕਰਦੀ ਹਾਂ।"

ਮੈਂ ਕੋਲ ਹੀ ਖਲੋਤਾ ਸਾਂ। ਮਿਸ ਸੋਫੀਆ ਨੇ ਮੈਨੂੰ ਕਿਹਾ, "ਮਿਸਟਰ ਸੁਪ੍ਰਟੈਂਡ, ਜੇ ਤੁਹਾਨੂੰ ਮੇਰੇ ਨਾਲ ਕੁਝ ਵੀ ਸਨੇਹ ਹੈ ਤਾਂ ਤੁਹਾਨੂੰ ਮੇਰੀ ਇਕ ਗੱਲ ਤਾਂ ਜ਼ਰੂਰ ਹੀ ਮੰਨਣੀ ਪਵੇਗੀ।"

"ਹੁਕਮ ਕਰੋ।"

"ਇਸ ਘਟਨਾ ਦਾ ਜੇਹਲੋਂ ਬਾਹਰ ਪਤਾ ਨਾ ਲਗੇ, ਨਹੀਂ ਤਾਂ ਪਾਪਾ ਮੈਨੂੰ ਨਾਰਾਜ਼ ਹੋਣਗੇ, ਫਿਰ ਉਨ੍ਹਾਂ ਮੈਨੂੰ ਕਦੀ ਵੀ ਇੱਧਰ ਨਹੀਂ ਆਉਣ ਦੇਣਾ। ਜ਼ਰਾ ਮਿਹਰਬਾਨੀ ਕਰ ਕੇ ਡਾਕਟਰ ਨੂੰ ਵੀ ਆਖ ਦੇਣਾ। ਜੇ ਪਾਪਾ ਨੂੰ ਪਤਾ ਲੱਗ ਗਿਆ, ਤਦ ਸੱਜਣ ਨੂੰ ਤਾਂ ਜੋ ਆਖਣਗੇ, ਆਖਣਗੇ ਹੀ, ਪਰ ਪਤਾ ਨਹੀਂ ਮੈਨੂੰ ਵੀ ਕੀ ਸਜ਼ਾ ਦੇਣ।"

"ਠੀਕ ਹੈ।"

"ਸੱਜਣ ਨੂੰ ਇਸ ਦੀ ਕੋਈ ਵੀ ਸਜ਼ਾ ਨਾ ਦਿੱਤੀ ਜਾਏ।"

"ਜੇ ਉਹ ਕੋਈ ਫਿਰ ਬੇਵਕੂਫ਼ੀ ਕਰੇ।"

"ਇਸ ਦਾ ਜ਼ੁੰਮੇਵਾਰ ਮੈਂ ਹਾਂ।" ਅੜਬੰਗੀ ਨੇ ਕਿਹਾ।

"ਇਸ ਦੀ ਜ਼ੁੰਮੇਵਾਰ ਮੈਂ ਹਾਂ।" ਨਾਲ ਹੀ ਸੋਫੀਆ ਬੋਲੀ।

"ਮਨਜ਼ੂਰ ਹੈ।" ਮੈਂ ਕਿਹਾ।

"ਜ਼ਰਾ ਉਸ ਨੂੰ ਇਥੇ ਤਾਂ ਮੰਗਾਉ।" ਅੜਬੰਗੀ ਨੇ ਕਿਹਾ।

"ਕਿਉਂ?" ਮੈਂ ਹੈਰਾਨ ਹੋ ਕੇ ਪੁਛਿਆ।

"ਮੈਂ ਉਸ ਨੂੰ ਭੈਣ ਸੋਫੀਆ ਤੋਂ ਮਾਫੀ ਲੈ ਕੇ ਦੇਣੀ ਹੈ।"

ਮੈਂ ਚੁਪ ਕਰ ਰਿਹਾ, ਪਰ ਸੋਫੀ ਨੇ ਮੈਨੂੰ ਆਪ ਵੀ ਕਿਹਾ, "ਠੀਕ ਹੈ, ਉਸ ਨੂੰ ਇਥੇ ਸੱਦੋ।"

ਮੈਂ ਸੱਜਣ ਨੂੰ ਉਥੇ, ਜਿਥੇ ਜੇਹਲ ਦੇ ਵਿਹੜੇ ਵਿਚ ਰੁੱਖ ਹੇਠ ਅਸੀਂ ਸਾਰੇ ਖਲੋਤੇ ਸਾਂ, ਸੱਦ ਲਿਆ। ਉਹ ਬਹੁਤ ਉਦਾਸ ਤੇ ਨਿਰਾਸ ਸੀ। ਨਿਮੋਝੂਣਾ ਜਿਹਾ ਅੱਖ ਨਹੀਂ ਸੀ ਉਤਾਂਹ ਚੁੱਕਦਾ। ਜਾਪਦਾ ਸੀ ਕਿ ਅੱਜ ਦੇ ਕੰਮ ਤੇ ਉਹ ਆਪ ਵੀ ਖ਼ੁਸ਼ ਨਹੀਂ ਸੀ, ਪਰ ਜੋਸ਼ ਤੇ ਬੇਵਕੂਫ਼ੀ ਨਾਲ ਕਰ ਬੈਠਾ ਸੀ। ਉਸ ਨੂੰ ਸੰਬੋਧਨ ਕਰ ਕੇ ਅੜਬੰਗੀ ਨੇ ਕਿਹਾ:

"ਵੇਖ ਸੱਜਣ ਸਿੰਘ! ਸਾਨੂੰ ਨਹੀਂ ਪਤਾ ਕਿ ਅਗੇ ਤੂੰ ਕੁਝ ਕੀਤਾ ਹੈ ਜਾਂ ਨਹੀਂ, ਪਰ ਅੱਜ ਦੀ ਤੇਰੀ ਇਸ ਕਮੀਨੀ ਹਰਕਤ ਨੂੰ ਅਸੀਂ ਸਭਨਾਂ ਨੇ ਅੱਖੀਂ ਡਿੱਠਾ ਹੈ, ਜਿਸ ਦਾ ਤੂੰ ਸਜ਼ਾਵਾਰ ਹੈਂ। ਜੇ ਹੋਰ ਸਭੋ ਕੁਝ ਛੱਡ ਛਡਾ ਕੇ ਤੇਰੇ ਉਪਰ ਕੇਵਲ ਅੱਜ ਦਾ ਹੀ ਕੇਸ ਕੀਤਾ ਜਾਵੇ, ਤਦ ਵੀ ਤੂੰ ਫਾਂਸੀ ਜਾਂ ਉਮਰ ਕੈਦ ਤੋਂ ਬਚ ਨਹੀਂ ਸਕਦਾ। ਪਰ ਮੇਰੀ ਚੰਗੀ ਭੈਣ ਸੋਫੀਆ, ਜੋ ਬੜੀ ਹੀ ਰਹਿਮ-ਦਿਲ ਤੇ ਨੇਕ ਕੁੜੀ ਹੈ, ਤੋਂ ਜੇ ਤੂੰ ਸੱਚੇ ਦਿਲੋਂ ਇਸ ਕੀਤੇ ਅਪਰਾਧ ਦੀ ਮਾਫ਼ੀ ਮੰਗੇਂ, ਤਦ ਨਾ ਕੇਵਲ ਤੈਨੂੰ ਇਹ ਮਾਫ਼ ਹੀ ਕਰ ਦੇਵੇਗੀ, ਸਗੋਂ ਸਾਹਿਬ ਨੂੰ ਕਹਿ ਕੇ ਤੇਰੀ ਰਿਹਾਈ ਦਾ ਯਤਨ ਵੀ ਕਰੇਗੀ।"

ਇਹ ਸੁਣ ਕੇ ਸੱਜਣ ਸਿੰਘ ਦਾ ਚਿਹਰਾ ਇਕ ਵਾਰ ਬੁਝ ਰਹੇ ਦੀਵੇ ਵਾਂਗ

ਫਿਰ ਟਿਮਟਿਮਾ ਉਠਿਆ। ਉਸ ਦੇ ਮੂੰਹ ਤੇ ਖੁਸ਼ੀ ਦੀ ਲਾਲੀ ਦੌੜ ਗਈ। ਉਹ ਫੁਰਤੀ ਨਾਲ ਸੋਫੀ ਦੇ ਪੈਰਾਂ ਤੇ ਜਾ ਡਿੱਗਾ। ਉਹ ਰੋਂਦਾ ਸੀ ਨਾਲੇ ਕਹਿ ਰਿਹਾ ਸੀਃ–

"ਮੇਰੀ ਬੀਬੀ ਭੈਣ, ਮੈਨੂੰ ਮਾਫ਼ ਕਰ ਦੇ।"

"ਮਾਫੀ ਮੰਗਣੀ ਏ ਤਦ ਇਨ੍ਹਾਂ ਭਰਾ ਭਗਵਾਨ ਸਿੰਘ ਹੋਰਾਂ ਕੋਲੋਂ ਮੰਗ, ਜਿਨ੍ਹਾਂ ਤੇਰੀ ਤੇ ਮੇਰੀ ਜਾਨ, ਆਪਣੀ ਜਾਨ ਮੁਸ਼ਕਲ ਵਿਚ ਪਾ ਕੇ ਬਚਾਈ ਐ। ਆ, ਅਸੀਂ ਦੋਵੇਂ ਰਲ ਕੇ ਇਨ੍ਹਾਂ ਤੋਂ ਮਾਫ਼ੀ ਮੰਗੀਏ।"

ਇਹ ਆਖ ਕੇ ਸੋਫੀ ਨੇ ਸੱਜਣ ਦਾ ਹੱਥ ਫੜ ਕੇ ਉਸ ਨੂੰ ਅੜਬੰਗੀ ਵੱਲ ਕਰ ਦਿੱਤਾ। ਇਹ ਨਜ਼ਾਰਾ ਸੱਚ ਮੁੱਚ ਹੀ ਇਸ ਨਰਕ ਰੂਪ ਜਿਹਲ ਵਿਚ, ਸੁਰਗ ਦਾ ਨਜ਼ਾਰਾ ਸੀ। ਜਿਸ ਨੂੰ ਤੱਕ ਕੇ ਸਾਰੇ ਕੈਦੀਆਂ ਦੀਆਂ ਅੱਖਾਂ ਵਿਚ ਅੱਥਰੂ ਭਰ ਆਏ ਸਨ। ਮੈਂ ਉਸ ਦਿਨ ਦਾ ਨਜ਼ਾਰਾ ਵੇਖ ਕੇ ਦਿਲ ਵਿਚ ਆਖ ਰਿਹਾ ਸੀ ਕਿ – "ਸਾਡੇ ਇਸ ਇਨਸਾਫ਼ ਦੇ ਡਰਾਮੇ ਨਾਲੋਂ ਜੇ ਗੁਨਾਹ ਦੀ ਇੰਜ ਤਲਾਫ਼ੀ ਕਰ ਦਿੱਤੀ ਜਾਏ ਤਦ ਦੁਨੀਆ ਉਤੋਂ ਜੁਰਮ ਦਾ ਨਾਉਂ ਹੀ ਉੱਡ ਜਾਏ।

ਸੋਫੀ ਤੇ ਸੱਜਣ ਦੋਵੇਂ ਅੜਬੰਗੀ ਅਗੇ ਹੱਥ ਜੋੜੀ ਖਲੋਤੇ ਸਨ, ਸੱਜਣ ਨੇ ਨੱਸ ਕੇ ਅੜਬੰਗੀ ਦੇ ਪੈਰਾਂ ਉਤੇ ਆਪਣਾ ਸਿਰ ਰੱਖ ਦਿੱਤਾ। ਸੋਫੀ ਪਿਆਰ ਨਾਲ ਉਸ ਦੇ ਨਾਲ ਲਗ ਕੇ ਜਾ ਖਲੋਤੀ। ਅੜਬੰਗੀ ਨੇ ਸੋਫੀ ਦੇ ਸਿਰ 'ਤੇ ਹੱਥ ਫੇਰਿਆ ਅਤੇ ਸੱਜਣ ਨੂੰ ਚੁੱਕ ਕੇ ਜੱਫੀ ਵਿਚ ਲੈ ਲਿਆ। ਪਤਾ ਨਹੀਂ ਉਸ ਵੇਲੇ ਹਵਾ ਦਾ ਬੁੱਲਾ ਕਿਥੋਂ ਆ ਗਿਆ, ਜਿਸ ਅੰਬ ਦੇ ਰੁਖ ਨੂੰ ਹਲੂਣਾ ਦੇ ਕੇ ਉਹਨਾਂ ਉੱਤੇ ਖੁਸ਼ਬੂਦਾਰ ਅੰਬ ਦੇ ਬੂਰ ਦੀ ਬਾਰਸ਼ ਕਰ ਦਿਤੀ। ਅੰਬ ਦੀ ਟੀਸੀ ਉੱਤੇ ਬੈਠੀ ਕੋਇਲ ਮਸਤੀ ਵਿਚ ਭਰ ਕੇ ਗਾ ਉਠੀ, ਕੁਹੂ ਕੂ, ਕੁਹੂ ਕੁ, ਕੂਅ! ਕੂਅ!! ਕੂਅ!!!"

ਜਿਹਲ ਦੇ ਬਹੁਤ ਸਾਰੇ ਕੈਦੀ ਜੋ ਇਸ ਦ੍ਰਿਸ਼ ਨੂੰ ਵੇਖ ਰਹੇ ਸਨ। ਇਕ ਸੁਰ ਨਾਲ ਬੋਲ ਉਠੇ,

"ਸੰਤ ਭਗਵਾਨ ਸਿੰਘ ਅੜਬੰਗੀ ਦੀ ਜੈ"

"ਮਿਸ ਸੋਫੀਆ ਦੀ ਜੈ।"

## ੬

ਮੈਂ ਇਸ ਸਾਰੀ ਕਾਰਵਾਈ ਨੂੰ ਹੈਰਾਨੀ ਨਾਲ ਤੱਕਦਾ ਪਿਆ ਸਾਂ ਅਤੇ ਇੰਵ ਖਲੋਤਾ ਹੋਇਆ ਸਾਂ ਜਿਵੇਂ ਕਿਸੇ ਮੰਤਰ ਕਰ ਕੇ, ਜਾਂ ਮੈਸਮਰੇਜ਼ਮ ਦੇ ਬਲ ਨਾਲ ਖੜਾ ਕਰ ਛੱਡਿਆ ਹੋਵਾਂ।

"ਤੁਸੀਂ ਹੁਣ ਜਾਓ ਸੋਫੀਆ ਭੈਣ ਜੀ! " ਅੜਬੰਗੀ ਨੇ ਕਿਹਾ।

"ਬਹੁਤ ਅੱਛਾ ਭਰਾ ਜੀ! ਮੈਂ ਜਾਂਦੀ ਪਈ ਆਂ ਪਰ ਇਕ ਗੱਲ ਦਾ ਇਕਰਾਰ

ਲੈਣਾ ਚਾਹੁੰਦੀ ਹਾਂ।"

"ਹੁਕਮ ਕਰੋ।"

"ਇਥੋਂ ਜਾਣ ਲੱਗਿਆਂ ਮੈਨੂੰ ਮਿਲੇ ਬਿਨਾਂ ਨਾ ਜਾਣਾ।"

ਅੜਬੰਗੀ "ਫਾਂਸੀ ਚੜ੍ਹਣ ਵੇਲੇ।"

"ਨਹੀਂ ਬਰੀ ਹੋ ਕੇ!!"

"ਵਾਹ! ਉਹ ਕਿਵੇਂ?"

"ਉਹ ਇਉਂ!" ਸੋਫੀ ਨੇ ਅੜਬੰਗੀ ਦੇ ਕੰਨ ਵਿਚ ਕੋਈ ਖਾਸ ਗੱਲ ਦਸਦਿਆਂ ਕਿਹਾ।

"ਇਸ ਹਮਦਰਦੀ ਦਾ ਬਹੁਤ ਧੰਨਵਾਦ, ਸੋਫੀਆ ਭੈਣ! ਭਾਵੇਂ ਸਾਨੂੰ ਇਸ ਭੇਦ ਦਾ ਪਹਿਲਾਂ ਹੀ ਪਤਾ ਹੈ, ਅਤੇ ਕੱਲ੍ਹ ਮੈਨੂੰ ਮਿਲਣ ਆਏ ਮਹੰਤ ਸੇਵਾ ਸਿੰਘ ਤੇ ਨਰੈਣ ਸਿੰਘ ਜੀ ਦੱਸ ਗਏ ਸਨ, ਪਰ ਫਿਰ ਵੀ ਤੁਹਾਡੀ ਹਮਦਰਦੀ ਨੂੰ ਅਖੋਂ ਪਰੇ ਨਹੀਂ ਕੀਤਾ ਜਾ ਸਕਦਾ। ਤੁਸੀਂ ਮੰਮੀ ਵਾਂਗ ਆਪਣਾ ਪਿਆਰ ਤੇ ਹਮਦਰਦੀ ਦਾ ਫਰਜ਼ ਅਦਾ ਕਰਦਿਆਂ, ਜਾਂਦੇ ਜਾਂਦੇ ਫਿਰ ਸਾਡੇ ਸਿਰ ਅਹਿਸਾਨ ਚੜ੍ਹਾ ਚੱਲੇ ਜੇ।"

"ਇਹ ਗੱਲ ਜਦ ਤੁਸੀਂ ਸੈਸ਼ਨ ਨੂੰ ਆਖੋਗੇ, ਉਹ ਝਟ ਤੁਹਾਨੂੰ ਬਰੀ ਕਰ ਦਏਗਾ?"

"ਮੈਂ ਤੁਹਾਡੀ ਇਸ ਹਮਦਰਦੀ ਦਾ ਬਹੁਤ ਬਹੁਤ ਸ਼ੁਕਰ ਗੁਜ਼ਾਰ ਹਾਂ ਸੋਫੀ ਭੈਣ ਜੀ, ਜਿਸ ਦਾ ਤੁਸੀਂ ਇਡਾ ਖ਼ਿਆਲ ਰੱਖਦੇ ਪਏ ਹੋ। ਮੇਰੇ ਯੋਗ ਜੋ ਵੀ ਸੇਵਾ ਹੋਵੇ, ਮੈਂ ਆਪਣੀ ਭੈਣ ਦੇ ਕੰਮ ਆਉਣ ਦੀ ਬਹੁਤ ਹੀ ਖ਼ੁਸ਼ੀ ਮਹਿਸੂਸ ਕਰਾਂਗਾ।"

"ਬਹੁਤ ਬਹੁਤ ਧੰਨਵਾਦ।"

"ਡਿਠਾ ਜੇ ਨਾ ਸੋਫੀ ਭੈਣ ਜੀ ਮੇਰਾ ਰਖਵਾਲਾ! ਮਾਰਨ ਵਾਲੇ ਨਾਲੋਂ ਜ਼ਬਰਦਸਤ ਹੈ ਕਿ ਨਹੀਂ।"

"ਸੱਚ ਹੈ, ਭਰਾ ਜੀ! ਜਿਸ ਨੂੰ ਰੱਬ ਰਖੇ ਉਸ ਨੂੰ ਕੌਣ ਮਾਰੇ।"

"ਜਾਂਦੀ ਜਾਂਦੀ ਤੂੰ ਮੇਰੇ ਸਿਰ ਇਕ ਅਹਿਸਾਨ ਦਾ ਕਰਜ਼ ਹੋਰ ਚੜ੍ਹਾ ਚੱਲੀ। ਜਿਸ ਤੋਂ ਸ਼ਰਧਾ ਨਾਲ ਮੇਰਾ ਸਿਰ ਝੁਕ ਜਾਂਦਾ ਹੈ। ਰੱਬ ਤੈਨੂੰ ਇਸ ਦਾ ਬਦਲਾ ਦੇਵੇ!"

"ਤੁਹਾਡੇ ਕੀਤੇ ਅਹਿਸਾਨ ਅਗੇ ਇਹ ਕੋਈ ਵੀ ਚੀਜ਼ ਨਹੀਂ।"

"ਚੰਗਾ, ਸੋਫੀ! ਭੈਣ ਜੀ, ਸਤਿ ਸ੍ਰੀ ਅਕਾਲ!"

"ਚੰਗਾ, ਭਰਾ ਜੀ ਸਤਿ ਸ੍ਰੀ ਅਕਾਲ।"

ਇਹ ਆਖ ਸੋਫੀ ਖ਼ੁਸ਼ੀ ਖ਼ੁਸ਼ੀ ਮੇਰੇ ਨਾਲ ਤੁਰ ਆਈ। ਅੱਜ ਉਹ ਬੜੇ ਚੰਗੇ ਮੂਡ ਵਿਚ ਸੀ। ਮੇਰੇ ਨਾਲ ਹੀ ਉਸ ਚਾਹ ਪੀਤੀ। ਜੋ ਮੈਂ ਆਖਦਾ ਸਾਂ। ਉਹ 'ਹਾਂ'

ਵਿਚ ਜਵਾਬ ਦੇਂਦੀ। ਅੱਜ ਮੈਂ ਉਸ ਦੇ ਰਸੀਲੇ ਬੁੱਲ੍ਹਾਂ ਤੋਂ ਬਾਰ ਬਾਰ ਮਿੱਠੀਆਂ ਗੱਲਾਂ ਸੁਣ ਰਿਹਾ ਸਾਂ। ਬਹੁਤ ਚਿਰ ਮੇਰੇ ਨਾਲ ਬਿਤਾ ਕੇ ਉਹ ਮੇਰੀ ਬੱਘੀ ਤੇ ਚੜ੍ਹ ਕੇ ਜਾਂਦੀ ਹੋਈ ਆਖ ਗਈ:

"ਸਵੇਰੇ ਸੱਜਣ ਦੀ ਰਿਹਾਈ ਦਾ ਹੁਕਮ ਭਿਜਵਾ ਦਿਆਂਗੀ। ਵੇਖਣਾ ਅੜਬੰਗੀ ਭਰਾ ਜੀ ਨੂੰ ਕੋਈ ਤਕਲੀਫ਼ ਨਾ ਹੋਵੇ। ਉਨ੍ਹਾਂ ਦੇ ਜ਼ਖ਼ਮ ਦਾ ਖ਼ਾਸ ਖ਼ਿਆਲ ਰੱਖਣਾ। ਥੈਂਕਯੂ!"

"ਬਹੁਤ ਅੱਛਾ! ਆਪ ਬੇ ਫਿਕਰ ਰਹੋ।"

## ੭

ਅੱਜ ਦੀ ਰਾਤ ਮੈਨੂੰ ਬੜੀ ਮਿੱਠੀ ਤੇ ਸੋਹਣੀ ਨੀਂਦਰ ਪਈ। ਮੈਂ ਸਵੇਰੇ ਬ੍ਰੇਕਫਾਸਟ ਕਰ ਕੇ ਦਫਤਰ ਵਿਚ ਆ ਬੈਠਾ।

ਇਤਨੇ ਨੂੰ ਸਰਦਾਰ ਦਲੀਪ ਸਿੰਘ ਖੰਡਾ ਇੰਨਸਪੈਕਟਰ, ਸੱਜਣ ਦੀ ਰਿਹਾਈ ਦਾ ਹੁਕਮ ਲੈ ਕੇ ਆ ਗਿਆ। ਜਿਸ ਵਿਚ ਲਿਖਿਆ ਸੀ ਕਿ "ਸਾਹਿਬ ਸੁਪ੍ਰਡੈਂਟ ਬਹਾਦਰ ਨੇ ਡਾਕਾ-ਜ਼ਨੀ ਦੇ ਸ਼ੱਕ ਵਿਚ ਸੱਜਣ ਨੂੰ ਗ੍ਰਿਫ਼ਤਾਰ ਕੀਤਾ ਸੀ ਪਰ ਪੜਤਾਲ ਕਰਨ ਤੋਂ ਇਸ ਤੇ ਡਾਕੇ ਦਾ ਕੇਸ ਸਾਬਤ ਨਹੀਂ ਹੋ ਸਕਿਆ ਅਤੇ ਨਾ ਹੀ ਇਸ ਕੋਲੋਂ ਕੁਝ ਬਰਾਮਦ ਹੀ ਹੋਇਆ ਹੈ। ਇਸ ਲਈ ਇਸ ਨੂੰ ਬਰੀ ਕੀਤਾ ਜਾਂਦਾ ਹੈ।"

ਮੈਂ ਜਦ ਸੱਜਣ ਨੂੰ ਇਹ ਹੁਕਮ ਸੁਣਾਇਆ, ਉਹ ਨੱਸ ਕੇ ਅੜਬੰਗੀ ਦੇ ਪੈਰਾਂ ਤੇ ਜਾ ਡਿਗਾ ਅਤੇ ਆਖਣ ਲੱਗਾ -

"ਪਤਾ ਨਹੀਂ! ਰੱਬ ਨੇ ਮੈਨੂੰ ਬਚਾਉਣ ਲਈ ਹੀ ਤੁਹਾਨੂੰ ਇਥੇ ਜਿਹਲ ਵਿਚ ਭੇਜਿਆ ਸੀ, ਫਿਰ ਉਹ ਦੇਵੀ ਰਹਿਮਤ ਦੀ ਘਟਾ ਬਣਕੇ ਪਤਾ ਨਹੀਂ ਕਿਥੋਂ ਆ ਵੱਸੀ। ਆਂਹਦੇ ਨੇ ਰਾਮ ਨਾਲ ਰਾਵਣ ਨੇ ਦੁਸ਼ਮਣੀ ਦੈਂਤ ਜੂਨੀ ਵਿਚੋਂ ਛੁਟਣ ਦੇ ਲਈ ਹੀ ਕੀਤੀ ਸੀ। ਮਿਸ ਸੋਫੀਆ ਤੇ ਹਮਲਾ ਕੀਤਾ ਮੇਰਾ ਰਾਸ ਆ ਗਿਆ। ਤਦੇ ਤੇ ਆਂਹਦੇ ਨੇ ਸੰਤ ਰੇਖ ਵਿਚ ਮੇਖ ਜੜ ਦਿੰਦੇ ਹਨ। ਕਿਥੇ ਤੇ ਉਮਰ ਕੈਦ ਜਾਂ ਫਾਂਸੀ ਲਗਣਾ ਸੀ, ਕਿਥੇ ਬਾ-ਇਜ਼ਤ ਬਰੀ ਹੋ ਕੇ ਘਰ ਨੂੰ ਜਾ ਰਿਹਾ ਹਾਂ। ਆਪ ਜੀ ਦੀ ਇਸ ਥੋੜ੍ਹੀ ਜਿਹੀ ਸੰਗਤ ਨੇ ਮੈਨੂੰ ਜੀਅ ਦਾਨ ਦਿੱਤਾ ਹੈ। ਹੁਣ ਮੈਂ ਬਾਕੀ ਜ਼ਿੰਦਗੀ ਤੁਹਾਡੀ ਸੰਗਤ ਵਿਚ, ਤੁਹਾਡੇ ਪੰਥ ਵਿਚ ਬਤੀਤ ਕਰਨੀ ਚਾਹੁੰਦਾ ਹਾਂ, ਦਸੋ ਮੇਰੇ ਲਈ ਕੀ ਹੁਕਮ ਹੈ?"

"ਪਿਛਲੇ ਗੁਨਾਹਾਂ ਦਾ ਪਸਚਾਤਾਪ ਕਰੋ, ਅਗੇ ਨੂੰ ਨੇਕ ਬਣੋ, ਜਾਓ ਸ੍ਰੀ ਭੈਣੀ ਸਾਹਿਬ ਜਾ ਕੇ ਸ੍ਰੀ ਗੁਰੂ ਹਰੀ ਸਿੰਘ ਜੀ ਅਤੇ ਮਾਤਾ ਜੀਵਨ ਕੌਰ ਦੇ ਦਰਸ਼ਨ

ਕਰਕੇ, ਭਜਨ ਪੁਛ ਕੇ ਜਨਮ ਸਫਲਾ ਕਰੋ।"

ਮੈਨੂੰ ਪਤਾ ਚਲਿਆ ਹੈ ਕਿ ਸੱਜਣ ਰਿਹਾ ਹੋ ਕੇ ਘਰ ਜਾਣ ਤੋਂ ਪਹਿਲਾਂ ਕੂਕਿਆਂ ਦੇ ਗੁਰੂ ਕੋਲ ਜਾ ਕੇ ਕੂਕਾ ਬਣਕੇ ਫਿਰ ਆਪਣੇ ਘਰ ਗਿਆ ਹੈ।

## 4.

### ੧

ਮੈਨੂੰ ਉਹ ਦਿਨ ਬਿਲਕੁਲ ਨਹੀਂ ਭੁੱਲਦਾ, ਭੁੱਲ ਵੀ ਕਿਵੇਂ ਸਕਦਾ ਹੈ। ਉਸ ਦਿਨ ਇਕ ਬੰਨੇ ਮੇਰੀ ਆਤਮਾ ਦੀ ਆਵਾਜ਼ ਇਨਸਾਫ਼ ਸੀ ਤੇ ਦੂਜੇ ਬੰਨੇ ਘੋਰ ਅਤਿਆਚਾਰ ਤੇ ਜਬਰ ਦੀ ਦਾਸਤਾਨ ਜਿਸ ਨੂੰ ਮੇਰੇ ਆਪਣੇ ਹੀ ਦੇਸ਼ ਵਾਸੀ ਗ਼ੁਲਾਮ ਦੇਸ਼ ਦੇ ਨਿਰਦੋਸ਼ ਵਾਸੀਆਂ ਤੇ ਢਾਹ ਰਹੇ ਸਨ। ਮੈਂ ਸਾਮਰਾਜੀ ਨੀਤੀ ਦਾ ਪੱਖ ਪੂਰਦਾ, ਉਸ ਜ਼ਾਲਮ ਮਸ਼ੀਨਰੀ ਦਾ ਇਕ ਪੁਰਜਾ ਬਣ ਜਾਂਦਾ ਜਾਂ ਫਿਰ ਹਜ਼ਰਤ ਯਸੂਹ ਮਸੀਹ ਦੇ ਸੰਦੇਸ਼ ਦਾ ਸਨਮਾਨ ਕਰਦਾ, ਮਨੁੱਖਤਾ ਦਾ ਪੱਖ ਪੂਰਦਾ। ਸੱਚ ਮੁੱਚ ਉਹ ਦਿਨ ਮੈਨੂੰ ਚੰਗੀ ਤਰ੍ਹਾਂ ਯਾਦ ਹੈ।

ਉਸ ਦਿਨ ਮੇਰੀ ਕਚਹਿਰੀ ਵਿਚ ਕਾਫ਼ੀ ਭੀੜ ਸੀ। ਇਕ ਪਾਸੇ ਪੁਲਿਸ ਅਫ਼ਸਰ ਮਿਸਟਰ ਬਰਟਨ, ਇਨਸਪੈਕਟਰ, ਸਬ-ਇਨਸਪੈਕਟਰ, ਸਿਪਾਹੀ, ਚੌਕੀਦਾਰ ਪੁਲਿਸ ਦਾ ਕਾਫ਼ੀ ਅਮਲਾ ਮੌਜੂਦ ਸੀ।

ਦੂਜੇ ਪਾਸੇ ਕੂਕਿਆਂ ਦੇ ਗੁਰੂ ਹਰੀ ਸਿੰਘ, ਮਹੰਤ ਨਰੈਣ ਸਿੰਘ ਰੋਡਿਆਂ ਵਾਲੇ, ਮਹੰਤ ਦਾਨ ਸਿੰਘ, ਮਹੰਤ ਗੁਰਦਿਤ ਸਿੰਘ, ਮਹੰਤ ਸੇਵਾ ਸਿੰਘ ਆਦਿ ਖਲੋਤੇ ਹੋਏ ਸਨ। ਉਹ ਸਾਰਾ ਦ੍ਰਿਸ਼ ਮੇਰੀਆਂ ਅੱਖਾਂ ਸਾਹਮਣੇ ਹਾਲੀ ਵੀ ਘੁੰਮ ਰਿਹਾ ਹੈ।

ਅੱਜ ਅੜਬੰਗੀ ਸਿੰਘ ਦੇ ਕੇਸ ਦੀ ਤਾਰੀਖ ਹੈ। ਪੀ.ਪੀ., ਨਾਇਬ ਕੋਰਟ, ਮੁਨਸ਼ੀ, ਅਹਿਲ ਮਦ, ਚਪੜਾਸੀ, ਰੀਡਰ ਵਗੈਰਾ ਸਭੇ ਆਪੋ ਆਪਣੇ ਥਾਂ ਤੇ ਸਜੇ ਹੋਏ ਹਨ।

ਮੈਂ ਹਰ ਗੱਲ ਦੀ ਤਹਿ ਤੀਕ ਪੁਜ ਕੇ ਇਨਸਾਫ ਕਰਨ ਦੀ ਸੋਚ ਵਿਚ ਸਾਂ, ਚਿਹਰੇ ਤੇ ਕੁਝ ਕੁਝ ਇਨਸਾਫ਼ ਦੇ, ਫਿਕਰ ਦੇ ਗਹਿਰੇ ਭਾਵ ਅੰਕਤ ਸਨ।

"ਭਗਵਾਨ ਸਿੰਘ ਅੜਬੰਗੀ ਨੂੰ ਹਾਜ਼ਰ ਕਰੋ।" ਮੈਂ ਕਿਹਾ।

"ਚਲੋ ਕੋਈ ਭਗਵਾਨ ਸਿੰਘ ਅੜਬੰਗੀ।" ਚਪੜਾਸੀ ਨੇ ਜ਼ੋਰ ਦੀ ਅਵਾਜ਼ ਦਿੱਤੀ।

ਇਕ ਦਰਸ਼ਨੀ ਜੁਆਨ, ਮੂੰਹ ਤੇ ਬੇ-ਫਿਕਰੀ ਦਾ ਜਲਾਲ ਅਤੇ ਚਿਹਰੇ ਤੇ

ਬਹਾਦਰੀ ਦੀਆਂ ਰੇਖਾਂ, ਮੱਥਾ ਚੌੜਾ, ਚਮਕਦਾਰ, ਮੋਟੀਆਂ ਮੋਟੀਆਂ, ਕਾਲੀਆਂ ਅਤੇ ਨਿਰਭੈਤਾ ਭਰੀਆਂ ਗੂਹੜੀਆਂ ਰੰਗ ਰਤੀਆਂ ਅੱਖਾਂ। ਛਾਤੀ ਚੌੜੀ ਦਸਦੀ ਹੈ ਕਿ ਇਹ ਕੋਈ ਐਸਾ ਵੈਸਾ ਬੰਦਾ ਨਹੀਂ। ਸਗੋਂ ਮਰਦੇ ਮੈਦਾਨ, ਬੋਲ ਤੋਲ ਦਾ ਤੇ ਬਚਨ ਦਾ ਪੂਰਾ ਸੂਰਾ, ਸਖ਼ੀ ਮਰਦ ਹੈ, ਜਿਸ ਦੇ ਹਥਕੜੀ ਤੇ ਬੇੜੀ ਲੱਗੀ ਹੋਈ ਹੈ। ਅਦਾਲਤ ਦੇ ਅੰਦਰ ਆਉਂਦਿਆਂ ਹੀ ਪਹਿਲਾਂ ਨਿਉਂ ਕੇ ਸ੍ਰੀ ਗੁਰੂ ਹਰੀ ਸਿੰਘ ਜੀ ਨੂੰ ਨਮਸਕਾਰ ਕਰਦਾ ਹੈ, ਫਿਰ ਉਚੀ 'ਸਤਿ ਸ੍ਰੀ ਅਕਾਲ' ਗਜਾ ਕੇ ਕਟਹਿਰੇ ਵਿਚ ਜਾ ਖਲੋਂਦਾ ਹੈ। ਉਸ ਦੇ ਆਉਣ ਉੱਤੇ ਮੈਂ ਕਿਹਾ, "ਕਸਮ ਖਾਹ ਕਿ ਮੈਂ ਝੂਠ ਨਹੀਂ ਬੋਲਾਂਗਾ।"

"ਕਸਮ ਉਹ ਖਾਏ ਜਿਸ ਨੂੰ ਝੂਠ ਬੋਲਣ ਦੀ ਆਦਤ ਹੋਵੇ, ਨਾ ਮੈਂ ਕਦੀ ਝੂਠ ਬੋਲਦਾ ਹਾਂ ਅਤੇ ਨਾ ਹੀ ਕਸਮ ਖਾਂਦਾ ਹਾਂ। ਜੋ ਆਖਾਂਗਾ ਸੱਚ ਆਖਾਂਗਾ, ਜੋ ਕਿਹਾ ਹੈ ਸੱਚ ਕਿਹਾ ਹੈ। ਕਸਮ ਖਾਏ ਬਰਟਨ ਜਿਸ ਝੂਠ ਅਤੇ ਦਗੇ ਫਰੇਬ ਤੋਂ ਬਿਨਾਂ ਕੋਈ ਇਕ ਗੱਲ ਵੀ ਨਹੀਂ ਕਰਨੀ।" ਉਸ ਕਿਹਾ।

"ਕੀ ਗੇਂਦਾ ਤੈਂ ਮਾਰਿਆ ਹੈ?"

"ਜ਼ਾਲਮ, ਜਾਬਰ ਤੇ ਹੰਕਾਰੀ ਆਪਣੇ ਪਾਪਾਂ ਨਾਲ ਆਪ ਹੀ ਮਰਿਆ ਕਰਦੇ ਹਨ। ਉਨ੍ਹਾਂ ਨੂੰ ਮਾਰਨ ਦੀ ਕਿਸੇ ਨੂੰ ਵੀ ਖੇਚਲ ਨਹੀਂ ਕਰਨੀ ਪੈਂਦੀ।"

ਇਹ ਸੁਣ ਕੇ ਬਰਟਨ ਸਾਹਿਬ ਨੂੰ ਮੁਖ਼ਾਤਬ ਹੋ ਕੇ ਕਿਹਾ:-

"ਮਿਸਟਰ ਬਰਟਨ, ਕੀ ਆਪ ਮੁਜਰਿਮ ਤੇ ਕੋਈ ਸਵਾਲ ਕਰਨਾ ਚਾਹੁੰਦੇ ਜੇ?"

"ਹਾਂ, ਮਾਈ ਲਾਰਡ।"

"ਪੁੱਛ ਸਕਦੇ ਹੋ।"

"ਕੀ ਤੂੰ ਇਨ੍ਹਾਂ ਨੂੰ ਜਾਣਦਾ ਹੈਂ?" ਬਰਟਨ ਨੇ ਸ੍ਰੀ ਗੁਰੂ ਹਰੀ ਸਿੰਘ ਜੀ ਵੱਲ ਇਸ਼ਾਰਾ ਕਰਕੇ ਕਿਹਾ।

"ਅੰਨ੍ਹਿਆਂ! ਇਨ੍ਹਾਂ ਨੂੰ ਤੇ ਤ੍ਰਿਲੋਕੀ ਜਾਣਦੀ ਹੈ, ਫਿਰ ਮੈਂ ਕਿਉਂ ਨਹੀਂ ਜਾਣਦਾ। ਇਹ ਮੇਰੇ ਪਾਤਸ਼ਾਹ ਸ੍ਰੀ ਗੁਰੂ ਹਰੀ ਸਿੰਘ ਜੀ ਹਨ ਅਤੇ ਮੈਂ ਇਨ੍ਹਾਂ ਦਾ ਨਾ-ਚੀਜ਼ ਸੇਵਕ।"

"ਕੁਝ ਹੋਰ ਪੁਛਣਾ ਜੇ?"

"ਨਹੀਂ, ਮਾਈ ਲਾਰਡ।"

"ਸ਼ਹਾਦਤ ਪੇਸ਼ ਕਰੋ।"

"ਚਲੋ ਕੋਈ ਪੀਰਾਂ ਦਿੱਤਾ। ਪੰਜੇਟਿਆਂ ਦਾ ਚਮਾਰ, ਪੀਰਾਂ ਦਿੱਤਾ।"

ਇਕ ਭੈੜਾ ਜਿਹਾ ਬੰਦਾ ਡਰਦਾ ਕੰਬਦਾ ਜਿਹਾ ਉਠਦਾ ਹੈ, ਕਦੀ ਡੋਲੇ

ਭੁਆ ਕੇ ਉਪਰ ਵੇਖਦਾ ਹੈ ਤੇ ਕਦੀ ਹੇਠਾਂ। ਮਿਸਟਰ ਬਰਟਨ ਜ਼ੋਰ ਨਾਲ ਖੰਘਦਾ ਹੈ। ਪੀਰਾਂ ਦਿਤਾ ਟੋਂਹਦਾ ਟੋਂਹਦਾ ਜਿਹਾ ਖੰਘ ਦੀ ਸੇਧ ਦੀ ਅਵਾਜ਼ ਵਿਚ ਅੰਦਰ ਆ ਜਾਂਦਾ ਹੈ। ਉਸ ਨੂੰ ਵੇਖ ਕੇ ਮੈਂ ਕਿਸੇ ਖ਼ਾਸ ਸੋਚ ਵਿਚ ਪੈ ਗਿਆ। ਮੇਰੀ ਇਹ ਹਾਲਤ ਵੇਖਕੇ ਇਕ ਸਿਪਾਹੀ ਪੀਰਾਂ ਦਿਤੇ ਨੂੰ ਉਗਾਹੀ ਵਾਲੇ ਥਾਂ ਉਥੇ ਜਾ ਖੜ੍ਹਾ ਕਰਦਾ ਹੈ।

"ਸੌਂਹ ਖਾਕੇ ਆਖ ਮੈਂ ਸੱਚ ਬੋਲਾਂਗਾ।"

"ਹਜ਼ੂਰ, ਮੈਂ ਲਾਲਾਂ ਵਾਲੇ ਦੀ ਸੌਂਹ ਖਾ ਕੇ ਆਖਦਾ ਹਾਂ, ਮੈਨੂੰ ਦੇਵੀ ਮਾਤਾ ਪੱਟੇ ਜੇ ਮੈਂ ਝੂਠ ਬੋਲਾਂ। ਮੇਰੇ ਪੁੱਤ ਮਰ ਜਾਣ, ਮੈਂ ਅੰਨ੍ਹਾ ਹੋ ਜਾਵਾਂ ਜੇ ਝੂਠ ਬੋਲਾਂ।"

"ਕੀ ਤੂੰ ਅੜਬੰਗੀ ਨੂੰ ਗੋਂਦੇ ਸਾਰਜੰਟ ਨੂੰ ਮਾਰਦਿਆਂ ਡਿਠਾ ਹੈ?"

"ਮੈਂ ਸੁਣੀ ਸੁਣਾਈ ਗੱਲ ਤੇ ਕਦੀ ਇਤਬਾਰ ਨਹੀਂ ਕੀਤਾ ਮਾਪਿਆ। ਕੋਟ ਗੰਗੂ ਰਾਇ ਤੋਂ ਮੈਂ ਪੰਜੇਟਿਆਂ ਨੂੰ ਜਾ ਰਿਹਾ ਸਾਂ। ਜਦ ਮੈਂ ਗੁਸਾਈ ਵਾਲਾ ਲੰਘ ਕੇ ਕੋਟ ਦੀ ਢਕੀ ਵਿਚ ਗਿਆ ਤਾਂ ਉਥੇ ਕੋਈ ਦੁਹਾਈ ਪਾ ਕੇ ਕਹਿ ਰਿਹਾ ਸੀ – "ਓਇ ਸਿੱਖਾ ਕਿਉਂ ਗਰੀਬ ਦੇ ਲਹੂ ਨਾਲ ਨਹਾਉਂਦਾ ਹੈ? ਵਾਸਤੇ ਖ਼ੁਦਾ ਦੇ ਮੈਨੂੰ ਨਾ ਮਾਰ, ਮੈਂ ਤੇਰਾ ਕੁਝ ਨਹੀਂ ਵਿਗਾੜਿਆ। ਖ਼ੁਦਾ ਦੇ ਵਾਸਤੇ ਮੈਨੂੰ ਨਾ ਮਾਰ।"

ਜਦ ਮੈਂ ਕੋਲ ਗਿਆ ਤਦ ਅੜਬੰਗੀ ਗੋਂਦੇ ਦੀ ਛਾਤੀ ਤੇ ਚੜ੍ਹਿਆ ਬੈਠਾ ਸੀ ਅਤੇ ਕੋਈ ਤਿੱਖੀ ਚੀਜ਼, ਚਾਕੂ ਜਿਹਾ ਉਸ ਦੇ ਹੱਥ ਵਿਚ ਸੀ। ਵੇਖ ਕੇ ਮੈਂ ਕਿਹਾ – ਖਾਲਸਾ ਜੀ, ਕਿਉਂ ਗ਼ਰੀਬ ਨੂੰ ਮਾਰਦੇ ਹੋ, ਇਸ ਤੁਹਾਡਾ ਕੀ ਵਿਗਾੜਿਆ ਹੈ? ਇਹ ਸੁਣ ਕੇ ਅੜਬੰਗੀ ਕਿਹਾ – ਠਹਿਰ ਕੁੱਤਿਆ ਚਮਾਰਾ, ਤੈਨੂੰ ਵੀ ਪੁਛ ਵੇਖਦਾ ਹਾਂ। ਮੈਂ ਤਾਂ ਜੁੱਤੀ ਲਾਹ ਕੇ ਸਿਧਾ ਭੈਣੀ ਚੌਕੀ ਵਿਚ ਆ ਗਿਆ ਅਤੇ ਦੁਹਾਈ ਦਿਤੀ ਕਿ ਗੋਂਦਾ ਅੜਬੰਗੀ ਨੇ ਮਾਰ ਦਿੱਤਾ ਹੈ।

"ਚੌਂਕੀ ਦੇ ਸਿਪਾਹੀਆਂ ਮੇਰੇ ਦੱਸਣ ਤੇ ਜਾ ਕੇ ਡਿਠਾ ਕਿ ਗੋਂਦਾ ਮਾਰਿਆ ਪਿਆ ਹੈ ਅਤੇ ਅੜਬੰਗੀ ਨਸ ਗਿਆ ਏ।

"ਭੈਣੀ ਤੇ ਪੰਜੇਟਿਆਂ ਦਾ ਫ਼ਰਕ ਹੀ ਕੀ ਹੈ? ਰੋਜ਼ ਦੀ ਆਉਣੀ ਜਾਣੀ ਹੈ। ਫਿਰ ਮੈਂ ਤਾਂ ਅੜਬੰਗੀ ਨੂੰ ਕਈ ਜੁਤੀਆਂ ਵੀ ਬਣਾ ਕੇ ਦਿੱਤੀਆਂ ਹਨ" ਚੁਮਾਰ ਨੇ ਕਿਹਾ।

"ਕੁਝ ਹੋਰ ਸਵਾਲ?" ਮੈਂ ਕਿਹਾ।

"ਨਹੀਂ, ਮਾਈ ਲਾਰਡ! ਮਾਮਲਾ ਸਾਫ਼ ਹੈ। ਚੌਕੀ ਦੇ ਸਿਪਾਹੀ ਭੁਗਤ ਚੁਕੇ ਹਨ। ਚਸ਼ਮਦੀਦ ਸ਼ਹਾਦਤ ਹੋ ਚੁਕੀ ਹੈ, ਹੁਣ ਫੈਸਲਾ ਸੁਣਾਓ।"

"ਭਗਵਾਨ ਸਿੰਘ ਤੇਰਾ ਕੋਈ ਉਜ਼ਰ?"

"ਇਕ ਪੁਲਸ ਅਫਸਰ ਦੇ ਮੁਕਾਬਲੇ ਵਿਚ ਮੇਰੀ ਕਿਸ ਸੁਣਨੀ ਏ?"

"ਜੋ ਕਹਿਣਾ ਏ, ਨਿਸ਼ੰਗ ਕਹੋ।" ਮੈਂ ਕਿਹਾ! "ਮਲਕਾ ਮੁਅੱਜ਼ਮਾ ਦੇ ਰਾਜ ਵਿਚ ਜਿਹਾ ਮਿਸਟਰ ਬਰਟਨ, ਤੇਹਾ ਤੂੰ। ਮੈਂ ਇਨਸਾਫ਼ ਕਰਾਂਗਾ।"

"ਸਰਕਾਰ ਚਸ਼ਮਦੀਦ ਗਵਾਹੀ ਹੋ ਚੁਕੀ, ਮੁਜਰਮ ਇਕਬਾਲੀ ਹੈ ਹੁਣ ਹੁਕਮ ਸੁਣਾਓ।" ਪੀ.ਪੀ. ਨੇ ਕਿਹਾ।

"ਭਗਵਾਨ ਸਿੰਘ ਕੋਈ ਉਜ਼ਰ?"

"ਜੀ ਹਾਂ।" ਅੜਬੰਗੀ ਕਿਹਾ।

"ਫਿਰ ਦੱਸ?"

"ਸੁਣੋਂਗੇ?"

"ਜ਼ਰੂਰ।"

"ਫਿਰ ਬਰਟਨ ਸਾਹਿਬ ਦੱਸਣ ਕਿ ਡੈਣੀ ਸਾਹਿਬ ਦੇ ਕਿਸੇ ਸਿਪਾਹੀ ਨੂੰ ਚੌਕੀ ਅਤੇ ਪਿੰਡ ਦੀ ਹਦੂਦ ਛੱਡ ਕੇ ਬਾਹਰ ਜਾਣ ਦੀ ਇਜਾਜ਼ਤ ਹੈ?'

"ਨਹੀਂ।" ਬਰਟਨ ਕਿਹਾ।

"ਗੇਂਦਾ ਕੋਟ ਦੀ ਢਕੀ ਵਿਚ ਕੀ ਕਰਨ ਗਿਆ ਸੀ?"

"....ਚੁਪ!...

"ਫਿਰ ਕੀ ਪਤਾ ਹੈ ਕਿ ਗੇਂਦਾ ਕਿਸ ਮਾਰਿਆ ਹੈ, ਅਤੇ ਕਿਉਂ ਮਾਰਿਆ ਹੈ?"

"ਮੌਕੇ ਦੀ ਸ਼ਹਾਦਤ ਮੌਜੂਦ ਹੈ।"

"ਇਹ ਝੂਠਾ ਹੈ।"

"ਉਹ ਕਿਵੇਂ?"

"ਇਸ ਸ਼ਹਾਦਤ ਦੇਣ ਤੋਂ ਪਹਿਲਾਂ ਕਸਮ ਖਾ ਕੇ ਕਿਹਾ ਸੀ ਕਿ ਜੇ ਮੈਂ ਝੂਠ ਬੋਲਾਂ ਤਾਂ ਅੰਨ੍ਹਾ ਹੋ ਜਾਵਾਂ।

"ਫਿਰ?"

"ਫਿਰ ਕੀ, ਕਮਸ ਖਾ ਕੇ ਝੂਠ ਬੋਲਣ ਨਾਲ ਗੁਆਹ ਅੰਨ੍ਹਾ ਹੋ ਗਿਆ ਹੈ।"

"ਨਹੀਂ, ਚੰਗਾ ਭਲਾ ਹੈ। ਅੱਖਾਂ ਨਹੀਂ ਵੇਖ ਰਹੇ ਚਰਾਗਾਂ ਵਰਗੀਆਂ?"

"ਪਰ ਉਹ ਵੇਖ ਨਹੀਂ ਸਕਦੀਆਂ।"

"ਮਿਸਟਰ ਬਰਟਨ! ਮੁਜਰਮ ਕੀ ਆਖਦਾ ਹੈ?" ਮੈਂ ਜ਼ਰਾ ਹੋਰ ਚਿੰਤਾਤੁਰ ਹੋ ਕੇ ਕਿਹਾ।

"ਝੂਠ ਬੋਲਦਾ ਹੈ, ਮਾਈ ਲਾਰਡ।"

"ਨਹੀਂ ਮੈਂ ਸੱਚਾ ਹਾਂ, ਝੂਠਾ ਬਰਟਨ ਹੈ।"

"ਹੁਣੇ ਪਤਾ ਲੱਗ ਜਾਂਦਾ ਹੈ।" ਬਰਟਨ ਨੇ ਕਿਹਾ।

"ਕਿਵੇਂ ?"

"ਇਹ ਕਿੰਨੀਆਂ ਉਂਗਲਾਂ ਹਨ ਬਈ ?"

"ਤਿੰਨ।"

"ਹੁਣ ?"

"ਇਕ।"

"ਹੁਣ ?"

"ਚਾਰ।"

"ਬੱਸ ਸਾਹਿਬ! ਗਵਾਹ ਠੀਕ ਹੈ ਮੁਜਰਿਮ ਝੂਠਾ ਹੈ।"

"ਭਗਵਾਨ ਸਿੰਘ ਕੁਝ ਹੋਰ ?" ਮੈਂ ਫਿਰ ਕਿਹਾ, "ਜੀ ਹਾਂ, ਬਰਟਨ ਸਾਹਿਬ ਨੇ ਇਸ ਨੂੰ ਲਿਖਾ ਪੜ੍ਹਾ ਕੇ ਲਿਆਂਦਾ ਹੈ। ਐਤਕਾਂ ਉਂਗਲਾਂ ਮੈਂ ਖੜੀਆਂ ਕਰਾਂਗਾ, ਇਹ ਦਸੇ।"

"ਪੁੱਛ।"

"ਕਿੰਨੀਆਂ ਉਂਗਲਾਂ ਹਨ, ਬਈ ?" ਅੜਬੰਗੀ ਨੇ ਬਿਨਾਂ ਉਂਗਲਾਂ ਖੜੀਆਂ ਕਰਨ ਤੋਂ ਹੀ ਪੁੱਛਿਆ।"

"ਦੋ।" ਪੀਰਾਂ ਦਿਤੇ ਕਿਹਾ।

"ਤੱਕੋ ਨ ਜ਼ਰਾ ਮੇਰੀ ਸਚਾਈ।' ਇਹ ਆਖ ਅੜਬੰਗੀ ਆਪਣੀ ਜਿਤ ਨਾਲ ਤਣ ਕੇ ਖਲੋ ਗਿਆ।

ਇਹ ਵੇਖ ਮੈਂ ਕਲਮ ਮੂੰਹ ਵਿਚ ਫੜਕੇ ਸੋਚਣ ਲਗ ਗਿਆ ਅਤੇ ਬਰਟਨ ਸਾਹਿਬ ਦੇ ਮੂੰਹ ਤੇ ਪੀਲੱਤਣ ਛਾ ਗਈ। ਹਵਾਈਆਂ ਉੱਡਣ ਲਗ ਪਈਆਂ। ਸਾਰਾ ਮੁਕੱਦਮਾ ਹੁਣ ਮੇਰੇ ਸਾਹਮਣੇ ਸਾਫ਼ ਹੋ ਚੁਕਾ ਸੀ।

"ਓਹ! ਮਿਸਟਰ ਬਰਟਨ! ਕਾਨੂੰਨ ਅਜਿਹੀ ਬੇ-ਇਨਸਾਫ਼ੀ ਦੀ ਇਜਾਜ਼ਤ ਨਹੀਂ ਦਿੰਦਾ।" ਮੇਰੇ ਨਿਰਣੇ ਵਿਚ ਦ੍ਰਿੜ੍ਹਤਾ ਆ ਰਹੀ ਸੀ।

ਬਰਟਨ ਚੁੱਪ!!

"ਕੇਹਾ ਚੰਗਾ ਹੁੰਦਾ ਜੇ ਇਹ ਕੇਸ ਤੁਸੀਂ ਵਾਪਸ ਕਰ ਲੈਂਦੇ।"

"ਮੈਂ ਫ਼ੈਸਲਾ ਸੁਣਨਾ ਚਾਹੁੰਦਾ ਹਾਂ।"

"ਅਫਸੋਸ ਕਿ ਫ਼ੈਸਲਾ ਤੁਹਾਡੇ ਹੱਕ ਵਿਚ ਨਹੀਂ ਹੋ ਸਕਦਾ।"

ਮੈਂ ਫੇਰ ਅੜਬੰਗੀ ਨੂੰ ਸੰਬੋਧਨ ਕਰਦਿਆਂ ਕਿਹਾ। "ਭਗਵਾਨ ਸਿੰਘ! ਮੈਂ ਜਾਣਦਾ ਹਾਂ ਕਿ ਤੂੰ ਡੇਢ ਦਰਜਨ ਪੁਲੀਟੀਕਲ ਕਤਲਾਂ ਦਾ ਕਾਤਿਲ, ਮੁਜਰਿਮ ਅਤੇ ਕੂਕਿਆਂ ਦੇ ਬਾਗ਼ੀ ਗਰੋਹ ਦਾ ਸਰਦਾਰ ਹੈਂ। ਮੈਂ ਇਹ ਵੀ ਜਾਣਦਾ ਹਾਂ ਕਿ ਗੇਂਦਾ ਤੇਰੇ ਬਿਨਾਂ ਕਿਸੇ ਵੀ ਹੋਰ ਨਹੀਂ ਮਾਰਿਆ, ਪਰ ਪਤਾ ਨਹੀਂ ਤੇਰੀ ਕਿਸਮਤ

ਏਨੀ ਜ਼ਬਰਦਸਤ ਤੇ ਬਲਵਾਨ ਕਿਉਂ ਹੈ? ਮੌਕੇ ਦੀ ਸ਼ਹਾਦਤ ਨਾ ਹੋਣ ਕਰ ਕੇ ਕਾਨੂੰਨ ਤੈਨੂੰ ਮੁਜਰਿਮ ਮੰਨ ਲੈਣ ਦੀ ਇਜਾਜ਼ਤ ਨਹੀਂ ਦੇਂਦਾ। ਇਸ ਲਈ ਮੈਂ ਤੈਨੂੰ ਬਰੀ ਕਰਦਾ ਹਾਂ। (ਸਿਪਾਹੀਆਂ ਨੂੰ ਮੁਖ਼ਾਤਿਬ ਕਰਕੇ) ਹਥਕੜੀ ਲਾਹ ਦਿਓ। ਇਹ ਹੁਣ ਆਜ਼ਾਦ ਹੈ ਪਰ ਪੀਰਾਂ ਦਿਤੇ ਨੂੰ ਮੈਂ ਝੂਠ ਬੋਲਣ ਦੇ ਜੁਰਮ ਵਿਚ ੬ ਮਹੀਨੇ ਦੀ ਬਾ-ਮੁਸ਼ੱਕਤ ਕੈਦ ਅਤੇ ੨੫ ਰੁਪਏ ਜੁਰਮਾਨਾ ਕਰਦਾ ਹਾਂ।" ਮੈਂ ਫ਼ੈਸਲਾ ਦੇ ਦਿੱਤਾ।

"ਮੇਰੀ ਇਕ ਅਰਜ਼ ਹੈ ਸਰਕਾਰ!"

"ਕੀ?"

ਇਸ ਬੇਵਕੂਫ ਤੇ ਅੰਨ੍ਹੇ ਚਮਾਰ ਨੂੰ ਮਾਫ਼ ਕਰ ਦਿਓ ਸਰਕਾਰ।"

"ਇਹ ਕਸੂਰਵਾਰ ਹੈ।"

"ਇਹ ਕਸੂਰ ਇਸ ਆਪਣੀ ਖ਼ੁਸ਼ੀ ਨਾਲ ਆਪ ਨਹੀਂ ਕੀਤਾ, ਸਗੋਂ ਇਸ ਤੋਂ ਜਬਰਨ ਤੇ ਮਜਬੂਰਨ ਕਰਾਇਆ ਗਿਆ ਹੈ। ਇਸ ਲਈ ਸਜ਼ਾ ਦੇ ਹੱਕਦਾਰ ਉਹ ਹਨ, ਜਿਨ੍ਹਾਂ ਇਸ ਤੋਂ ਇਹ ਕਸੂਰ ਕਰਾਇਆ ਹੈ, ਨਾ ਕਿ ਵਿਚਾਰਾ ਇਹ?"

"ਗੱਲ ਤਾਂ ਠੀਕ ਹੈ, ਪਰ...।"

"ਪਰ ਕੀ, ਆਪ ਜਿਹੇ ਇਨਸਾਫ਼ ਪਸੰਦ ਤੋਂ ਇਹ ਆਸ ਕੀਤੀ ਜਾ ਸਕਦੀ ਏ ਕਿ ਇਕ ਗ਼ਰੀਬ ਨੂੰ ਸਜ਼ਾ ਮਿਲੇ ਅਤੇ ਤਾਕਤਵਰ ਮੌਜਾਂ ਮਾਨਣ।"

"ਤੇਰੇ ਕਹੇ ਮੈਂ ਸਜ਼ਾ ਮਾਫ਼ ਕਰ ਦਿਆਂਗਾ ਪਰ ਜੁਰਮਾਨਾ ਜ਼ਰੂਰ ਕਰਾਂਗਾ ਤਾਂ ਕਿ ਅਗੋਂ ਕਿਸੇ ਨੂੰ ਝੂਠ ਬੋਲਣ ਦੀ ਜੁਰਅਤ ਨਾ ਪਏ। ਜੁਰਮਾਨਾ ਨਾ ਦੇਣ ਦੀ ਹੈਸੀਅਤ ਵਿਚ ਇਹ ਕੈਦ ਜ਼ਰੂਰ ਕੱਟੇਗਾ।"

"ਸ਼ੁਕਰੀਆ!"

"ਇਸ ਦਾ ਜੁਰਮਾਨਾ ਅਸੀਂ ਦੇ ਦਿੰਦੇ ਹਾਂ।" ਇਹ ਆਖ ਸ੍ਰੀ ਗੁਰੂ ਹਰੀ ਸਿੰਘ ਜੀ ਨੇ ਮਹੰਤ ਦਾਨ ਸਿੰਘ ਜੀ ਨੂੰ ਹੁਕਮ ਕੀਤਾ। ਮਹੰਤ ਦਾਨ ਸਿੰਘ ਜੀ ਨੇ ੨੫ ਰੁਪਏ ਕੱਢ ਕੇ ਮੇਜ਼ ਉਤੇ ਰੱਖ ਦਿੱਤੇ। ਇਹ ਵੇਖ ਮੇਰੀਆਂ ਅੱਖਾਂ ਵਿਚ ਪਾਣੀ ਭਰ ਆਇਆ ਅਤੇ ਮੈਂ ਆਪਣੇ ਥਾਂ ਤੋਂ ਉਠ ਕੇ ਗੁਰੂ ਹਰੀ ਸਿੰਘ ਜੀ ਨੂੰ ਨਮਸਕਾਰ ਕਰ ਕੇ ਹੱਥ ਮਿਲਾਉਂਦਾ ਹੋਇਆ ਬਰਟਨ ਨੂੰ ਸੰਬੋਧਨ ਕਰ ਕੇ ਆਖਣ ਲੱਗਾ:

"ਮਿਸਟਰ ਬਰਟਨ! ਜਿਨ੍ਹਾਂ ਲੋਕਾਂ ਦਾ ਆਚਰਣ ਇੰਨਾ ਉਚਾ ਤੇ ਮਹਾਨ ਹੈ, ਉਨ੍ਹਾਂ ਨੂੰ ਤੁਸੀਂ ਮਾਰ ਨਹੀਂ ਸਕਦੇ। ਕਿਹਾ ਚੰਗਾ ਹੋਵੇ ਜੇ ਤੁਸੀਂ ਇਨ੍ਹਾਂ ਨੇਕ ਦਿਲ, ਖ਼ੁਦਾ ਪ੍ਰਸਤ, ਪਰਉਪਕਾਰੀ ਲੋਕਾਂ ਨਾਲ ਨਫ਼ਰਤ ਛੱਡ ਕੇ, ਪਿਆਰ ਦਾ ਹੱਥ ਵਟਾਵੋ। ਮੈਨੂੰ ਤੇ ਯਸੂਹ ਦੀ ਅਮਲੀ ਤੇ ਅਸਲੀ ਤਾਲੀਮ ਇਨ੍ਹਾਂ ਵਿਚ ਨਜ਼ਰ ਆ ਰਹੀ ਹੈ। ਵਕਤ ਆਉਣ ਵਾਲਾ ਹੈ, ਜਦ ਕਿ ਸਾਰੀ ਦੁਨੀਆ ਇਨ੍ਹਾਂ ਦੇ ਪੈਰ

ਚਿਨ੍ਹਾਂ ਤੇ ਚਲਣ ਨੂੰ ਆਪਣਾ ਮਾਣ ਸਮਝੇਗੀ ਅਤੇ ਇਸੇ ਅਸੂਲ ਅਨੁਸਾਰ ਹਿੰਦ ਦਾ ਨਾਂ ਸੰਸਾਰ ਵਿਚ ਉੱਚਾ ਰਹੇਗਾ।"

ਮੈਂ ਆਪਣੇ ਵਿਚਾਰਾਂ ਦਾ ਸਾਰੰਸ਼ ਦਿੰਦੇ ਕਿਹਾ।

"ਪਰ ਇਹ ਸਰਕਾਰ ਦੇ ਬਾਗ਼ੀ ਹਨ।" ਬਰਟਨ ਬੋਲੇ।

"ਆਪਣੇ ਦੇਸ਼ ਨਾਲ ਪਿਆਰ, ਸਾਡੇ ਨਾਲ ਬਗ਼ਾਵਤ ਨਹੀਂ। ਤੁਸੀਂ ਸਗੋਂ ਆਪਣੇ ਕੌਲਾਂ ਤੇ ਫੇਲ੍ਹਾਂ ਨਾਲ ਇਨ੍ਹਾਂ ਵਿਚਲੀ ਬਗ਼ਾਵਤ ਨੂੰ ਪੱਕਿਆਂ ਕਰਨ ਵਿਚ ਲੱਗੇ ਹੋਏ ਹੋ। ਜਿਹੜੀ ਕੌਮ ਦੁਸ਼ਮਨ ਨੂੰ ਮਾਫ਼ ਕਰਨਾ ਜਾਣਦੀ ਹੈ, ਉਸ ਨੂੰ ਕੋਈ ਵੀ ਖ਼ਤਮ ਨਹੀਂ ਕਰ ਸਕਦਾ, ਉਹ ਵਧੇਗੀ, ਫੁਲੇਗੀ, ਤਰੱਕੀ ਕਰੇਗੀ।"

ਹੁਣ ਸੰਤ ਭਗਵਾਨ ਸਿੰਘ ਦੀ ਹਥਕੜੀ ਤੇ ਬੇੜੀ ਲੱਥ ਚੁੱਕੀ ਸੀ, ਉਹ ਨੱਸ ਕੇ ਸ੍ਰੀ ਗੁਰੂ ਹਰੀ ਸਿੰਘ ਜੀ ਦੇ ਚਰਨੀਂ ਜਾ ਢੱਠਾ, ਸ੍ਰੀ ਸਤਿਗੁਰੂ ਜੀ ਨੇ ਉਸ ਨੂੰ ਉਠਾ ਕੇ ਜੱਫੀ ਵਿਚ ਲੈ ਕੇ ਕਿਹਾ, "ਵੇਖਿਆ ਮੇਰੇ ਅੜਬੰਗੀ ਦਾ ਕੋਈ ਵੀ ਵਾਲ ਵਿੰਗਾ ਨਹੀਂ ਕਰ ਸਕਿਆ।"

"ਗੁਰੂਦੇਵ, ਜਿਸ ਨੂੰ ਤੁਸੀਂ ਰੱਖੋ, ਉਸ ਨੂੰ ਕੌਣ ਮਾਰੇ, ਜਿਸ ਦਾ ਤੂੰ ਰਖਵਾਲਾ ਮਾਰੈ ਤਿਸ ਕੌਣ।"

ਅਚਾਨਕ ਪਤਾ ਨਹੀਂ ਨਾਮਧਾਰੀ ਸੰਤ ਸੰਤੋਖ ਸਿੰਘ ਜੀ ਇਤਿਹਾਸਕਾਰ, ਸ੍ਰੀ ਸਤਿਗੁਰੂ ਬਿਲਾਸ ਦੇ ਲੇਖਕ ਕਿਧਰੋਂ ਆ ਗਏ। ਉਨ੍ਹਾਂ ਦੇ ਇਕ ਹੱਥ ਮਿਸਾਲ ਸੀ ਤੇ ਦੂਜੇ ਹੱਥ ਫੁਲਾਂ ਦੇ ਹਾਰ। ਉਨ੍ਹਾਂ ਮਿਸਾਲ ਧਰਤੀ ਨਾਲ ਪਟਕ ਕੇ ਮਾਰੀ ਅਤੇ ਇਕ ਹਾਰ ਸ੍ਰੀ ਗੁਰੂ ਹਰੀ ਸਿੰਘ ਜੀ ਦੇ ਗਲ ਪਾ ਦਿੱਤਾ ਅਤੇ ਦੂਜਾ ਸ੍ਰੀਮਾਨ ਸੰਤ ਭਗਵਾਨ ਸਿੰਘ ਜੀ ਦੇ ਗਲ। ਸ੍ਰੀ ਗੁਰੂ ਜੀ ਨੇ ਆਪਣਾ ਹਾਰ ਲਾਹ ਕੇ ਵੀ ਭਗਵਾਨ ਸਿੰਘ ਜੀ ਦੇ ਪਾ ਦਿੱਤਾ। ਸ੍ਰੀਮਾਨ ਸੰਤ ਸੰਤੋਖ ਸਿੰਘ ਜੀ ਜਿਧਰੋਂ ਆਇ ਸੀ, ਮਸਤੀ ਵਿਚ ਇਹ ਪੜ੍ਹਦੇ ਹੋਏ ਉਧਰ ਹੀ ਤੁਰ ਗਏ:–

"ਜਾ ਕੋ ਰਾਖੈ ਸਾਂਵਰਾ ਮਾਰ ਨ ਸਕੈ ਕੋਇ।
ਵਾਲ ਨ ਵਿੰਗਾ ਕਰ ਸਕੈ, ਸਭ ਜਗ ਵੈਰੀ ਹੋਇ।"

ਮੈਂ ਹੁਣ ਵੀ ਉਸ ਦਿਨ ਨੂੰ ਬੜਾ ਭਾਗਸ਼ਾਲੀ ਸਮਝਦਾ ਹਾਂ, ਜਿਸ ਦਿਨ ਮੈਨੂੰ ਉਸ ਮਹਾਂ–ਪੁਰਸ਼ ਦੇ ਦਰਸ਼ਨ ਹੋਏ ਜਿਸ ਦੇ ਚਰਨ–ਸੇਵਕ ਭਗਵਾਨ ਸਿੰਘ ਅੜਬੰਗੀ ਨੇ ਜੋ ਕੀਤਾ ਆਪਣੇ ਦੇਸ਼ ਦੀ ਭਲਾਈ ਤੇ ਸਤਿਗੁਰੂ ਦੀ ਆਗਿਆ ਪਾਲਣ ਹਿਤ ਕੀਤਾ। ਸ਼ਾਇਦ ਉਸੇ ਮਹਾਂ–ਪੁਰਸ਼ ਗੁਰੂ ਹਰੀ ਸਿੰਘ ਜੀ ਦੇ ਉਥੇ ਹੋਣ ਦਾ ਸਿੱਟਾ ਸੀ ਕਿ ਮੈਂ ਉਸ ਦਿਨ ਇਨਸਾਫ਼ ਕਰਨ ਵੇਲੇ ਡੋਲਿਆ ਨਾ ਅਤੇ ਮੈਂ ਸਮਝਦਾ ਹਾਂ ਯਸੂਹ ਨੇ ਆਪ ਉਸ ਦਿਨ ਮੇਰੀ ਰਖਿਆ ਕੀਤੀ।

# 5.

## ੧

ਸਿੱਖ ਰਾਜ ਦਾ ਪਤਨ ਹੋ ਚੁੱਕਾ ਸੀ। ਪਰ ਅਜੇ ਵੀ ਕੋਈ ਕੋਈ, ਟਾਵੇਂ ਟਾਵੇਂ ਦੇਸ਼ਭਗਤ ਆਪਣਾ ਖੁੱਸ ਚੁੱਕਾ ਰਾਜ ਵਾਪਸ ਲੈਣ ਦਾ ਯਤਨ ਕਰ ਰਹੇ ਸਨ।

ਮਾਲਵੇ ਦੀ ਧਰਤੀ ਬਹੁਤ ਖੁੱਲ੍ਹੀ ਡੁੱਲ੍ਹੀ ਸੀ, ਪੰਜ-ਪੰਜ ਚਾਰ-ਚਾਰ ਕੋਹ ਤੇ ਪਿੰਡ ਸਨ। ਲੋਕੀਂ ਖੇਤਾਂ ਵਿਚ ਹੀ ਰਿਹਾਇਸ਼ ਰੱਖਦੇ। ਸ੍ਰੀ ਅੜਬੰਗੀ ਜੀ ਆਮ ਤੌਰ ਤੇ ਮਾਲਵੇ ਦੇ ਸਰਦੂਲਗੜ੍ਹ, ਥਰਾਜ, ਸਰਸਾ, ਰਾਣੀਆਂ ਆਦਿ ਪਿੰਡਾਂ ਵਿਚ ਵਿਚਰਦੇ। ਆਮ ਤੌਰ ਤੇ ਜੰਗਲਾਂ ਵਿਚ ਜਾ ਖੇਤਾਂ ਵਿਚ ਹੀ ਰਿਹਾਇਸ਼ ਰਖਦੇ। ਰੋਟੀ, ਦੁੱਧ, ਲੱਸੀ, ਮੱਖਣ ਪਿੰਡ ਤੋਂ ਆ ਜਾਂਦਾ। ਜਾਨਵਰ, ਮਿਰਗ, ਰੋਝ, ਮੂਨਾਂ, ਚਿੱਤਲ ਆਮ ਸਨ। ਰਾਮ ਗਊਆਂ ਦੇ ਵੱਗਾਂ ਦੇ ਵੱਗ ਪਏ ਫਿਰਦੇ ਸਨ। ਜਿਸ ਖੇਤ ਵਿਚ ਜਾ ਵੜਦੇ, ਬੋਲੇ ਰਾਮ ਕਰ ਕੇ ਹੀ ਨਿਕਲਦੇ।

ਜਿਸ ਦਿਨ ਤੋਂ ਬਾਬਾ ਦਰਬਾਰਾ ਸਿੰਘ ਰਾਇਪੁਰੀ ਰੰਗੂਨ ਜਾ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰ ਕੇ ਹੁਕਮਨਾਮਾ ਲੈ ਕੇ ਆਏ ਸਨ ਕਿ – "ਹੋਰ ਜੀ ਸਾਰੀ ਸੰਗਤ ਨੂੰ ਖ਼ਬਰ ਸੁਣਾ ਦੇਣੀ, ਅੱਜ ਤੋਂ ਬੁੱਧ ਸਿੰਘ ਕੋਈ ਨਾ ਸੱਦਿਆ ਕਰੇ, ਇਹਨਾਂ ਦਾ ਨਾਂ ਹਰੀ ਸਿੰਘ ਹੋਇਆ। ਇਹ ਹਰੀ ਰੱਖਣਗੇ, ਮੇਰੇ ਧੱਕੇ ਨੂੰ ਇਹ ਬਖ਼ਸ਼ ਦੇਣਗੇ, ਇਹਨਾਂ ਦੇ ਧੱਕੇ ਨੂੰ ਮੈਂ ਨਹੀਂ ਬਖ਼ਸ਼ਾਂਗਾ। ਇਨ੍ਹਾਂ ਨੂੰ ਸਿਰ ਕਰਤਾ ਜਾਨਣਾ।" ਸੰਗਤ ਨੇ ਇਸ ਹੁਕਮ ਤੇ ਜਿਵੇਂ ਫੁੱਲ ਚੜ੍ਹਾਏ ਉਹ ਕੋਈ ਗੁੱਝੀ ਛਿਨੀ ਗੱਲ ਨਹੀਂ। ਅੜਬੰਗੀ ਜੀ, ਮਹੀਨੇ ਵਿਚ ਇਕ ਵਾਰ ਸ੍ਰੀ ਭੈਣੀ ਸਾਹਿਬ ਆ ਕੇ ਦਰਸ਼ਨ ਕਰ ਕੇ ਜਾਂਦੇ। ਅੰਤਾਂ ਦੀ ਸ਼ਰਧਾ ਰੱਖਦੇ, ਇਹ ਆਪਣੇ ਸਤਿਗੁਰੂ ਜੀ ਤੇ।

ਉਹ ਬਹੁਤ ਹੀ ਵਚਿੱਤਰ ਜਿਹੇ ਬੰਦੇ ਸਨ। ਜਿੱਥੇ ਉਹ ਬਹੁਤ ਸਖ਼ਤ ਦਿਲ ਸਨ, ਓਥੇ ਦਿਆਲੂ ਤੇ ਨਰਮ ਦਿਲ ਵੀ ਬਾਹਲੇ ਹੀ ਸਨ। ਅੰਗ੍ਰੇਜ਼ ਦੀ ਪੁਲਿਸ, ਖ਼ਾਸ ਕਰ ਕੇ ਲੁਧਿਆਣਾ ਦਾ ਬਾਰਬਰਟਨ, ਐਸ.ਪੀ. ਉਨ੍ਹਾਂ ਦੇ ਮਗਰ ਬਹੁਤ ਬੁਰੀ ਤਰ੍ਹਾਂ ਪਿਆ ਹੋਇਆ ਸੀ। ਕੋਈ ਡਾਕਾ ਮਾਰੇ, ਕਿਸੇ ਥਾਂ ਡਾਕਾ ਪਏ, ਅੜਬੰਗੀ ਦਾ ਨਾਂ ਉਸ ਵਿਚ ਜ਼ਰੂਰ ਹੀ ਆ ਜਾਂਦਾ। ਪਰ ਸਾਰਾ ਜ਼ੋਰ ਲਾ ਕੇ ਵੀ ਉਹਨਾਂ ਤੇ ਕੋਈ ਕੇਸ ਉਹ ਬਣਾ ਨਹੀਂ ਸੀ ਸਕਿਆ। ਉਹ ਛਲਾਵੇ ਸਨ। ਹੁਣ ਜਾਂ ਸਵੇਰੇ ਉਹ ਏਥੇ ਦਿਸਣਗੇ ਪਰ ਸ਼ਾਮੀਂ ੩੦-੩੫ ਮੀਲ ਤੇ ਹੋਣਗੇ। ਆਮ ਲੋਕੀਂ, ਖ਼ਾਸ ਕਰ ਗ਼ਰੀਬ ਗੁਰਬਾ, ਉਹਨਾਂ ਦੀ ਬਹੁਤ ਇਜ਼ਤ ਕਰਦੇ। ਕੋਈ ਵੀ ਗ਼ਰੀਬ ਅਜਿਹਾ ਨਹੀਂ ਸੀ, ਜਿਸ ਦੀ ਇਹਨਾਂ ਮਦਦ ਨਾ ਕੀਤੀ ਹੋਵੇ। ਸਤਿਗੁਰੂ ਹਰੀ ਸਿੰਘ ਜੀ ਨੇ

ਉਹਨਾਂ ਜ ਡਾਕਾ ਚੋਰੀ ਆਦਿ ਦੇ ਸਾਰੇ ਕੰਮਾਂ ਤੋਂ ਵਰਜ ਦਿੱਤਾ, ਪਰ ਇਕ ਗੱਲ ਉਹਨਾਂ ਅਰਜ਼ ਕਰ ਕੇ ਸਤਿਗੁਰਾਂ ਨੂੰ ਮਨਵਾ ਲਈ ਕਿ ਉਹ ਆਪ ਡਾਕਾ ਨਹੀਂ ਮਾਰੇਗਾ ਪਰ ਡਾਕੂਆਂ ਦੀ ਸਰਦਾਰੀ ਨਹੀਂ ਛੱਡੇਗਾ। ਉਸ ਦੇ ਬੰਦੇ ਅੰਗਰੇਜ਼ਾਂ ਦੇ ਝੋਲੀ ਚੁੱਕਾਂ ਨੂੰ ਲੁੱਟਦੇ। ਉਸ ਦਾ ਉਹ ਤੀਜਾ ਹਿੱਸਾ ਅੜਬੰਗੀ ਜੀ ਨੂੰ ਦੇਂਦੇ ਘਰ ਬੈਠਿਆਂ ਨੂੰ। ਉਹ ਇਕ ਦਮੜੀ ਵੀ ਇਸ ਵਿਚੋਂ ਆਪਣੇ ਤੇ ਖ਼ਰਚ ਨਾ ਕਰਦੇ। ਗ਼ਰੀਬਾਂ ਨੂੰ ਵੰਡ ਦੇਂਦੇ ਅਤੇ ਉਨ੍ਹਾਂ ਦੀਆਂ ਕੁੜੀਆਂ ਦੇ ਵਿਆਹ ਕਰਦੇ, ਉਹਨਾਂ ਨੂੰ ਦਾਜ ਦਹੇਜ ਦੇਂਦੇ। ਲੋਕੀਂ ਉਨ੍ਹਾਂ ਨੂੰ ਤਰਸ, ਪਿਆਰ, ਰਹਿਮ ਤੇ ਹਮਦਰਦੀ ਦਾ ਦੇਵਤਾ ਸਮਝ ਕੇ ਉਨ੍ਹਾਂ ਦੀ ਪੂਜਾ ਕਰਦੇ।

ਬਾਂਗਰ ਦਾ ਇਕ ਚੌਧਰੀ ਹੁਕਮ ਚੰਦ, ਬਹੁਤ ਵੱਡਾ ਬਿਸਵੇਦਾਰ ਸੀ। ਰਾਜਪੂਤਾਨਾ, ਬੀਕਾਨੇਰ ਦੇ ਡਾਕੂ ਉਸ ਕੋਲ ਆਮ ਰਹਿੰਦੇ। ਉਹ ਇਸ ਇਲਾਕੇ ਵਿਚ ਡਾਕਾ ਮਾਰ ਕੇ, ਰਾਜਪੂਤਾਨੇ ਵੱਲ ਨਿਕਲ ਜਾਂਦੇ, ਰਿਆਸਤੀ ਪੁਲਿਸ ਤੇ ਅੰਗਰੇਜ਼ ਦੀ ਪੁਲਿਸ ਉਸ ਦੇ ਬੰਦਿਆਂ ਦਾ ਕੁਝ ਵੀ ਵਿਗਾੜ ਨਾ ਸਕਦੀ। ਕਿਉਂਕਿ ਹੁਕਮ ਚੰਦ ਇਸ ਵਿਚੋਂ ਪਹਿਲਾਂ ਪੁਲਿਸ ਹਿੱਸਾ ਕੱਢ ਕ ਬਾਕੀ ਫਿਰ ਵੰਡਦਾ।

ਅੜਬੰਗੀ ਜੀ ਨੇ ਕਈ ਵਾਰ ਇਸ ਨੂੰ ਕਿਹਾ ਕਿ ਤੇਰੇ ਬੰਦੇ ਆਮ ਭਲੇਮਾਣਸ ਸ਼ਹਿਰੀਆਂ ਨੂੰ ਲੁੱਟਦੇ ਹਨ, ਇਹ ਗੱਲ ਚੰਗੀ ਨਹੀਂ, ਤੁਸੀਂ ਉਹਨਾਂ ਨੂੰ ਵਰਜ ਦਿਓ। ਨਹੀਂ ਤੇ ਇਸ ਦੇ ਨਤੀਜੇ ਚੰਗੇ ਨਹੀਂ ਨਿਕਲਣਗੇ।

ਇਕ ਦਿਨ ਉਹਨਾਂ ਸਰਦੂਲਗੜ੍ਹ ਦੇ ਕਰਮ ਚੰਦ ਤੇ ਡਾਕਾ ਮਾਰਿਆ। ਕੁਝ ਵੀ ਬਾਕੀ ਛੱਡਕੇ ਨਾ ਗਏ। ਕਰਮ ਚੰਦ ਬਾਬਾ ਖੁਸ਼ਹਾਲ ਸਿੰਘ ਜੀ ਥਰਾਜ ਦਾ ਖ਼ਾਸ ਸਨੇਹੀ ਅਤੇ ਮਾਈਸਰਖ਼ਾਨੇ ਵਾਲੇ ਰਤਨਾ ਰਾਮ ਜੀ, ਜੋ ਪੂਰਨ ਭਰੋਸੇ ਵਾਲੇ ਸਿਦਕੀ ਨਾਮਧਾਰੀ ਸਨ, ਦੇ ਰਿਸ਼ਤੇਦਾਰ ਸਨ। ਉਨ੍ਹਾਂ ਹੁਕਮੀ ਦੇ ਬੰਦਿਆਂ – ਆਮ ਲੋਕੀਂ ਹੁਕਮ ਚੰਦ ਨੂੰ ਹੁਕਮੀ ਹੀ ਕਿਹਾ ਕਰਦੇ – ਇਹ ਗੱਲ ਧੁਮਾ ਦਿਤੀ ਕਿ ਇਹ ਡਾਕਾ ਅੜਬੰਗੀ ਦੇ ਬੰਦਿਆਂ ਮਾਰਿਆ ਹੈ। ਬਾਬਾ ਖੁਸ਼ਹਾਲ ਸਿੰਘ ਜੀ ਨੇ ਅੜਬੰਗੀ ਜੀ ਨੂੰ ਸੱਦ ਕੇ ਕਿਹਾ – "ਸੰਤ ਜੀ! ਲੋਕੀਂ ਚਰਚਾ ਕਰਦੇ ਹਨ ਕਿ ਸਰਦੂਲਗੜ੍ਹ ਦਾ ਡਾਕਾ ਤੁਹਾਡੇ ਬੰਦਿਆਂ ਨੇ ਮਾਰਿਆ ਹੈ।"

"ਕੀ ਆਪ ਜੀ ਨੂੰ ਇਹ ਇਤਬਾਰ ਹੈ?"

"ਨਹੀਂ।"

"ਫਿਰ ਤੁਹਾਡਾ ਕੀ ਖ਼ਿਆਲ ਹੈ?"

"ਇਹ ਡਾਕਾ ਹੁਕਮੀ ਦੇ ਬੰਦਿਆਂ ਮਾਰਿਆ ਏ।"

"ਤੁਹਾਨੂੰ ਕਿਵੇਂ ਪਤਾ ਹੈ?"

"ਹੁਕਮੀ ਤੇ ਰਤਨਾ ਚੰਦ ਦੋਵੇਂ ਠੇਕੇਦਾਰ ਹਨ। ਓਧਰ ਬਸੰਤ ਸਿੰਘ ਜੀ ਬਪੀਆਣਾ ਵੀ ਨਹਿਰ ਦੀ ਠੇਕੇਦਾਰੀ ਕਰਦੇ ਹਨ। ਨਹਿਰ ਨਿਕਲਣ ਦੀ ਤਜਵੀਜ਼ ਹੋ ਰਹੀ ਸੀ ਪਰ ਉਸ ਤੋਂ ਪਹਿਲਾਂ ਛੋਟੀ ਰੇਲ ਦੀ ਪਟੜੀ ਦਿੱਲੀ, ਬੀਕਾਨੇਰ ਨਾਲ ਮਿਲਾਣਾ ਜ਼ਰੂਰੀ ਸਮਝ ਕੇ ਵਿਛਾਣੀ ਹੈ। ਹੁਕਮੀ ਠੇਕਾ ਲੈਣਾ ਚਾਹੁੰਦਾ ਸੀ। ਰਤਨ ਚੰਦ ਨੇ ਕਿਹਾ ਕਿ ਇਹ ਠੇਕਾ ਅਸਾਂ ਲੈਣਾ ਹੈ। ਤੁਸੀਂ ਜ਼ਮੀਨ ਜਾਇਦਾਦ ਦੇ ਮਾਲਕ ਹੋ, ਸਾਡਾ ਕੰਮ ਵਪਾਰ ਹੈ। ਤੁਸੀਂ ਦਾਣਿਆਂ ਦੇ ਗੱਲੇ ਦਾ ਠੇਕਾ ਲੈ ਲਓ। ਇਹ ਸਾਨੂੰ ਰਹਿਣ ਦਿਓ। ਤੁਹਾਡੇ ਕੰਮ ਵਿਚ ਅਸੀਂ ਕੋਈ ਰੋੜਾ ਨਹੀਂ ਅਟਕਾਵਾਂਗੇ।"

"ਫਿਰ ?"

"ਹੁਕਮੀ ਨੇ ਕੋਈ ਗੱਲ ਨਹੀਂ ਸੀ ਮੰਨੀ। ਰਤਨ ਚੰਦ ਨੇ ਇਹ ਵੀ ਕਿਹਾ ਕਿ ਜੇ ਤੁਸੀਂ ਨਹੀਂ ਮੰਨਦੇ ਆਓ ਰਲ ਕੇ ਲੈ ਲਈਏ। ਅੱਧੋ ਅੱਧ ਰਿਹਾ ਪਰ ਹੁਕਮੀ ਨਾ ਕੇਵਲ ਮੰਨਿਆ ਹੀ ਨਹੀਂ ਸਗੋਂ ਰਤਨ ਚੰਦ ਨੂੰ ਡਰਾਇਆ ਧਮਕਾਇਆ ਵੀ, ਅੰਤ ਰਤਨ ਚੰਦ ਨੇ ਵਧ ਕੇ ਠੇਕਾ ਲੈ ਲਿਆ। ਤਦ ਤੋਂ ਹੁਕਮੀ ਰਤਨ ਚੰਦ ਦਾ ਵੈਰੀ ਬਣ ਗਿਆ। "

"ਫਿਰ ਕੀ ਕੀਤਾ ਜਾਏ ?" ਰਤਨਾ ਰਾਮ ਜੀ ਜ਼ੋਰ ਦੇ ਰਹੇ ਸਨ ਕਿ ਰਤਨ ਚੰਦ ਦਾ ਮਾਲ ਵਾਪਸ ਹੋਵੇ, ਤਦੇ ਸਾਡੀ ਇੱਜ਼ਤ ਰਹਿ ਸਕਦੀ ਹੈ।

"ਮਾਲ ਤੇ ਵਾਪਸ ਹੋ ਜਾਏਗਾ ਪਰ ਮੈਨੂੰ ਆਪ ਖੇਚਲ ਕਰਨੀ ਪਏਗੀ ਅਤੇ ਤੁਹਾਡੇ ਟੋਲਿਆਂ ਦੇ ਉਠ ਨਾਲ ਹੋਣਗੇ।"

"ਮਾਲ ਵਾਪਸ ਹੋਵੇ ਜਿਵੇਂ ਵੀ ਚਾਹੋ ਕਰ ਲਓ।"

## ੨

ਅੜਬੰਗੀ ਜੀ ਇਕ ਦੋ ਚੌਧਰੀਆਂ ਨੂੰ ਨਾਲ ਲੈ ਕੇ ਹੁਕਮੀ ਕੋਲ ਗਏ। ਉਸ ਨੂੰ ਗੱਲਾਂ ਬਾਤਾਂ ਵਿਚ ਰਤਨ ਚੰਦ ਦਾ ਮਾਲ ਵਾਪਸ ਕਰਨ ਕਰਾਉਣ ਲਈ ਕਿਹਾ। ਹੁਕਮੀ ਨੇ ਕੋਈ ਗੱਲ ਤੇ ਕੀ ਮੰਨਣੀ ਸੀ ਸਗੋਂ ਅੜਬੰਗੀ ਜੀ ਨੂੰ ਵੀ ਭਲਾ ਬੁਰਾ ਆਖਣ ਲੱਗ ਪਿਆ। ਕਹਿਣ ਲੱਗਾ –"ਮੈਂ ਤੁਹਾਡੀ ਔਕਾਤ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ। ਇਹ ਚਿੱਪੀ, ਭਗਵੇ ਕੱਪੜੇ, ਮਾਲਾ ਸਭ ਪਖੰਡ ਹੈ। ਤੁਸੀਂ ਸੰਤ ਨਹੀਂ ਸਗੋਂ ਮਾਝੇ ਦੇ ਡਾਕੂ ਹੋ। ਗ੍ਰਿਫ਼ਤਾਰੀ ਤੋਂ ਡਰਦੇ ਸੰਤ ਦਾ ਭੇਸ ਬਣਾਈ ਫਿਰਦੇ ਹੋ। ਤੁਸੀਂ ਕੂਕੇ ਹੋ ਅਤੇ ਅੰਗਰੇਜ਼ ਦੇ ਦੁਸ਼ਮਣ ਹੋ। ਮੈਂ ਚਾਹਵਾਂ ਤਦ ਹੁਣੇ ਪੁਲਿਸ ਸੱਦ ਕੇ ਗ੍ਰਿਫ਼ਤਾਰ ਕਰਾ ਦਿਆਂ, ਪਰ ਮੈਂ ਘਰ ਆਇਆਂ ਨਾਲ ਅਜਿਹਾ ਵਰਤਾਉ ਨਹੀਂ ਕਰਨਾ। ਮੈਂ ਤੇ ਇਸ ਗੱਲੋਂ ਹੈਰਾਨ ਪਿਆ ਕਿ ਮੈਂ ਡਾਕੇ ਦਾ ਮਾਲ ਲੈਂਦਾ ਹਾਂ। ਮੈਂ ਤੇ ਵਪਾਰੀ ਹਾਂ ਵਪਾਰੀ। ਵਪਾਰ ਕਰਦਾ ਹਾਂ, ਤੁਹਾਡੇ ਜਿਹਾ ਲੁੱਚਾ ਲੰਡਾ ਨਹੀਂ।

ਨਾ ਹੀ ਰੱਤੂ (ਰਤਨ ਚੰਦ) ਵਰਗਾ ਬੇਈਮਾਨ ਹਾਂ। ਮੈਂ ਚੌਧਰੀ ਹਾਂ ਤੇ ਮਹਾਜਨ ਹਾਂ।"

ਇਹ ਗੱਲ ਸੁਣ ਕੇ ਅੜਬੰਗੀ ਜੀ ਚੁੱਪ ਕਰ ਕੇ ਕੰਨ ਵਲ੍ਹੇਟ ਕੇ ਤੁਰ ਆਏ।

## ੩

ਇਕ ਦਿਨ, ਜਦ ਕਿ ਅਜੇ ਹੁਕਮੀ ਨੇ ਰਤਨ ਚੰਦ ਦਾ ਮਾਲ ਤਕਸੀਮ ਨਹੀਂ ਸੀ ਕੀਤਾ। ਉਸ ਦੇ ਘਰ ਡਾਕਾ ਪਿਆ। ਉਸ ਦੀ ਦੋਸਤ ਪੁਲਸ ਤੇ ਬਦਮਾਸ਼ ਦੇਖਦੇ ਹੀ ਰਹਿ ਗਏ। ਕੋਈ ਵੀ ਨੇੜੇ ਨਾ ਲਗ ਸਕਿਆ। ਡਾਕੂਆਂ ਰਤਨ ਚੰਦ ਦਾ ਸਾਰਾ ਮਾਲ ਵਾਪਸ ਲੈ ਲਿਆ। ਹੋਰ ਬਹੁਤ ਸਾਰਾ ਨਗਦੀ ਤੇ ਸੋਨਾ ਚਾਂਦੀ ਵੀ ਕਾਫ਼ੀ ਹਥਿਆਈ। ਡਾਕੂ ਸਭੋ ਕੁਝ ਹੂੰਝ ਹਾਂਝ ਕੇ ਲੈ ਗਏ।

ਰਤਨ ਚੰਦ ਦਾ ਸਾਰਾ ਸਾਮਾਨ ਬਾਬਾ ਖ਼ੁਸ਼ਹਾਲ ਸਿੰਘ ਜੀ ਕੋਲ ਰੱਖ ਦਿਤਾ। ਉਹ ਬਹੁਤ ਹੀ ਖ਼ੁਸ਼ੀ ਹੋਏ, ਓਧਰੋਂ ਹੁਕਮੀ ਮਾਲਕਾਂ ਵਾਂਗ ਸਿਰ ਪਟਕਦਾ ਫਿਰੇ।

ਇਸ ਡਾਕੇ ਦੀ ਜ਼ਿਮੇਵਾਰੀ ਸ੍ਰੀ ਅੜਬੰਗੀ ਜੀ ਦੇ ਸਿਰ ਹੀ ਪਈ। ਇਹ ਠੀਕ ਸੀ ਕਿ ਡਾਕਾ ਉਹਨਾਂ ਦੀ ਸਲਾਹ ਨਾਲ ਪਿਆ ਸੀ, ਪਰ ਉਹ ਆਪ ਨਾਲ ਨਹੀਂ ਸਨ ਗਏ ਅਤੇ ਉਨ੍ਹਾਂ ਨੇ ਸਮਝਾ ਦਿੱਤਾ ਕਿ ਕਿਸੇ ਬੰਦੇ ਦਾ ਨੁਕਸਾਨ ਨਹੀਂ ਕਰਨਾ, ਕਿਸੇ ਧੀ ਭੈਣ ਦੀ ਬੇਆਬਰੋਈ ਨਹੀਂ ਕਰਨੀ। ਇਸ ਡਾਕੇ ਨੇ ਝੋਲੀਚੁਕਾਂ ਦੀਆਂ ਅੱਖਾਂ ਖੋਲ੍ਹ ਦਿਤੀਆਂ। ਪਟਿਆਲਾ, ਸੰਗਰੂਰ, ਲਧਿਆਣਾ, ਫੀਰੋਜ਼ਪੁਰ, ਬੀਕਾਨੇਰ ਦੇ ਪੁਲੀਸ ਅਫਸਰਾਂ ਦੀਆਂ ਮੀਟਿੰਗਾਂ ਹੋਈਆਂ ਅਤੇ ਇਸ ਕੇਸ ਨੂੰ ਕਢਣ ਦੀ ਜ਼ਿਮੇਵਾਰੀ ਇਨਸਪੈਕਟਰ ਮਹਾਂ ਸਿੰਘ ਦੇ ਸਿਰ ਪਈ।

ਮਹਾਂ ਸਿੰਘ ਬਾਰ ਬਰਟਨ ਦਾ ਖ਼ਾਸ ਬੰਦਾ ਤੇ ਪਟਿਆਲਾ ਸੀ.ਆਈ.ਡੀ. ਦਾ ਇਨਸਪੈਕਟਰ ਸੀ। ਸ੍ਰ: ਮਹਾਂ ਸਿੰਘ ਆਪਣਾ ਅਮਲਾ ਫੈਲਾ ਲੈਕੇ ਗੁਪਤ ਤਰੀਕੇ ਨਾਲ ਟਬਰਟੋਰ ਸਮੇਤ ਸਰਦੂਲ ਗੜ੍ਹ ਹੀ ਆ ਰਿਹਾ। ਉਸ ਛੋਟੀ ਜਿਹੀ ਕਪੜੇ ਦੀ ਦੁਕਾਨ ਪਾ ਲਈ, ਦੁਕਾਨ ਤੇ ਲੋਕਾਂ ਦੀਆਂ ਗੱਲਾਂ ਉਹ ਬਹੁਤ ਧਿਆਨ ਨਾਲ ਸੁਣਦਾ। ਸਾਰੀ ਅੰਗਰੇਜ਼ ਕੌਮ ਲਾਟ ਸਾਹਿਬ ਤੋਂ ਲੈ ਕੇ ਮਹਾਰਾਜਾ ਪਟਿਆਲਾ ਤੇ ਮਹਾਰਾਜਾ ਬੀਕਾਨੇਰ ਦੀਆਂ ਅੱਖਾਂ ਇਸ ਡਾਕੇ ਵੱਲ ਲੱਗੀਆਂ ਰਹਿੰਦੀਆਂ। ਮਹਾਂ ਸਿੰਘ ਸਾਧਾਰਨ ਜੱਟ ਦੇ ਵੇਸ ਵਿਚ ਡਾਚੀ ਤੇ ਕਪੜੇ ਰੱਖ ਜਾਂ ਡੱਗੀ ਕਿਸੇ ਆਪਣੇ ਬੰਦੇ ਨੂੰ ਚੁਕਵਾ ਪਿੰਡਾਂ ਵਿਚ ਫਿਰਨ ਲੱਗਾ। ਉਹ ਕਪੜਾ ਵੇਚਣ ਦੇ ਬਹਾਨੇ ਹੁਕਮੀ ਦੇ ਪਿੰਡ ਵੀ ਜਾਂਦਾ। ਕਦੀ ਕਦੀ ਇਕੱਲਾ ਹੀ ਕਾਫ਼ੀ ਦੂਰ ਨਿਕਲ ਜਾਂਦਾ।

ਇਕ ਦਿਨ ਸਰਦਾਰ ਮਹਾਂ ਸਿੰਘ ਇਕ ਪਿੰਡ ਦੇ ਨੇੜੇ ਜਾ ਪੁੱਜਾ, ਆਲੇ ਦੁਆਲੇ ਸੰਘਣਾ ਜੰਗਲ ਸੀ। ਪਿੰਡ ਦੇ ਲੋਕੀਂ ਕੋਈ ਉਤਸਵ ਮਨਾ ਰਹੇ ਸਨ।

ਨਿਰਜਲਾ ਨਿਮਾਣੀ ਇਕਾਦਸ਼ੀ ਦਾ ਦਿਨ ਸੀ। ਅਜਿਹੇ ਸਖ਼ਤ ਗਰਮੀ ਦੇ ਦਿਨ ਪਿੰਡ ਦੇ ਸਾਰੇ ਲੋਕੀ ਬੇਸੁਧ ਮਸਤ ਹੋ ਰਹੇ ਸਨ। ਉਹ ਕਪੜਾ ਵੇਚਣ ਦਾ ਹੋਕਾ ਦਿੰਦਾ ਪਿੰਡ ਦੇ ਵਿਚ ਫਿਰਨ ਲੱਗਾ। ਪਿੰਡਾਂ ਵਿਚ ਇਹ ਅਫਵਾਹ ਆਮ ਉੱਡ ਗਈ ਸੀ ਕਿ ਕੋਈ ਵੱਡਾ ਅਫ਼ਸਰ ਅੜਬੰਗ ਸਿੰਘ ਜੀ ਹੋਰਾਂ ਦੀ ਭਾਲ ਵਿਚ ਆਇਆ ਹੈ। ਇਹ ਸੁਣ ਕੇ ਲੋਕੀਂ ਬਹੁਤ ਦੁਖੀ ਹੋਏ। ਉਹ ਅੜਬੰਗੀ ਜੀ ਨੂੰ ਦਿਲੋਂ ਚਾਹੁੰਦੇ ਹੀ ਨਹੀਂ ਸਨ ਸਗੋਂ ਦੇਵਤਾ ਸਮਝ ਕੇ ਪੂਜਾ ਕਰਦੇ ਸਨ। ਪਿੰਡ ਵਿਚ ਫਿਰਦਿਆਂ ਨੂੰ ਲੋਕਾਂ ਪੁੱਛਿਆ:

"ਤੁਸੀਂ ਕੌਣ ਹੋ ਜੀ?"

"ਕਪੜਾ ਵੇਚਣ ਵਾਲਾ ਬਜਾਜ।"

ਇਹ ਗੱਲ ਸਰਦਾਰ ਮਹਾਂ ਸਿੰਘ ਨੇ ਬੜੇ ਹੌਸਲੇ ਨਾਲ ਕਹੀ, ਫਿਰ ਵੀ ਲੋਕਾਂ ਦਾ ਸ਼ੱਕ ਦੂਰ ਨਾ ਹੋਇਆ।

"ਮੈਨੂੰ ਤੇ ਕੋਈ ਭੇਦੀਆ ਲਗਦੈ?" ਇਕ ਨੇ ਕਿਹਾ।

"ਫੜ ਲਓ ਬਦਜ਼ਾਤ ਨੂੰ...!..." ਦੂਜੇ ਨੇ ਕਿਹਾ।

"ਅਜੇ ਪਿੰਡ ਵਿਚ ਹੀ ਹੈ...।"

"ਮੈਨੂੰ ਵੀ ਪੁਛਦਾ ਸੀ ਕਿ ਪਿੰਡ ਵਿਚ ਕਿਸ ਗੱਲ ਦੀ ਖ਼ੁਸ਼ੀ ਮਨਾਈ ਜਾ ਰਹੀ ਹੈ?" ਇਕ ਬਾਜ਼ੀਗਰਨੀ ਬੋਲੀ।

"ਤੈਂ ਕੀ ਕਿਹਾ?" ਓਨ੍ਹਾਂ ਪੁੱਛਿਆ।

"ਮੈਂ ਕਿਹਾ ਅੜਬੰਗੀ ਬਾਬਾ ਆਏ ਨੇ।"

"ਫਿਰ?"

"ਫਿਰ ਉਹ ਬੋਲਿਆ ਕੁਝ ਨਹੀਂ ਬਾਹਰ ਨਿਕਲ ਗਿਆ।"

"ਭੇਦੀਆ ਹੀ ਹੈ।"

"ਚਲੋ ਫੜ ਲਈਏ। ਕੋਈ ਗੜਬੜ ਨਾ ਕਰੇ।"

ਬਹੁਤ ਸਾਰੇ ਬੰਦੇ ਉਸ ਦੇ ਮਗਰ ਹੋ ਗਏ। ਉਸ ਨੂੰ ਥੋੜ੍ਹੀ ਦੂਰ ਤੇ ਜਾ ਘੇਰਿਆ। ਅਜੇ ਉਹ ਪਿੰਡ ਦੀ ਹੱਦ ਨਹੀਂ ਸੀ ਲੰਘਿਆ। ਸਰਦਾਰ ਆਪਣਾ ਪਸਤੌਲ ਕੱਢ ਲਿਆ, ਉਹ ਚਲਾਉਣ ਹੀ ਲਗਾ ਸੀ ਕਿ ਪਿਛਿਓਂ ਕਿਸੇ ਮਜ਼ਬੂਤ ਹੱਥ ਨੇ ਉਸ ਦੀ ਕਲਾਈ ਫੜਕੇ ਪਸਤੌਲ ਖੋਹ ਲਿਆ। ਲੋਕਾਂ ਕਿਹਾ, ਰੂੜ ਸਿੰਘ ਜੀ ਬੜੇ ਮੌਕੇ ਸਿਰ ਅੱਪੜੇ। ਸਰਦਾਰ ਸਾਹਿਬ ਨੂੰ ਰੱਸੀਆਂ ਨਾਲ ਬੋਹੜ ਨਾਲ ਬੰਨ੍ਹ ਦਿੱਤਾ, ਰੂੜ ਸਿੰਘ ਜੀ ਬਲੂਆਣੀ, ਲੋਕਾਂ ਨੂੰ ਉਸ ਦੀ ਦੇਖ-ਰੇਖ ਦੀ ਪਕਿਆਈ ਕਰਕੇ ਆਪ ਪਿੰਡ ਨੂੰ ਚਲੇ ਗਏ। ਰੂੜ ਸਿੰਘ ਜੀ ਨੂੰ ਸਰਦਾਰ ਜਾਣਦਾ ਸੀ। ਉਸ ਕਿਹਾ -"ਰੂੜ ਸਿੰਘ ਜੀ ਤੁਸੀਂ ਕਿਧਰ?"

"ਤੁਹਾਡੇ ਮਗਰ ਮਗਰ! ਸਰਦਾਰ ਸਾਹਿਬ, ਤੁਸੀਂ ਅੜਬੰਗੀ ਬਾਬਾ ਜੀ ਨੂੰ ਫੜਨ ਕਿਉਂ ਆਏ ਹੋ? ਅੜਬੰਗੀ ਜੀ ਪੰਡਤ ਦੁਰਗੇ ਦੀ ਕੁੜੀ ਦਾ ਵਿਆਹ ਕਰਕੇ, ਕੰਨਿਆ ਦਾਨ ਪਾ ਕੇ ਫਿਰ ਆ ਕੇ ਤੁਹਾਨੂੰ ਟਿਕਾਣੇ ਲਾਉਣਗੇ।" ਇਹ ਆਖ ਕੇ ਰੂੜ ਸਿੰਘ ਜੀ ਚਲੇ ਗਏ।

ਹੁਣ ਜੀ ਦੀ ਖੈਰ ਨਹੀਂ ਸੀ! ਜਾਨ ਤੋਂ ਹੱਥ ਧੋ ਬੈਠਾ ਸੀ। ਫਿਰ ਆਪ ਹੀ ਕਹਿੰਦਾ ਸੀ ਕੀ ਹੋਇਆ ਜੇ ਜਾਨ ਚਲੀ ਗਈ, ਫ਼ਰਜ਼ ਤੇ ਪੂਰਾ ਹੋ ਜਾਏਗਾ।

ਵਿਆਹ ਸਮਾਪਤ ਹੋ ਗਿਆ। ਉਸ ਦੇ ਸਾਹਮਣੇ ਇਕ ਨੌਜੁਆਨ ਖਲੋਤਾ ਨਜ਼ਰ ਪਿਆ, ਲੋਕੀਂ ਇਕੱਠੇ ਹੋ ਕੇ ਸਰਦਾਰ ਮਹਾਂ ਸਿੰਘ ਦੇ ਕੋਲ ਆ ਗਏ।

ਰਾਤ ਕਾਫ਼ੀ ਬੀਤ ਗਈ ਸੀ। ਉਹ ਬੰਦਾ ਜੋ ਉਸ ਦੇ ਸਾਹਮਣੇ ਖਲੋਤਾ ਸੀ। ਉਸ ਦਾ ਵਿਸ਼ਾਲ, ਭੈ-ਰਹਿਤ ਚਿਹਰਾ, ਵੱਡੀਆਂ-ਵੱਡੀਆਂ ਦਿਆਲੂ ਅੱਖਾਂ, ਕੋਮਲ ਦਿਲ। ਕੁਝ ਚਿਰ ਉਸ ਦੇ ਵੱਲ ਵੇਖ ਕੇ, ਉਸ ਨੇ ਕਿਹਾ-

"ਸਰਦਾਰ ਸਾਹਿਬ?"

ਅਗੋਂ ਸ੍ਰ: ਮਹਾਂ ਸਿੰਘ ਦੀ ਜ਼ਬਾਨੀ ਸੁਣੋ:

ਮੈਨੂੰ ਹੈਰਾਨੀ ਹੋਈ। ਇਸ ਬੰਦੇ ਨੇ ਮੈਨੂੰ ਭੇਸ ਬਦਲੇ ਹੋਏ ਨੂੰ ਕਿਵੇਂ ਪਛਾਣ ਲਿਆ, ਭੇਸ ਬਦਲਨ ਪਿਛੋਂ ਤੇ ਮੇਰੀ ਮਾਸੀ ਵੀ ਮੈਨੂੰ ਪਛਾਣ ਨਹੀਂ ਸੀ ਸਕਦੀ। ਇਹ ਵਚਿਤ੍ਰ ਬੰਦਾ ਕੌਣ ਹੈ?

ਉਹ ਮੇਰੇ ਦਿਲ ਦੇ ਭਾਵਾਂ ਨੂੰ ਸਮਝ ਗਏ, ਉਨ੍ਹਾਂ ਕਿਹਾ, "ਸਰਦਾਰ ਸਾਹਿਬ ਅੜਬੰਗੀ ਸਿੰਘ ਦੀਆਂ ਅੱਖੀਆਂ ਤੋਂ ਆਪਣੇ ਆਪ ਨੂੰ ਕੋਈ ਲੁਕਾ ਕੇ ਨਹੀਂ ਰੱਖ ਸਕਦਾ। ਆਪ ਇਸ ਵੇਲੇ ਤਕ ਕੀ ਕਰਦੇ ਰਹੇ ਹੋ। ਸਭੋ ਕੁਝ ਮੇਰੇ ਕੰਨਾਂ ਤੀਕ ਪੁਜ ਜਾਂਦਾ ਰਿਹਾ ਹੈ।"

ਮੈਂ ਅੜਬੰਗੀ ਦਾ ਨਾਂ ਸੁਣਦਿਆਂ ਹੀ ਦਹਿਲ ਗਿਆ। ਫਿਰ ਹੈਰਾਨੀ ਨਾਲ ਉਸ ਵੱਲ ਦੇਖਣ ਲੱਗਾ। ਅੜਬੰਗੀ ਫਿਰ ਕਿਹਾ:

"ਸਰਦਾਰ ਸਾਹਿਬ! ਆਪ ਮੈਨੂੰ ਕਿਸ ਜੁਰਮ ਵਿਚ ਫੜਨਾ ਚਾਹੁੰਦੇ ਹੋ?"

"ਡਾਕਾ ਮਾਰਨ ਦੇ" ਮੈਂ ਕਿਹਾ।

"ਤੁਸੀਂ ਗ਼ਲਤ ਹੋ, ਮੈਂ ਨਾ ਡਾਕਾ ਮਰਦਾ ਹਾਂ, ਨਾ ਡਾਕੇ ਦੇ ਮਾਲ ਦੀ ਕੌਡੀ ਆਪਣੇ ਲਈ ਖ਼ਰਚ ਕਰਦਾ ਹਾਂ, ਧਨੀ ਸਰਮਾਏਦਾਰਾਂ ਤੋਂ ਪੈਸੇ ਲੈ ਕੇ ਗ਼ਰੀਬਾਂ ਨੂੰ ਦੇਣੇ ਡਾਕਾ ਮਾਰਨਾ ਹੈ?"

"ਕਾਨੂੰਨ ਦੀਆਂ ਨਜ਼ਰਾਂ ਵਿੱਚ ਤੇ ਡਾਕਾ ਹੀ ਸਮਝਿਆ ਜਾਂਦਾ ਹੈ।"

"ਲਾਹਣਤ ਹੈ ਅਜਿਹੇ ਕਾਨੂੰਨ ਤੇ ਕਾਨੂੰਨ ਬਨਾਣ ਵਾਲਿਆਂ ਨੂੰ, ਜਿਸ ਨਾਲ ਗ਼ਰੀਬ ਭੁਖੇ ਮਰਨ ਤੇ ਅਮੀਰ ਮੌਜਾ ਕਰਨ।" ਇਸ ਦੇ ਨਾਲ ਹੀ ਸ੍ਰੀ

ਅੜਬੰਗੀ ਜੀ ਦੀਆਂ ਅਖੀਆਂ ਵਿਚੋਂ ਅੱਥਰੂਆਂ ਦੀ ਝੜੀ ਲੱਗ ਗਈ।

ਮੈਂ ਅੜਬੰਗੀ ਜੀ ਦੀ ਦਿਆਲਤਾ ਤੇ ਗ਼ਰੀਬ ਪਰਵਰੀ ਤੇ ਬਹੁਤ ਹੀ ਹੈਰਾਨ ਹੋਇਆ ਅਤੇ ਮਨ ਵਿੱਚ ਸੋਚਣ ਲਗਿਆ –"ਇਹ ਡਾਕੂ ਨਹੀਂ! ਇਹ ਤੇ ਕੋਈ ਰਹਿਮ ਜਾਂ ਤਰਸ ਦਾ ਦੇਵਤਾ ਹੈ।"

ਮੈਨੂੰ ਕਿਸੇ ਖ਼ਾਸ ਵਿਚਾਰ ਵਿਚ ਪਿਆ ਵੇਖ ਕੇ ਅੜਬੰਗੀ ਜੀ ਕਹਿਣ ਲੱਗੇ:

"ਸਰਦਾਰ ਸਾਹਿਬ, ਆਪ ਛੇਤੀ ਤੋਂ ਛੇਤੀ ਇਥੋਂ ਚਲੇ ਜਾਓ, ਅਜਿਹਾ ਨਾ ਹੋਵੇ ਕੋਈ ਪੁਲਿਸ ਦਾ ਸਤਾਇਆ ਹੋਇਆ ਆਪ ਜੀ ਨੂੰ ਕੋਈ ਨੁਕਸਾਨ ਪੁਜਾ ਦੇਵੇ।" ਉਨ੍ਹਾਂ ਮੇਰੇ ਬੰਧਨ ਖੋਲ੍ਹ ਦਿੱਤੇ ਅਤੇ ਆਖਣ ਲੱਗੇ –"ਜਲਦੀ ਤੋਂ ਜਲਦੀ ਨੱਸ ਜਾਓ।"

ਤੁਰਨ ਲਗਿਆਂ ਮੈਂ ਕਿਹਾ – "ਅੜਬੰਗੀ ਜੀ, ਤੁਸੀਂ ਸੱਚੇ ਬਹਾਦਰ ਹੋ। ਮੈਂ ਤੁਹਾਡਾ ਇਹ ਅਹਿਸਾਨ ਕਦੀ ਵੀ ਨਹੀਂ ਭੁਲਾਂਗਾ। ਮੈਂ ਕੀ ਕਰਾਂ ਫ਼ਰਜ਼ ਦੀ ਅਦਾਇਗੀ ਮੈਨੂੰ ਕੁਝ ਨਹੀਂ ਕਰਨ ਦੇਂਦੀ।"

"ਫ਼ਰਜ਼ ਦੀ ਅਦਾਇਗੀ ਉਨੀਂ ਨਹੀਂ ਜਿੰਨੀ ਪੈਸੇ ਦੀ ਲਾਲਸਾ ਹੈ। ਮੇਰੇ ਸਤਿਗੁਰੂ ਦਾ ਹੁਕਮ ਬੁਰਿਆਂ ਨਾਲ ਭਲਾਈ ਕਰਨੀ ਹੈ, ਅਤੇ ਤੁਹਾਡਾ ਭਲਿਆਂ ਨਾਲ ਬੁਰਿਆਈ। ਜੋ ਕਰਨਾ ਜੇ ਕਰ ਲੈਣਾ, ਇਹ ਗੱਲਾਂ ਦਾ ਸਮਾਂ ਨਹੀਂ, ਨੱਸਣ ਦੀ ਕਰੋ।"

ਇਹ ਆਖ ਅੜਬੰਗੀ ਜੀ ਜੰਗਲ ਵਲ ਉਠ ਤੁਰੇ ਅਤੇ ਮੈਂ ਸਰਦੂਲਗੜ੍ਹ ਨੂੰ ਚਲਾ ਗਿਆ।

## ੪

ਦੂਸਰੇ ਦਿਨ ਭੇਸ ਬਦਲਾ ਕੇ ਮੈਂ ਫਿਰ ਉਸ ਪਿੰਡ ਦੇ ਆਲੇ ਦੁਆਲੇ ਫਿਰਨ ਲਗਾ। ਮੈਨੂੰ ਪੂਰਾ ਭਰੋਸਾ ਸੀ ਕਿ ਇਸ ਪਿੰਡ ਦੇ ਸਾਰੇ ਲੋਕੀਂ ਅੜਬੰਗ ਸਿੰਘ ਜੀ ਨੂੰ ਚੰਗੀ ਤਰ੍ਹਾਂ ਜਾਣਦੇ ਸਨ। ਉਹ ਨਿਧੜਕ ਇਥੇ ਆਉਂਦੇ ਜਾਂਦੇ ਹਨ।

ਅਗਲੇ ਦਿਨ ਮੈਂ ਥਾਣੇਦਾਰ ਨੂੰ ਕਹਿਕੇ ਉਸ ਪਿੰਡ ਦੇ ਨੰਬਰਦਾਰ ਨੂੰ ਸਦਵਾਇਆ। ਨੰਬਰਦਾਰ ਕੰਬਦਾ ਕੰਬਦਾ ਮੇਰੇ ਅਗੇ ਆ ਖਲੋਤਾ।

"ਚੌਧਰੀ ਜੀ! ਜੇ ਕੁਝ ਆਪਣਾ ਬਨਾਣਾ ਚਾਹੁੰਦੇ ਜੇ ਤਦ ਸਰਕਾਰ ਦੀ ਮਦਦ ਕਰੋ।" ਮੈਂ ਕਿਹਾ।

"ਅਸੀਂ ਤੇ ਹੋਏ ਹੀ ਸਰਕਾਰ ਦੇ। ਸਰਕਾਰ ਦਾ ਲੂਣ ਖਾਂਦੇ ਹਾਂ, ਮਦਦ ਕਿਉਂ ਨਹੀਂ ਕਰਾਂਗੇ?" ਨੰਬਰਦਾਰ ਨੇ ਕਿਹਾ।

"ਫਿਰ, ਇਹ ਦੱਸ ਦਿਓ ਕਿ ਅੜਬੰਗੀ ਕਿਥੇ ਰਹਿੰਦਾ ਹੈ, ਉਸ ਦੇ ਸਾਥੀ

ਡਾਕੂ ਕਿਥੇ ਰਹਿੰਦੇ ਹਨ। ਮੈਂ ਸਰਕਾਰ ਤੋਂ ਤੁਹਾਨੂੰ 10 ਹਜ਼ਾਰ ਦੀ ਰਕਮ ਇਨਾਮ ਵਜੋਂ ਦੁਆਵਾਂਗਾ।"

"ਮੈਂ ਨਾ ਅੜਬੰਗੀ ਦਾ ਪਤਾ ਟਿਕਾਣਾ ਜਾਣਦਾ ਹਾਂ, ਨਾ ਹੀ ਉਨ੍ਹਾਂ ਦੇ ਸਾਥੀ ਡਾਕੂਆਂ ਦਾ" ਨੰਬਰਦਾਰ ਨੇ ਕਿਹਾ।

"ਮਚਲਾ ਨਾ ਬਣ। ਤੈਨੂੰ ਸਭ ਪਤਾ ਹੈ, ਮੈਂ ਸਭ ਸਮਝਦਾ ਹਾਂ, ਜੇ ਮੈਂ ਚਾਹਾਂ ਤਦ ਅੱਜ ਹੀ ਤੈਨੂੰ ਅੜਬੰਗੀ ਨੂੰ ਪਨਾਹ ਦੇਣ ਦੇ ਜੁਰਮ ਵਿੱਚ ਬੰਨ੍ਹ ਸਕਦਾ ਹਾਂ।"

"ਮੈਂ ਕਦੀ ਵੀ ਉਨ੍ਹਾਂ ਨੂੰ ਮਦਦ ਨਹੀਂ ਦਿੱਤੀ। ਨਾ ਹੀ ਕਦੀ ਉਨ੍ਹਾਂ ਸਾਥੋਂ ਕਿਸੇ ਤੋਂ ਕੋਈ ਮਦਦ ਮੰਗੀ ਹੀ ਹੈ।"

"ਸੋਮਵਾਰ ਦੀ ਰਾਤ ਦੀ ਗੱਲ ਭੁੱਲ ਗਏ? ਕਿਸ ਮੇਰੇ ਬੰਦੇ ਨੂੰ ਫੜ ਕੇ ਬੱਧਾ ਸੀ?" ਮੈਂ ਸ਼ਰਮਿੰਦਗੀ ਤੋਂ ਆਪਾ ਛੁਪਾ ਰਿਹਾ ਸਾਂ।

"ਸਾਨੂੰ ਕੀ ਪਤਾ ਸੀ ਕਿ ਉਹ ਤੁਹਾਡਾ ਬੰਦਾ ਹੈ? ਅਸੀਂ ਤੇ ਸਮਝਿਆ ਕੋਈ ਅਵਾਰਾ ਗਰਦ ਚੋਰ-ਚਕਾਰ ਹੈ।"

"ਕੁਝ ਵੀ ਕਹੋ ਜਾਂ ਕੁਝ ਵੀ ਸਮਝੋ! ਤੁਸੀਂ ਸਾਰੇ ਉਸ ਨੂੰ ਚੰਗੀ ਤਰ੍ਹਾਂ ਜਾਣਦੇ ਹੋ ਅਤੇ ਲੋੜ ਪੈਣ ਤੇ ਹਰ ਤਰ੍ਹਾਂ ਮਦਦ ਕਰਦੇ ਹੋ।"

"ਇਸ ਤਪੇ ਦਾ ਕਿਹੜਾ ਬਸ਼ਰ ਹੈ, ਜੋ ਉਨ੍ਹਾਂ ਨੂੰ ਨਹੀਂ ਜਾਣਦਾ? ਉਨ੍ਹਾਂ ਨੂੰ ਤੇ ਬੱਚਾ ਬੱਚਾ ਜਾਣਦਾ ਹੈ।"

"ਤਦ ਕੀ ਤੂੰ ਉਸ ਦਾ ਪਤਾ ਟਿਕਾਣਾ ਕੁਝ ਨਹੀਂ ਦਸੇਂਗਾ?"

"ਕੋਈ ਪਤਾ ਟਿਕਾਣਾ ਹੋਵੇ ਤਾਂ ਦੱਸਾਂ? ਮੈਂ ਤੇ ਕੀ ਕੋਈ ਵੀ ਨਹੀਂ ਜਾਣਦਾ। ਸਾਰਾ ਜੰਗਲ ਉਨ੍ਹਾਂ ਦਾ ਘਰ ਹੈ, ਸਾਰਾ ਮਾਲਵਾ ਤੇ ਬਾਂਗਰ ਉਨ੍ਹਾਂ ਦਾ ਟਿਕਾਣਾ ਹੈ। ਹੁਣ ਇਥੇ ਤੇ ਦੋ ਘੰਟੇ ਪਿਛੋਂ ਵੀਹਾਂ-ਪੰਝੀਆਂ ਮੀਲਾਂ ਤੇ ਬੈਠਾ ਤੱਕੋਗੇ।"

"ਫਿਰ ਵੀ ਤੂੰ ਜਾਣਦਾ ਹੈਂ ਅਤੇ ਬਹੁਤ ਚੰਗੀ ਤਰ੍ਹਾਂ ਜਾਣਦਾ ਹੈਂ।"

"ਸਰਕਾਰ ਮਾਲਕ ਹੈ, ਜੋ ਚਾਹੇ ਕਰ ਸਕਦੀ ਹੈ ਪਰ ਮੈਂ ਜਾਣਦਾ ਕੁਝ ਨਹੀਂ।"

ਮੈਂ ਨੰਬਰਦਾਰ ਨੂੰ ਉਸ ਦਿਨ ਹਵਾਲਾਤ ਵਿੱਚ ਰੱਖਿਆ ਅਤੇ ਬਹੁਤ ਬਹੁਤ ਡਰਾਉਂਦਾ ਧਮਕਾਉਂਦਾ ਰਿਹਾ। ਪਰ ਉਸ ਇੱਕ ਹੀ ਨੰਨਾ ਪੜ੍ਹਿਆ, 'ਸਰਕਾਰ ਮੈਂ ਕੁਝ ਨਹੀਂ ਜਾਣਦਾ।'

ਤਕਾਲੀਂ ਫਿਰ ਕਈ ਲਾਲਚ ਦਿੱਤੇ। ਬਹੁਤ ਸਬਜ਼ ਬਾਗ਼ ਵਿਖਾਏ। ਫਿਰ ਕਿਹਾ, "ਇਤਨਾ ਤੇ ਦੱਸ ਉਹ ਆਉਂਦਾ ਕਿਧਰੋਂ ਹੈ?"

"ਉਸ ਦਾ ਕੋਈ ਇੱਕ ਰਾਹ ਹੋਵੇ ਮੈਂ ਦੱਸਾਂ? ਕਦੀ ਕਿਧਰੋਂ ਕਦੀ ਕਿਧਰੋਂ। ਉਹ ਇਸ ਜੰਗਲ ਵੱਲੋਂ ਕਈ ਵਾਰ ਆਉਂਦਾ ਦੇਖਿਆ ਗਿਆ ਹੈ?"

"ਹੁਣ ਜਦ ਆਏ ਸਾਨੂੰ ਪਤਾ ਕਰਨਾ।"

"ਕੋਈ ਵੀ ਦੱਸ ਨਹੀਂ ਸਕਦਾ ਉਸ ਕਦ ਆਉਣਾ ਹੈ ਅਤੇ ਕਿਧਰੋਂ ਆਉਣਾ ਹੈ। ਉਹ ਬੁਰੇ ਦਿਨਾਂ ਵਾਂਗ ਆਉਂਦਾ ਹੈ, ਅਨ੍ਹੇਰੀ ਤੇ ਵਾਵਰੋਲੇ ਵਾਂਗ ਚਲਾ ਜਾਂਦਾ ਹੈ।"

"ਉਸ ਦਿਨ ਕਿਵੇਂ ਪਤਾ ਸੀ ਕਿ ਉਹ ਆ ਰਿਹਾ ਹੈ?"

"ਉਸ ਦਿਨ ਤੇ ਪੰਡਤ ਦੁਰਗਾ ਰਾਮ ਦੀ ਕੁੜੀ ਦਾ ਵਿਆਹ ਸੀ। ਉਹ ਕੰਨਿਆ ਦਾਨ ਕਰਨ ਤੇ ਦਾਜ-ਦਹੇਜ ਦੇਣ ਆਇਆ ਸੀ।"

"ਕਿਉਂ?"

"ਕਿਉਂ ਤੇ ਕੀ ਤੇ ਉਹੀ ਜਾਣੇ ਪਰ ਇਲਾਕੇ ਦੀਆਂ ਕੁੜੀਆਂ ਦੇ ਵਿਆਹ ਉਹ ਆਪ ਹੀ ਕਰਦਾ ਹੈ।"

"ਹੁਣ ਜੇ ਕਦੀ ਤੁਹਾਨੂੰ ਪਹਿਲਾਂ ਪਤਾ ਲਗੇ ਤਦ ਸਾਨੂੰ ਦੱਸਣਾ। ਜ਼ਰੂਰ ਦੱਸਣਾ।"

"ਬਹੁਤ ਅੱਛਾ, ਸਰਕਾਰ ਪਤਾ ਲੱਗਣ ਤੇ ਜ਼ਰੂਰ ਦੱਸਾਂਗਾ।"

## ੫

ਅਗਲੇ ਦਿਨ ਮੁਸਲਿਮ ਫ਼ਕੀਰਾਂ ਦੇ ਭੇਸ ਵਿੱਚ ਮੈਂ ਕਾਲੇ ਕਪੜੇ ਪਾਈ ਕੇਸ ਖੁਲ੍ਹੇ ਛੱਡ ਕਾਸਾ ਹੱਥ ਵਿੱਚ ਫੜ ਜੰਗਲ ਵਿੱਚ ਅੜਬੰਗ ਸਿੰਘ ਜੀ ਦੀ ਭਾਲ ਵਿੱਚ ਨਿਕਲਿਆ। ਇਧਰ ਮੁਸਲਿਮ ਵਾਹਕਾਂ ਦੇ ਕਈ ਇਕ ਪਿੰਡ ਸਨ, ਜਿਨ੍ਹਾਂ ਕੋਲ ਅਜਿਹੇ ਫ਼ਕੀਰ-ਫ਼ੁਕਰਾ ਆਮ ਆਉਂਦੇ ਜਾਂਦੇ ਰਹਿੰਦੇ ਸਨ। ਕਾਫ਼ੀ ਜੰਗਲ ਖੋਜ ਕਰਨ ਤੇ ਵੀ, ਉਨ੍ਹਾਂ ਦਾ ਕੋਈ ਵੀ ਪਤਾ ਨਾ ਲੱਗ ਸਕਿਆ। ਇਹ ਜੰਗਲ ਕੋਈ ਮਾਮੂਲੀ ਜੰਗਲ ਤੇ ਹਨ ਹੀ ਨਹੀਂ ਸਨ।

ਅੰਤ ਅਸਾਂ ਰਾਤੀਂ ਜੰਗਲ ਦੀ ਭਾਲ ਕਰਨ ਦਾ ਪ੍ਰੋਗਰਾਮ ਨਿਰਧਾਰਤ ਕੀਤਾ। ਇਹ ਸੁਣ ਕੇ ਮੇਰੇ ਪੁਲਸ ਸਾਥੀ ਤੇ ਕੰਨਾਂ ਤੇ ਹੱਥ ਧਰ ਬੈਠੇ ਅਤੇ ਕੰਬਣ ਲੱਗ ਪਏ। ਉਨ੍ਹਾਂ ਮੈਨੂੰ ਕਿਹਾ –

"ਸਰਦਾਰ ਸਾਹਿਬ! ਰਾਤ ਨੂੰ ਜੰਗਲ ਵਿਚ ਜਾਣਾ ਜਾਨ ਤੋਂ ਹੱਥ ਧੋਣਾ ਹੈ, ਕਿਉਂਕਿ ਖ਼ੂੰਖਾਰ ਜਾਨਵਰਾਂ ਦਾ ਪੈਰ-ਪੈਰ ਤੇ ਖ਼ਤਰਾ ਹੈ।"

"ਮੇਰਾ ਇਹ ਮੇਜਰ ਪਿਸਟਲ ਉਨ੍ਹਾਂ ਦਾ ਮੁਕਾਬਲਾ ਕਰਨ ਲਈ ਕਾਫ਼ੀ ਹੈ। ਇਸ ਨੌਕਰੀ ਵਿਚ ਤੇ ਪੈਰ-ਪੈਰ ਤੇ ਜਾਨ ਦੇ ਲਾਲੇ ਹਨ। ਜੇ ਇਉਂ ਡਰ ਜਾਈਏ ਤਦ ਢੇਰ ਨੌਕਰੀ ਕਰਾਂਗੇ। ਤੁਸੀਂ ਨਾ ਜਾਇਓ, ਮੈਂ ਇਕੱਲਾ ਹੀ ਕਾਫ਼ੀ ਹਾਂ।" ਮੈਂ ਕਿਹਾ।

ਘੁਸਮੁਸਾ ਹੁੰਦਿਆਂ ਹੀ ਮੈਂ ਥਾਨੇ ਤੋਂ ਬਾਹਰ ਹੋ ਗਿਆ। ਜੰਗਲ ਤੀਕ ਪੁੱਜਦਿਆਂ ਕਾਫੀ ਅਨ੍ਹੇਰਾ ਹੋ ਗਿਆ। ਮੈਂ ਚੌਕਸੀ ਨਾਲ ਚਾਰ ਚੁਫੇਰੇ ਦੀ ਆਹਟ ਲੈਂਦੇ, ਰੁੱਖਾਂ ਦੀ ਆੜ ਵਿਚ ਲੁਕਦਾ ਜਾ ਰਿਹਾ ਸਾਂ। ਮੇਰੇ ਇਕ ਹੱਥ ਵਿਚ ਮੇਜਰ ਪਸਤੌਲ ਸੀ ਅਤੇ ਮੈਂ ਆਲੇ ਦੁਆਲੇ ਦੀ ਛਾਨ-ਬੀਨ ਕਰਕੇ ਫਿਰ ਪੈਰ ਪੁੱਟਦਾ ਸਾਂ। ਬਹੁਤ ਦੂਰ ਜਾਣ ਤੇ ਵੀ ਜਦ ਕੁਝ ਪਤਾ ਨ ਲੱਗਾ ਤਦ ਮੈਂ ਰੁੱਖ ਤੇ ਚੜ੍ਹ ਬੈਠਾ। ਭਾਵੇਂ ਰੁੱਖ ਤੇ ਵੀ ਕੋਈ ਪਤਾ ਨਹੀਂ ਸੀ ਲੱਗਦਾ ਪਰ ਮੈਂ ਜੰਗਲੀ ਜਾਨਵਰਾਂ ਦੇ ਡਰ ਤੋਂ ਨਿਸ਼ਚਿੰਤ ਹੋ ਗਿਆ ਸੀ।

ਅੱਧੀ ਰਾਤ ਬੀਤ ਜਾਣ ਤੇ ਵੀ ਮੇਰੇ ਪੱਲੇ ਕੁਝ ਨਾ ਪਿਆ। ਮੈਂ ਰੁੱਖ ਤੋਂ ਉਤਰ ਖਲੋਤਾ। ਮੈਨੂੰ ਜਾਪਿਆ ਜਿਵੇਂ ਕੁਝ ਬੰਦੇ ਬੋਲ ਰਹੇ ਹੁੰਦੇ ਹਨ। ਥੋੜ੍ਹੀ ਦੂਰ ਜਾਣ ਤੋਂ ਪਿੱਛੋਂ ਕੁਝ ਸਰਸਰਾਹਟ ਜਿਹੀ ਹੋਈ। ਮੇਰਾ ਦਿਲ ਖੁਸ਼ੀ ਮਿਸ਼ਰਤ ਡਰ ਨਾਲ ਧੜਕਨ ਲੱਗ ਪਿਆ। ਮੈਂ ਸਹਿਜੇ ਸਹਿਜੇ ਉਸ ਸੇਧ ਵੱਲ ਹੋ ਗਿਆ। ਥੋੜ੍ਹੀ ਦੂਰ ਜਾਣ ਤੇ ਮੈਨੂੰ ਕੁਝ ਆਹਟ ਸੁਣਾਈ ਦਿੱਤੀ। ਮੈਂ ਪਿਸਟਿਲ ਵਿਚ ਚਾਨਣ ਕਰਨ ਵਾਲਾ ਕਾਰਤੂਸ ਚਲਾ ਕੇ ਦੇਖਿਆ, ਮੈਨੂੰ ਇਕ ਜੰਗਲੀ ਮਾਰਖੋਰ ਜਾਨਵਰ ਨਜ਼ਰ ਪਿਆ। ਮੈਂ ਪਸਤੌਲ ਚਲਾ ਦਿੱਤਾ। ਗੋਲੀ ਚੱਲਣ ਤੇ ਜਾਨਵਰ ਮੇਰੇ 'ਤੇ ਟੁੱਟ ਪਿਆ। ਮੈਂ ਘਬਰਾਹਟ ਦੇ ਮਾਰੇ ਪਿੱਛੇ ਹਟਣ ਲੱਗਾ, ਮੈਂ ਕਿਸੇ ਚੀਜ਼ ਨਾਲ ਟਕਰਾ ਕੇ ਬਹੁਤ ਬੁਰੀ ਤਰ੍ਹਾਂ ਡਿਗਿਆ। ਦੂਜੀ ਗੋਲੀ ਚਲਾਣ ਦਾ ਸਮਾਂ ਹੀ ਨਾ ਮਿਲਿਆ। ਮੈਂ ਸਮਝ ਲਿਆ ਕਿ ਅੱਜ ਜੀਵਨ ਦਾ ਅੰਤ ਆ ਗਿਆ।

ਪਰ ਇਕ ਅਦਭੁਤ ਘਟਨਾ ਘਟੀ। ਬਾਘ ਮੇਰੇ ਤੇ ਝਪਟਾ ਮਾਰਕੇ ਪਾੜਕੇ ਖਾ ਜਾਣ ਵਾਲਾ ਹੀ ਸੀ। ਮੇਰੇ ਉੱਠ ਕੇ ਸੰਭਲ ਸੰਭਾਲਦਿਆਂ ਬਾਘ ਸਿਰ ਤੇ ਆ ਖਲੋਤਾ। ਇਸ ਤੋਂ ਪਹਿਲਾਂ ਕਿ ਉਹ ਮੇਰੇ 'ਤੇ ਹਮਲਾ ਕਰੇ, ਇਕ ਲੰਮੇ ਬਰਛੇ ਨੇ ਜਾਨਵਰ ਦਾ ਕਲੇਜਾ ਚੀਰ ਘੱਤਿਆ ਅਤੇ ਉਹ ਜ਼ਮੀਨ 'ਤੇ ਡਿਗ ਕੇ ਤੜਫਣ ਲੱਗਾ। ਉਸ ਬੰਦੇ ਨੇ ਮੇਰਾ ਹੱਥ ਫੜ ਕੇ ਉਠਾਇਆ ਅਤੇ ਕਿਹਾ - "ਉਠੋ! ਸਰਦਾਰ ਸਾਹਿਬ ਉਠੋ!!"

ਮੈਂ ਫਿਰ ਚਾਨਣ ਵਾਲਾ ਕਾਰਤੂਸ ਚਲਾ ਕੇ ਡਿਠਾ। ਮੇਰੇ ਸੌਂਹੇ ਓਹੀ ਵੀਰ ਬਹਾਦਰ ਅੜਬੰਗੀ ਸਿੰਘ ਜੀ ਖਲੋਤੇ ਸਨ, ਦੂਜੇ ਉਨ੍ਹਾਂ ਨਾਲ ਉਹੀ ਸੱਜਣ ਰੂੜ ਸਿੰਘ ਜੀ ਬਲੂਆਣੀਏ ਖਲੋਤੇ ਸਨ ਜਿਨ੍ਹਾਂ ਦੀ ਭਾਲ ਵਿਚ ਉਹ ਜੰਗਲ ਵਿਚ ਆਏ ਸਨ। ਮੇਰੀ ਹੈਰਾਨੀ ਦਾ ਕੋਈ ਵੀ ਟਿਕਾਣਾ ਨ ਰਿਹਾ। ਮੈਂ ਬਾਘ ਵੱਲ ਤੱਕਿਆ ਫਿਰ ਆਪਣੀ ਜਾਨ ਬਚਾਣ ਵਾਲੇ ਦੁਸ਼ਮਨ ਵੱਲ। ਮੇਰੀਆਂ ਅੱਖੀਆਂ ਸ਼ਰਮ ਦੇ ਮਾਰੇ ਝੁਕ ਗਈਆਂ। ਮੈਂ ਫਿਰ ਕਿਹਾ:

"ਅੜਬੰਗੀ ਸਿੰਘ ਜੀ ਤੁਸੀਂ ਬਹੁਤ ਵੇਲੇ ਸਿਰ ਬਹੁੜੇ। ਜੇ ਇਕ ਪਲਕ ਦੀ

ਵੀ ਦੇਰੀ ਹੋ ਜਾਂਦੀ, ਤਦ ਮੈਂ ਹੁਣ ਨੂੰ ਕਦੋਂ ਦਾ ਮਰ ਚੁਕਿਆ ਹੁੰਦਾ। ਪਰ ਤੁਸੀਂ ਇਹ ਸ਼ਾਇਦ ਨਹੀਂ ਜਾਣਦੇ, ਜਿਸ ਦੀ ਤੁਸੀਂ ਦੋ ਵਾਰ ਜਾਨ ਬਚਾਈ ਹੈ ਉਹ ਕ੍ਰਿਤਘਨ ਤੁਹਾਡਾ ਸਭ ਤੋਂ ਵੱਡਾ ਵੈਰੀ ਹੈ।"

"ਇਹ ਤੁਹਾਡਾ ਭਰਮ ਹੈ, ਸਰਦਾਰ ਸਾਹਿਬ, ਕੋਈ ਵੀ ਬੰਦਾ ਮੇਰੀਆਂ ਨਜ਼ਰਾਂ ਤੋਂ ਲੁਕ ਕੇ ਇਸ ਜੰਗਲ ਵਿਚ ਨਹੀਂ ਵੜ ਸਕਦਾ। ਮੈਂ ਤੇ ਉਸ ਸਮੇਂ ਦਾ ਹੀ ਤੁਹਾਡੇ ਨਾਲ ਹਾਂ ਜਦੋਂ ਤੋਂ ਤੁਸੀਂ ਇਸ ਜੰਗਲ ਵਿਚ ਪੈਰ ਧਰਿਆ ਸੀ।"

"ਫਿਰ ਤੁਸੀਂ ਅੱਜ ਮੇਰੀ ਦੁਬਾਰਾ ਜਾਨ ਕਿਉਂ ਬਚਾਈ?"

"ਇਹ ਮੇਰੇ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ ਕਿ -ਬੁਰਿਆਂ ਨਾਲ ਬੁਰਾਈ ਨਹੀਂ ਕਰਨੀ ਸਗੋਂ ਬੁਰਿਆਂ ਨਾਲ ਭਲਾਈ ਕਰੋ। ਮੇਰਾ ਨਾ ਕੋਈ ਦੋਸਤ ਹੈ, ਨਾ ਦੁਸ਼ਮਨ। ਮੇਰੇ ਸਤਿਗੁਰੂ ਦੇ ਹੁਕਮ ਬਿਨਾਂ ਮੇਰਾ ਕੋਈ ਵਾਲ ਵਿੰਗਾ ਵੀ ਨਹੀਂ ਕਰ ਸਕਦਾ। ਤੁਹਾਡੀ ਪੁਲਿਸ ਤੇ ਅੰਗਰੇਜ਼ ਐਸ.ਪੀ. ਨੇ ਕਿੰਨੀ ਵਾਰ ਮੈਨੂੰ ਫਸਾਣ ਦਾ ਜਤਨ ਕੀਤਾ, ਅਠਾਰਾਂ ਕੇਸ ਮੇਰੇ ਤੇ ਬਣਾਏ, ਇਹ ਉਨ੍ਹੀਵਾਂ ਹੈ, ਮੇਰਾ ਇਸ ਵਿਚ ਵੀ ਕੁਝ ਨਹੀਂ ਵਿਗੜਨਾ, ਸਮਝੇ?"

ਮੈਂ ਇਸ ਗੱਲ ਦਾ ਕੋਈ ਜਵਾਬ ਨਾ ਦਿੱਤਾ। ਪਰ ਆਖਣ ਲੱਗਾ -"ਜੇ ਤੁਸੀਂ ਇਹ ਧੰਧਾ ਡਾਕੇ ਮਾਰਨ ਦਾ ਛੱਡ ਦਿਓ ਤਦ ਮੈਂ ਸਰਕਾਰ ਨੂੰ ਆਖ ਤੁਹਾਨੂੰ ਇਕ ਦੋ ਪਿੰਡ ਇਨਾਮ ਵਿਚ ਦੁਆ ਸਕਦਾ ਹਾਂ।"

"ਇਹ ਤੁਹਾਡਾ ਵਹਿਮ ਹੈ ਸਰਦਾਰ ਸਾਹਿਬ। ਮੈਂ ਨਾ ਕਦੀ ਡਾਕਾ ਮਾਰਿਆ ਹੈ ਨਾ ਮਾਰਨਾ ਹੈ, ਰਹੀ ਗੱਲ ਇਨਾਮ ਦੀ, ਤਦ ਕੀ ਮੈਂ ਇਕ ਦੋ ਪਿੰਡ ਲੈ ਕੇ ਬਾਕੀ ਸਾਰਾ ਭਾਰਤ ਅੰਗ੍ਰੇਜ਼ ਦੀ ਵਰਾਸਤ ਮੰਨ ਲਵਾਂ। ਨਹੀਂ, ਮੇਰੇ ਸਤਿਗੁਰੂ ਜੀ ਨੂੰ ਅੰਗ੍ਰੇਜ਼ ੧੦੦ ਮੁਰੱਬਾ ਦੇ ਰਹੇ, ਜੇ ਉਹ ਮੰਗਦੇ ਤਦ ਹੋਰ ਵੀ ਮਿਲ ਸਕਦੇ ਸਨ। ਪਰ ਉਨ੍ਹਾਂ ਕਿਹਾ ਸੀ ਕਿ ਮੇਰਾ ਤੇ ਸਾਰਾ ਭਾਰਤ ਹੈ, ਮੈਂ ਸੌ ਮੁਰੱਬਾ ਲੈ ਕੇ ਬਾਕੀ ਦੇ ਹੱਕ ਬਿੱਲਿਆਂ ਨੂੰ ਮੁੰਤਕਿਲ ਨਹੀਂ ਕਰ ਸਕਦਾ। ਮੈਂ ਸਾਰਾ ਦੇਸ਼ ਲੈਣਾ ਹੈ, ਜਿਸ ਬਦਲੇ ਮੇਰੇ ਸਤਿਗੁਰੂ ਜੀ ਨੇ ਵੀ ਪਰਦੇਸ ਗਮਨ ਕੀਤਾ ਹੈ, ਸਮਝੇ?"

"ਫਿਰ ਤੁਸੀਂ ਡਾਕੇ ਕਿਉਂ ਮਾਰਦੇ ਹੋ?"

"ਫਿਰ ਉਹੀ ਗੱਲ? ਡਾਕੇ ਮੈਂ ਨਹੀਂ ਮਾਰਦਾ। ਡਾਕੇ ਮਾਰਦੀ ਹੈ ਤੁਹਾਡੀ ਪੁਲਿਸ। ਵੱਡਾ ਡਾਕੂ ਹੈ ਅੰਗਰੇਜ਼, ਮੈਂ ਗ਼ਰੀਬਾਂ ਦੀ ਗੁਰਬਤ ਦੇਖ ਨਹੀਂ ਸਕਦਾ। ਉਹਨਾਂ ਦਾ ਦੁੱਖ ਭੁੱਖ ਦੂਰ ਕਰਨ ਲਈ ਮੇਰੇ ਬੰਦੇ, ਲੁਟੇਰੇ ਸਰਮਾਏਦਾਰਾਂ ਤੋਂ ਕੁਝ ਪੈਸੇ ਲੈ ਕੇ ਗ਼ਰੀਬਾਂ ਨੂੰ ਦੇ ਦੇਂਦੇ ਹਨ। ਮੇਰੇ ਸੰਪਰਕ ਵਿਚ ਆਏ ਡਾਕੂ, ਗ਼ਰੀਬ ਦੀ ਧੀ, ਭੈਣ, ਬੱਚੇ, ਬੁੱਢੇ ਨੂੰ ਕਦੀ ਵੀ ਕੁਝ ਨਹੀਂ ਆਂਹਦੇ? ਜੇ ਮੈਂ ਇਹ ਕੰਮ ਛੱਡ ਦਿਆਂ ਤਦ ਕਈ ਪਰਿਵਾਰ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਝੰਡੇ ਹੇਠ ਆ ਚੁੱਕੇ

ਹਨ, ਉਹਨਾਂ ਦਾ ਕੀ ਹਾਲ ਹੋਵੇਗਾ? ਉਹ ਭੁੱਖੇ ਮਰ ਜਾਣਗੇ। ਉਨ੍ਹਾਂ ਭੁੱਖਿਆਂ, ਨੰਗਿਆਂ, ਦਲਿੱਦਰੀਆਂ ਦੇ ਅੱਥਰੂ ਮੈਂ ਨਹੀਂ ਦੇਖ ਸਕਦਾ। ਉਨ੍ਹਾਂ ਦੇ ਅੱਥਰੂ ਕਲੇਜਾ ਪਾੜ ਦੇਂਦੇ ਹਨ।"

ਉਨ੍ਹਾਂ ਦੀਆਂ ਅੱਖੀਆਂ ਵਿੱਚੋਂ ਅੱਥਰੂਆਂ ਦੀ ਝੜੀ ਲੱਗ ਗਈ। ਉਨ੍ਹਾਂ ਮੈਨੂੰ ਪਸਤੌਲ ਦੇ ਕੇ ਕਿਹਾ – "ਛੇਤੀ ਚਲੇ ਜਾਓ। ਇਨ੍ਹਾਂ ਰੂੜ ਸਿੰਘ ਹੋਰਾਂ ਦੀ ਤੇ ਗੱਲ ਕੋਈ ਨਹੀਂ, ਕੋਈ ਹੋਰ ਨਾ ਦੇਖ ਲਏ। ਫਿਰ ਤੁਸੀਂ ਮੁਸ਼ਕਲ ਵਿਚ ਫਸ ਜਾਓਗੇ। ਫਿਰ ਇੰਞ ਨਾ ਕਰਨਾ।" ਇਹ ਕਹਿੰਦਿਆਂ ਹੀ ਪਤਾ ਨਹੀਂ ਉਹ ਜੰਗਲ ਵਿਚ ਕਿਧਰੇ ਛਾਈਂ ਮਾਈਂ ਹੋ ਗਏ।

ਮੈਂ ਖੜਾ ਖੜਾ ਸੋਚਦਾ ਰਿਹਾ। ਕੀ ਅਜਿਹੇ ਬਹਾਦਰ ਬੰਦੇ ਨੂੰ ਮਾਰਨਾ ਵੀ ਕੋਈ ਮਰਦਾਨਗੀ ਹੈ। ਜਿਸ ਮੇਰੀ ਦੋ ਵਾਰ ਜਾਨ ਬਚਾਈ, ਮੈਂ ਉਸ ਰਹਿਮ ਦੇ ਦੇਵਤੇ ਨੂੰ ਮਾਰਨਾ ਚਾਂਹਦਾ ਹਾਂ। ਨਹੀਂ! ਨਹੀਂ!! ਨਹੀਂ!!! ਮੈਂ ਅਜਿਹੀ ਅਹਿਸਾਨ ਫਰਾਮੋਸ਼ੀ ਨਹੀਂ ਕਰ ਸਕਦਾ। ਪਰ ਨਹੀਂ ਮੈਨੂੰ ਉਸ ਨੂੰ ਗ੍ਰਿਫਤਾਰ ਕਰਾਣਾ ਹੀ ਪਏਗਾ। ਨਿਮਕ ਹਰਾਮ ਹੀਂ ਬਣਾਂਗਾ। ਉਹ ਜਾਣਦਾ ਹੈ ਕਿ ਮੈਂ ਉਸ ਦਾ ਦੁਸ਼ਮਣ ਨਹੀਂ, ਫਰਜ਼ ਦੀ ਅਦਾਇਗੀ ਮੇਰਾ ਫਰਜ਼ ਹੈ। ਅਜਿਹੀਆਂ ਸੋਚਾਂ ਸੋਚਦਾ ਮੈਂ ਜੰਗਲ ਤੋਂ ਬਾਹਰ ਆ ਗਿਆ।

## ੬

ਇਕ ਦਿਨ ਮੇਰੇ ਇਕ ਵਿਭਾਗੀ ਗੁਪਤਚਰ ਨੇ ਦੱਸਿਆ ਕਿ ਕੁਝ ਇਕ ਕੂਕੇ ਸਿੱਖ ਸਰਦੂਲਗੜ੍ਹ ਤੋਂ ਜਾ ਰਹੇ ਦੇਖੇ ਗਏ ਨੇ। ਉਨ੍ਹਾਂ ਦਿਨਾਂ ਵਿਚ ਕੂਕਿਆਂ ਦੀ ਖ਼ਾਸ ਦੇਖ ਰੇਖ ਹੋ ਰਹੀ ਸੀ। ਮੈਂ ਉਨ੍ਹਾਂ ਦੇ ਮਗਰ ਹੋ ਲਿਆ। ਮੈਂ ਕੂਕਿਆਂ ਵਾਲਾ ਪਹਿਰਾਵਾ, ਸਿੱਧੀ ਦਸਤਾਰ, ਛੇਕਲੀਆ ਕੁੜਤੀ, ਗੋਡਿਆਂ ਤੀਕ ਕਛਹਿਰਾ ਪਾਈ ਮਗਰ ਮਗਰ ਜਾ ਰਿਹਾ ਸਾਂ। ਮੈਂ ਉਨ੍ਹਾਂ ਦੀਆਂ ਗੱਲਾਂ ਸੁਣਨਾ ਚਾਹੁੰਦਾ ਸਾਂ, ਕਾਹਲੀ ਨਾਲ, ਨਾਲ ਜਾ ਰਲਿਆ। ਮੈਨੂੰ ਚਰਨੀ ਹੱਥ ਲਾਉਣਾ ਚਾਹੀਦਾ ਸੀ ਪਰ ਮੈਂ ਜਾਂਦਿਆਂ ਹੀ –ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ" ਚੁੱਕ ਮਾਰੀ। ਸਿੰਘ ਇਕ ਦੂਜੇ ਵੱਲ ਵੇਖ ਕੇ ਮੁਸਕ੍ਰਾਏ। ਇਹ ਹੋਰ ਕੋਈ ਨਹੀਂ ਸੀ, ਸ੍ਰੀ ਅੜਬੰਗੀ ਜੀ ਸੰਤ ਰੂੜ ਸਿੰਘ ਬਲੂਆਣੀਆ ਤੇ ਸੰਤ ਕਿਸ਼ਨ ਸਿੰਘ ਜੀ ਆਦਿ ਚਾਰ ਕੁ ਸਿੰਘ ਸਨ। ਦੂਰੋਂ ਉਹ ਸਿੰਘ ਨੂੰ ਆਉਂਦਾ ਵੇਖ ਕੇ ਬਹੁਤ ਖ਼ੁਸ਼ ਹੋਏ। ਪਰ ਜਦ ਮੈਂ ਉਨ੍ਹਾਂ ਨੂੰ ਫ਼ਤਹਿ ਬੁਲਾਈ ਤਦ ਉਹ ਸਮਝ ਗਏ ਕਿ ਇਹ ਕੋਈ ਭੇਦੀਆ ਹੈ।

ਅਜੇ ਉਹ ਨਾਲੀ ਦੇ ਕੰਢੇ ਕੰਢੇ ਜਾ ਹੀ ਰਹੇ ਸਨ, ਪਿੱਛੋਂ ਉਨ੍ਹਾਂ ਇਕ ੧੪–

੧੫ ਸਾਲ ਦੇ ਬੱਚੇ ਦੀ ਲਾਸ਼ ਤੈਰਦੀ ਆ ਰਹੀ ਡਿੱਠੀ। ਮੈਂ ਰੂੜ ਸਿੰਘ ਹੋਰਾਂ ਨੂੰ ਪਛਾਣ ਲਿਆ। ਫਿਰ ਮੈਂ ਸ੍ਰੀ ਅੜਬੰਗੀ ਜੀ ਦਾ ਕਿਆਸ ਵੀ ਕਰ ਲਿਆ। ਮੈਂ ਆਪਣੇ ਬੰਦਿਆਂ ਨੂੰ ਮਗਰ ਮਗਰ ਆਉਣ ਲਈ ਕਿਹਾ ਹੋਇਆ ਸੀ। ਪਰ ਲਾਸ਼ ਵਿਹੰਦਿਆਂ ਹੀ ਸ੍ਰੀ ਅੜਬੰਗੀ ਜੀ ਬਸਤਰਾਂ ਸਮੇਤ ਹੀ ਨਾਲੀ ਵਿਚ ਛਾਲ ਮਾਰ ਦਿੱਤੀ। ਮੈਂ ਸੋਚਿਆ ਕਿ ਸਾਨੂੰ ਵੇਖ ਕੇ ਗ੍ਰਿਫਤਾਰੀ ਤੋਂ ਡਰਦੇ ਨਾਲੀ ਵਿਚ ਜਾ ਵੜੇ ਹਨ। ਉਨ੍ਹਾਂ ਝੱਟ ਪੱਟ ਉਸ ਬੱਚੇ ਨੂੰ ਜਾ ਫੜਿਆ। ਇਕ ਹੱਥ ਨਾਲ ਉਹ ਬੱਚੇ ਨੂੰ ਫੜੀ ਬਾਹਰ ਲਿਆ ਰਹੇ ਸਨ, ਦੂਜੇ ਨਾਲ ਤਰਦੇ ਆ ਰਹੇ ਸਨ। ਬੱਚੇ ਦੀ ਲਾਸ਼ ਕੱਢ ਕੇ ਉਨ੍ਹਾਂ ਕੰਢੇ ਤੇ ਲਿਆ ਰੱਖੀ। ਉਹ ਲੋਥ ਵਿਚੋਂ ਪਾਣੀ ਕੱਢ ਕੇ ਉਸ ਵਿਚ ਪ੍ਰਾਣ ਸੰਚਾਰ ਕਰਨ ਦਾ ਜਤਨ ਕਰ ਰਹੇ  ਸਨ। ਮੈਂ ਚੁੱਪ ਕਰ ਕੇ ਵੇਖਦਾ ਰਿਹਾ ਕਿ ਇਹ ਕੀ ਕਰ ਰਹੇ ਹਨ। ਫਿਰ ਮੈਂ ਹੱਥ ਵਿਚ ਪਿਸਤੌਲ ਫੜ ਕੇ ਉਨ੍ਹਾਂ ਦੇ ਸਿਰ ਦਾ ਨਿਸ਼ਾਨਾ ਬਣਾ ਕੇ ਕਹਿਣ ਲੱਗਾ –"ਹੱਥ ਉੱਚੇ ਕਰੋ।" ਸ੍ਰੀ ਅੜਬੰਗੀ ਜੀ ਪਛਾਣ ਕੇ ਬੋਲੇ –"ਆ ਗਏ ਸਰਦਾਰ ਮਹਾਂ ਸਿੰਘ ਜੀ, ਅਸੀਂ ਨੱਸਦੇ ਨਹੀਂ। ਬੱਚਾ ਹੋਸ਼ ਵਿਚ ਆ ਲਏ ਫਿਰ ਤੁਸੀਂ ਹੱਥਕੜੀ ਲਾ ਲੈਣੀ।" ਮੈਂ ਕੁਝ ਚਿਰ ਉਸ ਬੱਚੇ ਵੱਲ ਵੇਖ ਕੇ ਫਿਰ ਡੁਸਕਦਾ ਹੋਇਆ ਬੋਲਿਆ – "ਹੈਂ, ਇਹ ਸਾਡਾ ਬੱਚਾ ਕਰਮਜੀਤ ਹੈ। ਇਹ ਕਿਵੇਂ ? ਸੰਤ ਜੀ ਦੱਸੋ ਬੱਚਾ ਜੀਉਂਦਾ ਹੈ ਜਾਂ ਚੱਲ ਵਸਿਆ ?" ਇਹ ਕਹਿੰਦਾ ਹੋਇਆ ਮੈਂ ਬੱਚਿਆਂ ਵਾਂਗ ਰੋਣ ਲੱਗ ਪਿਆ।

"ਅਜੇ ਤੇ ਜ਼ਿੰਦਾ ਹੈ। ਆਓ ਜ਼ਰਾ ਇਸ ਨੂੰ ਗਰਮਾਈਏ। ਕੀ ਆਪ ਇਸ ਬੱਚੇ ਨੂੰ ਜਾਣਦੇ ਹੋ ?"

"ਜਾਣਦਾ ਹੀ ਨਹੀਂ, ਇਹ ਮੇਰਾ ਆਪਣਾ ਬੱਚਾ ਕਰਮਜੀਤ ਸਿੰਘ ਹੈ। ਇਹ ਮੱਛੀਆਂ ਦਾ ਸ਼ਿਕਾਰ ਕਰਦਾ ਕਰਾਂਦਾ ਅੱਜ ਆਪ ਹੀ ਮੌਤ ਦਾ ਸ਼ਿਕਾਰ ਹੋ ਗਿਆ। ਸੰਤ ਜੀ ਮਹਾਰਾਜ ਦੋ ਤ੍ਰੈ ਵਾਰ ਮੇਰੀ ਤੇ ਅੱਜ ਮੇਰੇ ਬੱਚੇ ਦੀ ਜਾਨ ਬਚਾ ਕੇ ਤੁਸੀਂ ਮੇਰੇ ਤੇ ਬਹੁਤ ਵੱਡਾ ਅਹਿਸਾਨ ਕੀਤਾ ਹੈ। ਦੱਸੋ ਇਸ ਦਾ ਬਦਲਾ ਮੈਂ ਕੀ ਦਿਆਂ ?"

"ਨਹੀਂ ਸਰਦਾਰ ਸਾਹਿਬ, ਅਹਿਸਾਨ ਦੀ ਕੋਈ ਗੱਲ ਨਹੀਂ। ਇਹ ਤੇ ਮੇਰੇ ਸਤਿਗੁਰੂ ਜੀ ਦਾ ਹੁਕਮ ਹੈ, ਜਿਸ ਦੀ ਪਾਲਣਾ ਮੇਰਾ ਕਰਤੱਵ ਹੈ, ਬੱਚਾ ਜਿੰਦਾ ਹੈ। ਮੇਰਾ ਫ਼ਰਜ਼ ਪੂਰਾ ਹੋ ਗਿਆ। ਹੁਣ ਤੁਸੀਂ ਆਪਣਾ ਫਰਜ਼ ਪੂਰਾ ਕਰੋ। ਮੇਰੇ ਹੱਥਕੜੀ ਲਾਓ ਮੈਂ ਤਿਆਰ ਹਾਂ।" ਇਹ ਕਹਿੰਦਿਆਂ ਹੀ ਸ੍ਰੀ ਅੜਬੰਗੀ ਜੀ ਨੇ ਹੱਥ ਅੱਗੇ ਕਰ ਦਿੱਤੇ।

ਮੈਂ ਕੁਝ ਚਿਰ ਸ੍ਰੀ ਅੜਬੰਗੀ ਜੀ ਦੇ ਮੂੰਹ ਵੱਲ ਵੇਖਦਾ ਰਿਹਾ। ਫਿਰ ਹੱਥਕੜੀ ਨਾਲੀ ਵਿਚ ਸੁੱਟ ਕੇ ਕਹਿਣ ਲੱਗਾ –"ਜਾਓ, ਸੰਤ ਅੜਬੰਗ ਸਿੰਘ ਜੀ ਜਾਓ। ਤੁਹਾਨੂੰ ਗ੍ਰਿਫਤਾਰ ਕਰਨ ਦੀ ਮੇਰੇ ਵਿਚ ਹਿੰਮਤ ਤੇ ਸ਼ਕਤੀ ਨਹੀਂ। ਤੁਸੀਂ ਇਨਸਾਨ

ਨਹੀਂ ਦੇਵਤੇ ਹੋ! ਜਾਓ, ਨਿਰਭੈਤਾ ਨਾਲ ਵਿਚਰੋ। ਮੈਂ ਤਾਂ ਕੀ ਤੁਹਾਨੂੰ ਦੁਨੀਆ ਦੀ ਕੋਈ ਵੀ ਸ਼ਕਤੀ ਗ੍ਰਿਫ਼ਤਾਰ ਨਹੀਂ ਕਰ ਸਕਦੀ। ਤੁਸੀਂ ਬਹੁਤ ਹੀ ਮਹਾਨ ਹੋ।"

ਇਹ ਕਹਿ ਕੇ ਮੈਂ ਫਿਰ ਅਰਜ਼ ਕੀਤੀ –"ਕਿਰਪਾ ਕਰ ਕੇ ਮੈਨੂੰ ਵੀ ਉਸ ਮਹਾਨ ਆਤਮਾ ਦੇ ਦਰਸ਼ਨ ਕਰਾਓ, ਜਿੱਥੋਂ ਤੁਹਾਨੂੰ ਇਹ ਸ਼ਕਤੀ ਪ੍ਰਾਪਤ ਹੋਈ ਹੈ। ਮੈਂ ਹੁਣ ਨੌਕਰੀ ਨਹੀਂ ਕਰਨੀ ਸਗੋਂ ਭੈਣੀ ਸਾਹਿਬ ਵਿਚ ਜਾ ਕੇ ਜਨਮ ਸਫਲ ਕਰਾਂਗਾ।"

ਸੰਤ ਜੀ ਨੇ ਮੇਰੇ ਕੰਨ ਵਿਚ ਗੁਰਮੰਤਰ ਦੇ ਦਿੱਤਾ ਅਤੇ ਮੈਂ ਸ੍ਰੀ ਭੈਣੀ ਸਾਹਿਬ ਜੀ ਆ ਰਿਹਾ।

(ਗੱਦੀ ਸਾਹਿਬ ਵਾਲੇ ਚੁਬਾਰੇ ਵਿਚ ਉਨ੍ਹਾਂ ਦਾ ਡੇਰਾ ਸੱਜੇ ਪਾਸੇ ਹੁੰਦਾ ਸੀ ਅਤੇ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਦਾ ਖੱਬੇ ਪਾਸੇ। ਉਨ੍ਹਾਂ ਦੇ ਚਰਨਾਂ ਵਿਚ ਬੈਠਣ ਦਾ ਮੈਨੂੰ ਸੁਭਾਗ ਹਾਸਲ ਹੋਇਆ ਸੀ। ਸਰਦਾਰ ਮਹਾਂ ਸਿੰਘ ਜੀ ਸੰਨ ੧੯੧੭ ਈ: ਵਿਚ ਸ੍ਰੀ ਭੈਣੀ ਸਾਹਿਬ ਵਿਚ ਗੁਰਧਾਮ ਪਧਾਰੇ। ਅਸੀਂ ਇਹਨਾਂ ਨੂੰ ਥਾਣੇਦਾਰ ਆਖ ਕੇ ਹੀ ਸੱਦਿਆ ਕਰਦੇ ਸਾਂ। ਇਹ ਵਾਰਤਾ ਮੈਨੂੰ ਉਨ੍ਹਾਂ ਆਪ ਸੁਣਾਈ ਸੀ। ਇਨ੍ਹਾਂ ਬਾਰੇ ਅਖ਼ਬਾਰ ਵਿਚ ਨਿਕਲਿਆ ਸੀ ਕਿ ਪ੍ਰਸਿੱਧ ਸੀ.ਆਈ.ਡੀ. ਇਨਸਪੈਕਟਰ ਮਹਾਂ ਸਿੰਘ ਦਾ ਦਿਮਾਗ਼ ਖ਼ਰਾਬ ਹੋ ਗਿਆ ਅਤੇ ਉਹ ਨੌਕਰੀ ਛੱਡ ਕੇ ਪਤਾ ਨਹੀਂ ਕਿਧਰ ਤੁਰ ਗਏ। –ਲੇਖਕ)

## ੧

ਸੱਤਾਂ ਸਮੁੰਦਰਾਂ ਪਾਰੋਂ, ਮੁੱਠੀ ਭਰ ਗੋਰਿਆਂ ਨੇ ਆ ਕੇ, ਛਲ ਬਲ ਕਪਟ ਤੇ ਕੁਟਿਲ ਨੀਤੀ ਨਾਲ ਹੋਰ ਤੇ ਸਾਰੇ ਭਾਰਤ ਨੂੰ ਕਾਬੂ ਕਰ ਕੇ ਗ਼ੁਲਾਮ ਬਣਾ ਲਿਆ ਸੀ ਪਰ ਵਿਸ਼ਾਲ ਪੰਜਾਬ ਤੇ ਲੁਧਿਆਣਾ ਤੋਂ ਦੱਰਾ ਖ਼ੈਬਰ, ਫ਼ੀਰੋਜ਼ਪੁਰ ਤੋਂ ਤਿੱਬਤ ਤੀਕ ਅਜੇ ਵੀ ਸਰਵੰਸ ਦਾਨੀ, ਭਾਰਤ ਧਰਮ ਰਖਕ, ਦਸਮੇਸ਼ ਸਤਿਗੁਰੂ ਜੀ ਦਾ, ਕੇਸਰੀ ਖਾਲਸਈ ਨਿਸ਼ਾਨ ਫਰਾਟੇ ਮਾਰਦਾ ਨਿਰਭੈਤਾ ਨਾਲ ਬਹੁਤ ਵੱਡੀ ਸ਼ਾਨ ਇੱਜ਼ਤ ਤੇ ਮਾਣ ਸਤਕਾਰ ਨਾਲ ਲਹਿਰਾ ਰਿਹਾ ਸੀ। ਲਾਹੌਰ ਵਿਚ ਪੰਜਾਬੀਆਂ ਦੇ ਹਰਮਨ ਪਿਆਰੇ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ, ਭਾਵ ਪੰਜਾਬੀਆਂ ਦੀ ਹਿੰਦੂ ਸਿੱਖ ਮੁਸਲਮਾਨ ਦੀ ਸਰਬ ਸਾਂਝੀ ਹਕੂਮਤ ਕਾਇਮ ਸੀ, ਲਾਹੌਰ ਇਸਦੀ ਰਾਜਧਾਨੀ ਸੀ। ਜਿਥੇ ਰਿਧਿ ਸਿਧਿ ਤੇ ਨਾਉਂ ਨਿਧਿ ਦੀ ਗੰਗਾ ਪ੍ਰਵਾਹਤ ਹੋ ਰਹੀ ਸੀ। ਜਿਸਦੀ ਫ਼ੌਜ ਦੇ ਅਦਨੇ ਤੋਂ ਅਦਨੇ ਸੈਨਕ ਸਿਪਾਹੀ ਦੇ ਹੱਥੀਂ ਸ਼ੁਧ ਕੁੰਦਨ ਸਵਰਨ ਦੇ ਕੰਗਣ, ਗਲ ਵਿਚ ਕੈਂਠਾ, ਕੰਨਾਂ ਵਿਚ ਤੁੰਗਲ ਅਤੇ ਬੁਤਕੀਆਂ ਦੇ ਹਾਰ ਪਹਿਰੇ ਸ਼ੋਭਾ ਪਾ ਰਹੇ ਸਨ। ਤਦੋਂ ਖ਼ਾਲਸਈ ਫ਼ੌਜ ਦੀ ਸ਼ਾਨ ਸ਼ੌਕਤ ਵੇਖਿਆਂ ਹੀ ਬਣਦੀ ਸੀ। ਮਹਾਰਾਜਾ ਰਣਜੀਤ ਸਿੰਘ ਦਾ ਜਾਹੋ ਜਲਾਲ ਵੇਖ ਕੇ ਦੁਸ਼ਮਨ ਦੰਗ ਰਹਿ ਜਾਂਦੇ ਸਨ, ਪਰ ਜਦੋਂ ਸ਼ੇਰੇ ਪੰਜਾਬ ਦਾ ਭਾਗ ਸੂਰਜ ਪ੍ਰਚੰਡ ਕਿਰਣਾਂ ਛਡਦਾ ਹੋਇਆ ਅਸਤਾਚਲ ਗਾਮੀ ਹੋ ਗਿਆ ਤਦ: –

ਪਿਛੇ ਇਕ ਸਰਕਾਰ ਦੇ ਖੇਡ ਵਿਚਲੀ,
ਪਈ ਨਿੱਤ ਹੁੰਦੀ ਮਾਰੋ ਮਾਰ ਮੀਆਂ।
ਸਿੰਘਾਂ ਮਾਰ ਸਰਦਾਰਾਂ ਦਾ ਨਾਸ ਕੀਤਾ,
ਸਭੇ ਕਤਲ ਹੋਏ ਵਾਰੋ ਵਾਰ ਮੀਆਂ।
ਸਿਰ ਫ਼ੌਜ ਦੇ ਰਿਹਾ ਨਾ ਕੋਈ ਕੁੰਡਾ,
ਹੋਈ ਸ਼ੁਤਰ ਜਿਉਂ ਬਾਝ ਮੁਹਾਰ ਮੀਆਂ।
ਸ਼ਾਹ ਮੁਹੰਮਦਾ ਫਿਰਨ ਸਰਦਾਰ ਲੁਕਦੇ,
ਭੂਤ ਮੰਡਲੀ ਹੋਈ ਤਿਆਰ ਮੀਆਂ।

ਡੋਗਰੇ, ਬ੍ਰਾਹਮਣ, ਅਤੇ ਸੰਧਾ ਵਾਲੀਆਂ ਦੀਆਂ ਦੇਸ ਤੇ ਕੌਮ ਘਾਤਕ ਚਾਲਾਂ ਨੇ ਚੱਪਾ ਚੱਪਾ ਥਾਂ ਤੇ ਖ਼ੂਨ ਡੋਲ੍ਹ ਕੇ ਪ੍ਰਾਪਤ ਕੀਤੀ ਬਾਦਸ਼ਾਹਤ ਮਿੱਟੀ ਵਿਚ ਮਿਲਾ ਦਿੱਤੀ। ਉਧਰ ਸਤਲੁਜ ਪਾਰ ਦੀਆਂ ਸਿੱਖ ਮਿਸਲਾਂ, ਰਿਆਸਤਾਂ, ਮਿਸਲ ਫੂਲਕੀਆਂ ਦੇ ਰਾਜਿਆਂ ਮਹਾ ਰਾਜਿਆਂ ਭਰਾ ਦੀ ਮਾਤਹਿਤੀ ਪ੍ਰਵਾਨ ਨਾ ਕਰਦਿਆਂ "ਦੌਲਤੇ ਖਾਸ, ਫਰਜ਼ੰਦੇ ਇੰਗਲਸ਼ੀਆ" ਦੀ ਗ਼ੁਲਾਮੀ ਦਾ ਪਟਾ ਆਪਣੇ

ਹੱਥਾਂ ਨਾਲ ਹੀ ਆਪਣੇ ਗਲ਼ ਪਾ ਕੇ ਖ਼ੁਸ਼ੀਆਂ ਮਨਾਈਆਂ। ਜਮਨਾ ਤੀਕ ਦਾ ਸਾਰਾ ਇਲਾਕਾ ਲੁਧਿਆਣਾ ਤੇ ਫ਼ੀਰੋਜ਼ਪੁਰ ਤੋਂ ਲੈ ਕੇ ਅੰਗਰੇਜ਼ੀ ਨਕਸ਼ੇ ਦੇ ਲਾਲ ਰੰਗ ਵਿਚ ਰੰਗੀਚ ਗਿਆ।

ਤਦ: -

"ਨਕਸ਼ਾ ਦੇਸ਼ ਪੰਜਾਬ ਦਾ ਸਾਰਾ ਹੋਇਆ ਲਾਲ।

ਲੂਣ ਹਰਾਮੀਆਂ ਰੰਗਿਆ ਉਸੇ ਦੇ ਲਹੂ ਨਾਲ।"

ਲਾਹੌਰ ਦਰਬਾਰ ਵਿਚ ਡੋਗਰਿਆਂ, ਬੁਰਛਿਆਂ, ਤੇ ਬ੍ਰਾਹਮਣਾਂ ਦੀ ਗ਼ੱਦਾਰੀ ਦੀ ਤਲਵਾਰ ਨੇ, ਸ਼ੇਰੇ ਪੰਜਾਬ ਦਾ ਸਾਰੇ ਦਾ ਸਾਰਾ ਖ਼ਾਨਦਾਨ ਮੌਤ ਦੇ ਘਾਟ ਉਤਾਰ ਦਿੱਤਾ। ਕੇਵਲ ਇਕ ਪੰਜ ਸਾਲ ਦਾ ਬੱਚਾ ਦਲੀਪ ਸਿੰਘ ਹੀ ਬਚ ਪਾਇਆ। ਜਿਸ ਨੂੰ ਰਾਜ ਤਿਲਕ ਦੇ ਕੇ ਗੱਦੀ ਤੇ ਬਿਠਾਇਆ ਗਿਆ। ਉਸਦੀ ਸਰਪ੍ਰਸਤ ਬਣੀ, ਉਸੇ ਦੀ ਮਾਂ, ਸ਼ੇਰੇ ਪੰਜਾਬ ਦੀ ਪ੍ਰਾਣ ਪਿਆਰੀ ਮਹਾਰਾਣੀ ਜਿੰਦਾਂ ਜਿਸਦਾ ਵਜ਼ੀਰ ਬਾਵਜੂਦ ਸਿੱਖ, ਨਿਮਕ ਹਲਾਲ ਸਿੱਖ-ਸਰਦਾਰਾਂ ਦੇ ਅਤੀ ਖਾਲਸਾਈ ਫ਼ੌਜ ਦੇ ਵਿਰੋਧਤਾ ਕਰਨ ਦੇ, ਮਿਸਰ ਲਾਲ ਸਿੰਘ ਮੇਰਠ ਦਾ ਪੂਰਬੀਆ ਭਈਆ, ਸੈਨਾਪਤੀ ਉਸੇ ਦੀ ਕੌਮ ਦਾ ਜਮਾਦਾਰ ਖ਼ੁਸ਼ਾਲ ਸਿੰਘ ਦਾ ਪੁੱਤਰ ਤੇਜਾ ਸਿੰਘ ਬਣਿਆ।

## ੨

ਰਾਜਾ ਲਾਲ ਸਿੰਘ ਦੀ ਇਕ ਪੁਤਰੀ ਸੀ, ਜਿਸ ਦਾ ਨਾਂ 'ਜੈ ਕੌਰ' ਸੀ। ਪਰ ਲਾਲ ਸਿੰਘ ਉਸ ਨੂੰ "ਜੈ" ਆਖ ਕੇ ਬੁਲਾਇਆ ਕਰਦੇ। ਰਵਾਇਤ ਸੀ ਕਿ ਇਹ ਬੱਚੀ ਉਨ੍ਹਾਂ ਦੀ ਸਕੀ ਧੀ ਨਹੀਂ ਸੀ ਸਗੋਂ ਇਕ ਪ੍ਰਸਿੱਧ ਸਿੱਖ ਘਰਾਣੇ ਦੀ ਅੰਸ ਵੰਸ ਸਰਦਾਰ ਦਿਆਲ ਸਿੰਘ ਬਹਾਦਰਗੜ੍ਹ ਵਾਲਿਆਂ ਦੀ ਧੀ ਸੀ। ਸਰਦਾਰ ਸਾਹਿਬ ਬਹੁਤ ਸੂਰਬੀਰ ਧਰਮਾਤਮਾ, ਦਾਨੀ, ਸੱਚੇ ਸੁੱਚੇ ਪੰਥ ਦਰਦੀ ਸਜਨ ਸਨ। ਜੋ ਮੈਦਾਨ ਜੰਗ ਵਿਚ ਸਭ ਤੋਂ ਅਗੇ ਹੋ ਕੇ ਲੜਨ ਕਰਕੇ ਕਸੂਰ ਦੀ ਲੜਾਈ ਵਿਚ ਮਾਰੇ ਗਏ ਸਨ ਉਨਾਂ ਦੀ ਸਰਦਾਰਨੀ, ਇਕ ਪੁਤਰ ਤੇ ਇਕ ਧੀ ਪਿਛੇ ਸਨ। ਰੱਬ ਦੀ ਨੇਤ ਉਨ੍ਹਾਂ ਦਾ ਪੁੱਤਰ ਆਤਮਾ ਸਿੰਘ ਡਾਕੀ ਦੀ ਬੀਮਾਰੀ ਵਿਚ ਚੱਲ ਵਸਿਆ, ਪਤੀ ਤੇ ਪੁੱਤਰ ਦਾ ਵਿਛੋੜਾ ਬਰਦਾਸ਼ਤ ਨਾ ਕਰਦੀ ਹੋਈ, ਇਸ ਅਬੋਧ ਬੱਚੀ ਜੈ ਕੌਰ ਨੂੰ, ਅਨਾਥ ਤੇ ਯਤੀਮ ਛੱਡ ਕੇ, ਉਹ ਆਪ ਵੀ ਚੱਲ ਵੱਸੀ। 'ਜੈ' ਨਿੱਕੇ ਹੁੰਦਿਆਂ ਤੋਂ ਹੀ ਹੋਣਹਾਰ, ਹੁੰਦੜ ਹੇਲ ਤੇ ਖ਼ੂਬਸੂਰਤ ਸੀ। ਰਾਜਾ ਲਾਲ ਸਿੰਘ ਨੇ ਸ਼ੇਰੇ ਪੰਜਾਬ ਤੋਂ ਇਹ ਬੱਚੀ ਲੈ ਕੇ ਆਪਣੀ ਧੀ ਬਣਾ ਲਈ ਸੀ। ਜਿਸ ਨੂੰ ਉਨ੍ਹਾਂ ਪੁਤਰਾਂ ਵਾਂਗ ਹੀ ਲਾਲਨ ਪਾਲਨ ਕਰਦਿਆਂ ਪਿਆਰ ਦੁਲਾਰ ਨਾਲ ਪਾਲਿਆ

ਪੋਸਿਆ, ਲਿਖਾਇਆ ਪੜ੍ਹਾਇਆ ਸੀ। ਉਸ ਇਸ ਨੂੰ ਮਰਦਾਵੇਂ ਵੇਸ ਵਿਚ ਰੱਖ ਕੇ 'ਜੈ' ਦੇ ਨਾਂ ਨਾਲ ਸੰਬੋਧਨ ਕਰਦੇ ਸਨ। ਜਿਸ ਨੂੰ ਉਨ੍ਹਾਂ ਘੋੜ ਸਵਾਰੀ, ਨੇਜ਼ਾ ਬਾਜ਼ੀ, ਗੱਤਕਾ, ਭਲੱਥਾ, ਤੀਰ, ਤਲਵਾਰ, ਬੰਦੂਕ ਚਲਾਉਣ ਵਿਚ ਨਿਪੁੰਨ ਕਰ ਦਿੱਤਾ ਸੀ। ਗੁਰਮੁਖੀ ਵਿਦਿਆ ਦਾ ਅਧੈਨ ਕਰਾ ਸੁਸਿਖਿਅਤ ਬਨਾਉਣ ਦੀ ਪੂਰੀ ਪੂਰੀ ਕੋਸ਼ਿਸ਼ ਕੀਤੀ ਸੀ। ਫ਼ੌਜੀ ਟਰੇਨਿੰਗ ਦੇ ਸਿਖਿਆ ਦਾਤਾ, ਉਸ ਦੇ ਉਸਤਾਦ ਸਰਦਾਰ ਕਾਨ੍ਹ ਸਿੰਘ ਜੀ ਮੇਜਰ ਸੂਬੇਦਾਰ ਸਨ। ਜੋ ਬਹੁਤ ਆਹਲਾ ਆਚਰਣ ਦੇ ਮਾਲਕ ਪੂਰਨ ਗੁਰਮੁਖ ਨਿਹੰਗ ਸਿੰਘ, ਗੁਰ ਸਿੱਖ ਸਨ, ਮੇਜਰ ਸਾਹਿਬ ਦੀ ਸੈਨਾ ਦੇ ਸੈਨਕ ਇਕ ਬਹੁਤ ਉਚ ਵਿਅਕਤੀ ਮਹਾਂ ਪੁਰਸ਼ ਸਨ। ਜਿਥੇ ਹੋਰ ਇਸ ਸਮੇਂ ਦੀ ਸਿੱਖ ਸੈਨਾ ਦੇ ਆਮ ਸੈਨਕਾਂ ਨੂੰ "ਬੁਰਛੇ" ਆਖ ਕੇ ਸੱਦਿਆ ਜਾਂਦਾ ਉਥੇ ਉਸ ਪਰਮ ਮਨੁਖ ਦੀ ਸੰਗਤ ਕਰ ਕੇ ਇਨ੍ਹਾਂ ਦੀ ਸੈਨਾ ਨੂੰ ਭਗਤਾਂ ਦੀ ਫ਼ੌਜ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਸੀ। ਉਨ੍ਹਾਂ "ਜੈ" ਨੂੰ ਬਹੁਤ ਸਨੇਹ ਨਾਲ ਸ਼ਸਤਰ ਵਿਦਿਆ ਦਾ ਅਭਿਆਸ ਕਰਾਇਆ ਸੀ।

"ਜੈ" ਇਕੱਲੀ ਨਹੀਂ ਸੀ, ਸਗੋਂ ਉਸ ਨੇ ਆਪਣੇ ਹਾਣ ਦੀਆਂ ਕੁੜੀਆਂ ਦੀ ਇਕ ਟੋਲੀ ਜਾਂ ਜਥਾ ਬਣਾ ਲਿਆ ਸੀ। ਜਿਸ ਵਿਚ ੨੦-੨੫ ਕੁੜੀਆਂ ਸਿੱਖ ਸਰਦਾਰਾਂ ਦੀਆਂ ਸਨ ਜੋ ਸਭੇ ਹੀ ਮਰਦਾਵੇਂ ਵੇਸ ਵਿਚ, ਘੋੜਿਆਂ ਤੇ ਅਸਵਾਰ ਹੋ ਕੇ, ਸੈਰ ਸ਼ਿਕਾਰ ਨੂੰ ਦੂਰ-ਦੂਰ ਤਕ ਨਿਕਲ ਜਾਇਆ ਕਰਦੀਆਂ। ਦਰਿਆ ਰਾਵੀ ਦਾ ਬੇਲਾ ਇਨ੍ਹਾਂ ਨੂੰ ਬਹੁਤ ਪਸੰਦ ਸੀ। ਇਕ ਤੇ ਉਥੇ ਸ਼ਿਕਾਰ ਆਮ ਸੀ। ਦੂਜਾ ਪ੍ਰਕ੍ਰਿਤਕ ਦ੍ਰਿਸ਼ ਵੀ ਬਹੁਤ ਹੀ ਮਨ ਲੁਭਾਣਾ ਸੀ। ਰਾਜਾ ਸਾਹਿਬ ਨੇ ਇਨ੍ਹਾਂ ਦੀ ਦੇਖ ਰੇਖ ਲਈ ਇਕ ਸੈਨਕ ਘੋੜ ਸਵਾਰਾਂ ਦੀ ਟੋਲੀ ਨੀਯਤ ਕੀਤੀ ਹੋਈ ਸੀ, ਜੋ ਇਨ੍ਹਾਂ ਤੋਂ ਕੁਝ ਦੂਰੀ ਤੇ ਫਾਸਲੇ ਤੇ ਰਹਿ ਕੇ ਇਨ੍ਹਾਂ ਦੀ ਖ਼ਬਰਦਾਰੀ ਰੱਖਦੀ।

'ਜੈ' ਬਹੁਤ ਖ਼ੂਬਸੂਰਤ ਸੀ। ਉਸਦਾ ਮੂੰਹ ਚੰਨ ਵਾਂਗ ਦਿਨੋ ਦਿਨ ਪ੍ਰਫੁਲਤ ਹੋ ਰਿਹਾ ਸੀ। ਉਸਦਾ ਜਿਸਮ ਕੰਵਲ ਤੋਂ ਕੋਮਲ ਨਰਮ ਤੇ ਮੁਲਾਇਮ ਸੀ। ਉਸਦੀ ਬੋਲੀ ਵੀਣਾਂ ਤੋਂ ਮਧੁਰ ਕੋਇਲ ਤੋਂ ਮਿੱਠੀ ਤੇ ਬੰਸਰੀ ਤੋਂ ਵੀ ਸੁਰੀਲੀ ਸੀ। ਉਸ ਦੀਆਂ ਕਾਲੀਆਂ ਕਜਰਾਰੀਆਂ ਅੱਖੀਆਂ ਛਲਕਦੇ ਪੈਮਾਨੇ ਤੋਂ ਵੀ ਮਦ ਮਸਤ ਅਤੇ ਮਿਰਗ ਛੌਨੇ ਨੂੰ ਵੀ ਮਾਤ ਪਾ ਰਹੀਆਂ ਸਨ। ਸਵਰਗੀ ਸੁਕਮਾਰ ਹੱਥਾਂ ਨੇ ਸੁੰਦਰਤਾ ਦੀ ਉਸ ਸਾਕਾਰ ਪਰਿਤਮਾ, ਸੋਨ ਸੁਨਹਿਰੀ ਮੂਰਤ ਨੂੰ, ਆਪਣੀ ਉਚੇਚੀ ਤੇ ਉਚੇਰੀ ਰੀਝ ਨਾਲ ਕਿਸੇ ਵਿਹਲੇ ਸਮੇਂ, ਕਿਸੇ ਖਾਸ ਮਕਸਦ ਲਈ ਹੀ ਨਿਰਮਤ ਕੀਤਾ ਸੀ। ਉਸ ਦੇ ਰੂਪ ਦੀ ਆਭਾ ਦਿਨੋ ਦਿਨ ਪ੍ਰਫੁਲਤ ਤੇ ਵਿਕਸਤ ਹੋ ਰਹੀ ਸੀ। ਨੇਜ਼ਾ ਬਾਜ਼ੀ, ਗਤਕਾ, ਨਿਸ਼ਾਨਾ ਫੁੰਡਣਾ ਆਦਿ ਸੈਨਕ ਕੰਮਾਂ ਦੀ ਸਿੱਖਿਆ ਵਿਚ ਬਾਬਾ ਕਾਨ੍ਹ ਸਿੰਘ ਜੀ ਨਿਹੰਗ (ਮੇਜਰ ਸਾਹਿਬ) ਨੇ ਅਜਿਹਾ ਨਿਪੁੰਨ ਕਰ

ਦਿੱਤਾ ਸੀ, ਜਿਸਦਾ ਤੋੜ ਸ਼ਾਇਦ ਹੀ ਕੋਈ ਹੋਰ ਦੂਸਰਾ ਹੋਵੇ। ਉਹ ਆਦਮੀ ਨੂੰ ਸਿੱਧਾ ਪਾ ਕੇ, ਉਸ ਦੇ ਗਲੇ ਦੀ ਘੰਡੀ ਤੇ ਫੁਲ ਰੱਖ ਕੇ, ਆਪ ਦੂਰੋਂ ਘੋੜ ਦੌੜਾ ਕੇ, ਫੁਰਤੀ ਅਤੇ ਸਫਾਈ ਨਾਲ ਤਲਵਾਰ ਚਲਾ ਕੇ ਫੁਲ ਦੇ ਦੋ ਟੋਟੇ ਕਰ ਦਿੰਦੀ ਪਰ ਬੰਦੇ ਨੂੰ ਜ਼ਰਾ ਜਿੰਨਾ ਵੀ ਅਵਾਉ ਨਾ ਲੱਗਦਾ। ਇੰਞ ਹੀ ਕਿਸੇ ਦੇ ਸਿਰ ਤੇ ਮਟਕੀ ਰੱਖ ਕੇ ਉਸ ਨੂੰ ਦੂਰ ਗੋਲੀ ਦੀ ਮਾਰ ਤੇ ਖੜਾ ਕਰਕੇ, ਗੋਲੀ ਨਾਲ ਮਟਕੀ ਭੰਨੀ ਜਾਂਦੀ, ਪਰ ਕੀ ਮਜਾਲ ਜੋ ਖਲੋਤੇ ਹੋਏ ਬੰਦੇ ਦੇ ਜ਼ਰਾ ਜਿੰਨੀ ਤੇ ਝਰੀਟ ਲਗ ਜਾਇ। ਮੈਦਾਨ ਵਿਚ ਪਿੱਤਲ ਦਾ ਗੜਵਾ ਰੱਖ ਕੇ ਉਹ ਪੂਰੀ ਤਰ੍ਹਾ ਘੋੜਾ ਦੌੜਾ ਕੇ ਗੜਵੇ ਉਤੇ ਤ੍ਰੈ ਲਕੀਰਾਂ ਕੱਢ ਜਾਂਦੀ। ਚੌਥੀ ਵਾਰ ਨੂੰ ਇਕ ਸੁੰਦਰ ਫੁਲ ਚਿਤ੍ਰਤ ਹੋਇਆ ਦਰਸ਼ਕਾਂ ਨੂੰ ਹੈਰਾਨੀ ਵਿਚ ਪਾ ਦਿੰਦਾ। ਉਸ ਦੀਆਂ ਦੂਜੀਆਂ ਸਹੇਲੀਆਂ ਸਾਥਣਾਂ ਵੀ ਉਸੇ ਵਾਂਗ ਸ਼ਸਤ੍ਰ ਵਿਦਿਆ ਵਿਚ ਨਿਪੁੰਨ ਸਨ।

ਉਹ ਅੱਥਰੀ, ਮੂੰਹ ਜ਼ੋਰ ਤੇ ਅਮੋੜ, ਮਨ ਮਰਜ਼ੀ ਕਰਨ ਵਾਲੀ ਸੀ। ਸੈਰ ਸ਼ਿਕਾਰ ਦਾ ਉਸ ਨੂੰ ਹੱਦੋਂ ਵੱਧ ਸ਼ੌਕ ਸੀ। ਰਾਜਾ ਲਾਲ ਸਿੰਘ ਮਹਾਰਾਜਾ ਦੇ ਪਹਿਲਾਂ ਤੋਂ ਹੀ ਬਹੁਤ ਮੂੰਹ ਚੜ੍ਹੇ ਸਨ, ਇਹ ਉਸਦੀ ਚਹੇਤੀ ਸੀ ਜੋ ਵੀ ਕਰੇ ਉਹ ਥੋੜ੍ਹਾ ਤੇ ਠੀਕ ਸੀ। ਮੁੰਡਿਆਂ ਦੇ ਰੂਪ ਵਿਚ ਕੁੜੀਆਂ ਨਾਲ ਸੈਰ ਸ਼ਿਕਾਰ ਕਰਦਿਆਂ ਜਾਨਵਰ ਮਾਰ ਕੇ ਉਸਨੂੰ ਤੜਫਦਿਆਂ, ਲੁਛਦਿਆਂ, ਜਾਨ ਤੋੜਦਿਆਂ ਵੇਖ ਕੇ ਹੱਸਣਾ ਉਸਦਾ ਮਨ ਭਾਂਦਾ ਗਵਾਰੂ ਸ਼ੁਗਲ ਸੀ, ਉਹ ਇਕ ਤਰ੍ਹਾਂ ਦੀ ਮਨ-ਮੌਜਣ ਜਿਹੀ ਸੀ, ਉਹ ਸਮਾਂ ਉਂਞ ਹੀ ਸਿੱਖਾਂ ਦੇ ਪਤਨ, ਭਾਵ ਗਿਰਾਵਟ ਦਾ ਸੀ। ਉਥਾਨ-ਚੜ੍ਹਤ ਖਤਮ ਹੋ ਚੁੱਕੀ ਸੀ। ਮਾਸ, ਕੁਮਾਰ ਬਾਜ਼ੀ, ਵੇਸਵਾ ਗਵਨ ਆਦਿ ਕੁਕਰਮ ਤੇ ਭੈੜ ਸਿੱਖ ਸਰਦਾਰਾਂ ਤੇ ਸੈਨਕਾਂ ਦਾ ਚੋਹਲ ਮੋਹਲ ਸੀ। ਇਸ ਸਮੇਂ ਨੂੰ ਇਤਿਹਾਸ ਨੇ ਬੁਰਛਾ ਗਰਦੀ ਜਾਂ ਸਿੱਖਾਂ ਸ਼ਾਹੀ ਦੇ ਨਾਂ ਨਾਲ ਯਾਦ ਕੀਤਾ ਹੈ।

ਰਾਜਾ ਲਾਲ ਸਿੰਘ ਆਮ ਇਲਾਕੇ ਦੇ ਸਿਰਕੱਢ ਤੇ ਪ੍ਰਸਿੱਧ ਬੰਦਿਆਂ ਨੂੰ ਮਿਲਣ ਤੇ ਵਾਕਫੀ ਕਰਨ ਦੇ ਬਹੁਤ ਚਾਹਵਾਨ ਸਨ। ਏਸੇ ਕਰਕੇ ਉਨ੍ਹਾਂ ਇਕ ਭਗਵਾਨ ਸਿੰਘ ਨਾਂ ਦੇ ਜੋ ਬਹੁਤ ਰਿਸ਼ਟ ਪੁਸ਼ਟ ਤੇ ਪੂਰੇ ਜੁਆਨ ਸਨ, ਨਾਲ ਮੇਲ ਮਿਲਾਪ ਕੀਤਾ। ਇਹ ਕਿਉਂਕਿ ਸ਼ਸਤਰ ਵਿਦਿਆ ਭਲੱਥਾ ਆਦਿ ਦੇ ਸ਼ੌਕੀਨ ਸਨ, ਇਸ ਕਰਕੇ 'ਜੈ' ਨੂੰ ਵੀ ਇਨ੍ਹਾਂ ਦੇ ਸ਼ਾਗਿਰਦ ਬਣਾਇਆ।

## ੩

ਸਿੱਖ ਰਈਸ ਸਰਦਾਰਾਂ ਦੇ ਮੁੰਡਿਆਂ ਦੀ ਇਕ ਟੋਲੀ ਅੱਜ ਕੁਝ ਸਵਖ਼ਤੇ ਜਿਹੀ ਹੀ ਘੋੜਿਆਂ ਦੇ ਸਨੱਧ ਬੱਧ ਦਰਿਆ ਰਾਵੀ ਵੱਲ ਵਧੀ ਜਾ ਰਹੀ ਸੀ। ਉਨ੍ਹਾਂ ਕੋਲ ਸ਼ਸਤਰ ਅਸਤਰ, ਬੰਦੂਕ ਆਦਿ ਸਮਾਨ ਸੀ। ਉਹ ਟੋਲੀ ਜਿਧਰ ਵੀ ਨਿਕਲਦੀ

ਲੋਕੀ ਅਦਬ ਵਿਚ ਉਠਕੇ ਫਤਹ ਬੁਲਾਉਂਦੇ ਹੋਏ ਉਨ੍ਹਾਂ ਦਾ ਸੁਆਗਤ ਸਤਕਾਰ ਕਰਦੇ ਹੋਏ ਆਪਸ ਵਿਚ ਕੁਝ ਕੁਝ ਇੰਵ ਦੀਆਂ ਗੱਲਾਂ ਬਾਤਾਂ ਕਰਦੇ:-

"ਇਹ ਮੁੰਡੇ ਕੌਣ ਹਨ?"

"ਤੂੰ ਨਹੀਂ ਜਾਣਦਾ?"

"ਜੇ ਜਾਣਦਾ ਹੁੰਦਾ ਤਾਂ ਪੁਛਦਾ ਹੀ ਕਿਉਂ? ਕੋਈ ਸ਼ਾਹੀ ਖ਼ਾਨਦਾਨ ਦੇ ਪੁਤਰ ਪੋਤਰੇ ਹੋਣਗੇ।"

"ਵਾਹ ਸ਼ਾਹੀ ਖ਼ਾਨਦਾਨ ਦਾ ਤੇ ਇਕ ਵੀ ਕੰਵਰ ਨਹੀਂ ਜਿਸ ਨੂੰ ਬੁਰਛਿਆਂ, ਡੋਗਰਿਆਂ ਤੇ ਬ੍ਰਾਹਮਣਾਂ, ਮੌਤ ਦੇ ਘਾਟ ਨਾ ਉਤਾਰਿਆ ਹੋਵੇ, ਕੇਵਲ ਇਕ ਪੰਜ ਸਾਲ ਦਾ ਦਲੀਪ ਸਿੰਘ ਪਤਾ ਨਹੀਂ ਅਜੇ ਤੀਕ ਕਿਵੇਂ ਤੇ ਕਿਉਂ ਜ਼ਿੰਦਾ...।"

"ਫਿਰ ਇਹ ਕੰਵਰ ਕੌਣ ਹਨ?" ਇਕ ਨੇ ਗੱਲ ਟੁਕਦਿਆਂ ਕਿਹਾ।

"ਆਂਹਦੇ ਨੇ ਇਹ ਰਾਜਾ ਲਾਲ ਸਿੰਘ ਵਜ਼ੀਰ ਦਾ ਪੁੱਤਰ ਕੰਵਰ 'ਜੈ' ਹੈ।"

"ਪਰ ਰਾਜਾ ਲਾਲ ਸਿੰਘ ਦੇ ਤਾਂ ਕੋਈ ਵੀ ਸੰਤਾਨ ਨਹੀਂ।"

"ਇਹ ਠੀਕ ਹੈ ਕਿ ਇਹ ਰਾਜਾ ਸਾਹਿਬ ਦਾ ਸੱਕਾ ਪੁਤਰ ਨਹੀਂ ਸਗੋਂ ਗੋਦ ਲਿਆ ਪਾਲਕ ਪੁਤਰ 'ਜੈ' ਹੈ।"

"ਪਰ ਇਸ ਦੀ ਨੁਹਾਰ ਤੇ ਬਹੁਤ ਕੁਝ ਕੁੜੀਆਂ ਨਾਲ ਹੀ ਮਿਲਦੀ ਜੁਲਦੀ ਜਾਪਦੀ ਹੈ।"

"ਚੁਪ ਕਰ ਔਹ ਬੁਰਛੇ ਘੋੜ ਸਵਾਰ, ਜੋ ਪਿਛੇ ਆ ਰਹੇ ਹਨ, ਜੇ ਉਨ੍ਹਾਂ ਸੁਣ ਲਿਆ ਫਿਰ ਜੀ ਦੀ ਖ਼ੈਰ ਨਹੀਂ।"

"ਕਿਉਂ?"

"ਕਿਉਂਕਿ ਰਾਜਾ ਸਾਹਿਬ ਦਾ ਹੁਕਮ ਹੈ ਕਿ ਇਸ ਨੂੰ ਕੰਵਰ ਜੈ ਨਾਂ ਨਾਲ ਹੀ ਸੱਦਿਆ ਤੇ ਪ੍ਰਗਟ ਕੀਤਾ ਜਾਏ।"

"ਪਰ! ਕੀ ਇਹ ਸਚੀ ਮੁਚੀ ਹੀ ਕੰਵਰ ਨਹੀਂ?"

"ਹਾਂ, ਕੁਝ ਕੁਝ ਅਜਿਹਾ ਹੀ ਹੈ। ਇਹ ਰਾਜਾ ਸਾਹਿਬ ਦਾ ਪੁਤਰ ਨਹੀਂ ਸਗੋਂ ਪੁਤਰੀ ਹੀ ਹੈ, ਜਿਸ ਨੂੰ ਉਨ੍ਹਾਂ ਪੁਤਰਾਂ ਵਾਂਗ ਹੀ ਪਾਲਿਆ ਪੋਸਿਆ ਤੇ ਲਿਖਾਇਆ ਪੜ੍ਹਾਇਆ ਹੈ।"

"ਬਈ ਵਾਹ! ਇਹ ਖ਼ੂਬ ਹੈ!!"

"ਸਮੇਂ ਸਮੇਂ ਦੀਆਂ ਗੱਲਾਂ ਹਨ ਮਿੱਤਰ!"

## ੪

ਭਗਵਾਨ ਸਿੰਘ ਜਿਸ ਦਾ ਉਪ ਨਾਂਅ ਅੜਬੰਗੀ ਸੀ, ਜੋ ਬਹੁਤ ਹੀ ਜੁਆਨ

ਤੇ ਮੋਟੀਆਂ ਮੋਟੀਆਂ ਅੱਖਾਂ, ਚੌੜਾ ਮੱਥਾ, ਗੋਲ ਦਾਹੜਾ, ਜਿਸ ਨੂੰ ਵੇਖਦਿਆਂ ਭੁੱਖ ਲੱਥਦੀ ਸੀ। ਇਹ ਕਿਸੇ ਸਮੇਂ ਵੀ ਜਿਨ੍ਹੂੰ ਚਾਹੁਣ ਮਿਲ ਸਕਦੇ ਸਨ।

ਬਹੁਤ ਦਿਨਾਂ ਤੋਂ ਅੜਬੰਗੀ ਤੇ ਨਾ ਹੀ ਮੇਜਰ ਸਾਹਿਬ "ਜੈ" ਨੂੰ ਮਿਲਣ ਵਾਸਤੇ ਆਏ ਸਨ, ਕਿਉਂਕਿ ਮੇਜਰ ਸਾਹਿਬ ਦੀ ਫ਼ੌਜ - ਜੋ ਭਗਤਾਂ ਵਾਲੀ ਫੌਜ ਦੇ ਨਾਂ ਨਾਲ ਸੱਦੀ ਜਾਂਦੀ ਸੀ, ਫਰੰਟੀਅਰ, ਪਿਸ਼ਾਵਰ ਵੱਲ ਚਲੀ ਗਈ ਸੀ। ਉਨ੍ਹਾਂ ਦੀ ਸੈਨਾ ਦੇ ਇਕ ਸੈਨਕ ਦੀ ਸੰਗਤ ਨੇ ਮੇਜਰ ਸਾਹਿਬ ਦੀ ਕਾਇਆ ਪਲਟਾ ਦਿੱਤੀ ਸੀ। ਕਿਸੇ ਸਮੇਂ ਮਾਸ ਮਦਰਾ ਦਾ ਆਮ ਸੇਵਨ ਕਰਨ ਵਾਲੇ ਮੇਜਰ ਸਾਹਿਬ ਹੁਣ ਇਨ੍ਹਾਂ ਚੀਜ਼ਾਂ ਵੱਲ ਝਾਕਦੇ ਤੇ ਤੱਕਦੇ ਵੀ ਨਹੀਂ ਸਨ।

ਮੇਜਰ ਸਾਹਿਬ ਕਿਸੇ ਸਮੇਂ ਵੀ 'ਜੈ' ਨੂੰ ਮਿਲ ਸਕਦੇ ਸਨ, ਅੱਜ ਉਹ ਉਚੇਚੇ ਮਿਲਣ ਆਏ ਸਨ, ਪਰ ਉਹ ਪਹਿਲਾਂ ਹੀ ਸਾਥੀਆਂ ਨਾਲ ਬਾਹਰ ਸੈਰ ਸ਼ਿਕਾਰ ਨੂੰ ਤੁਰ ਗਈ ਸੀ। ਮੇਜਰ ਸਾਹਿਬ ਨੇ ਰਾਜਾ ਸਾਹਿਬ ਨੂੰ ਮਿਲ ਕੇ ਸਫ਼ਰ ਦੀ ਸਾਰੀ ਗੱਲ ਬਾਤ ਵਿਸਥਾਰ ਨਾਲ ਦੱਸੀ ਸੀ। ਇਹ ਵੀ ਕਿਹਾ ਕਿ - "ਜੈ ਨੂੰ ਹੁਣ ਬਾਹਰ ਫਿਰਨ ਤੁਰਨ ਤੋਂ ਵਰਜਣਾ ਹੀ ਚਾਹੀਦਾ ਹੈ ਕਿਉਂਕਿ ਬੁਰਛੇ ਜੋ ਵੀ ਕਰ ਬੈਠਣ ਉਹ ਥੋੜ੍ਹਾ ਹੈ। ਫਿਰ ਵਕਤ ਹੱਥ ਨਹੀਂ ਆਇਆ ਕਰਦਾ। ਪਿੱਛੋਂ ਪਛਤਾਵਾ ਹੀ ਰਹਿ ਜਾਂਦਾ ਹੈ। ਨਾਲੇ ਜੀ-ਹੱਤਿਆ ਕਰਨਾ ਵੀ ਕੋਈ ਸੁਚੱਜੀ ਕਿਰਤ ਨਹੀਂ। ਜੇ ਸ਼ਿਕਾਰ ਕਰਨਾ ਹੀ ਹੋਵੇ ਤਦ ਸ਼ੇਰ, ਚੀਤੇ ਆਦਿ ਮਾਰ ਖੋਰ, ਖੂੰ ਖਾਰ ਜਾਨਵਰਾਂ ਦਾ ਹੀ ਕਰਨਾ ਚਾਹੀਦਾ ਹੈ। ਨਹੀਂ ਤੇ ਘੁੱਗੀਆਂ ਕਬੂਤਰਾਂ ਦਾ ਕੀ ਮਾਰਨਾ, ਉਹ ਤੇ ਸ਼ੋਹਦੇ ਮਾਰਨ ਤੋਂ ਪਹਿਲਾਂ ਹੀ ਮਰੇ ਹੁੰਦੇ ਹਨ।"

ਮੇਜਰ ਸਾਹਿਬ ਵਿਚ ਇਹ ਨਵੀਂ ਤਬਦੀਲੀ ਆਈ ਵੇਖ ਰਾਜਾ ਸਾਹਿਬ ਬਹੁਤ ਹੀ ਹੈਰਾਨ ਹੋਏ ਅਤੇ ਕਹਿਣ ਲੱਗੇ -"ਅੱਗੇ ਤੁਹਾਡੀ ਪਰੇਰਨਾ ਨਾਲ ਹੀ ਅਸੀਂ ਜੈ ਨੂੰ ਸੈਰ-ਸ਼ਿਕਾਰ ਦੀ ਖੁੱਲ੍ਹ ਦਿੱਤੀ ਸੀ, ਪਰ ਹੁਣ ਤੁਸੀਂ ਇੰਞ ਵਰਜ ਰਹੇ ਹੋ।"

"ਹਾਂ! ਪਹਿਲਾਂ ਮੈਂ ਹੀ ਅਜਿਹਾ ਕਰਨ ਦੀ ਪਰੇਰਨਾ ਦਿੰਦਿਆਂ ਗਲਤੀ ਕੀਤੀ ਸੀ, ਪਰ ਹੁਣ ਮੇਰਾ ਮਨ ਬਦਲ ਗਿਆ ਹੈ। ਇਕ ਮਹਾਨ ਆਤਮਾ ਦੀ ਸੰਗਤ ਨੇ ਮੇਰੇ ਅੰਦਰ ਅਜਿਹੀ ਤਬਦੀਲੀ ਲੈ ਆਂਦੀ ਹੈ, ਮੈਂ ਹੁਣ ਨਾ ਮਾਸ ਵੱਲ ਵੇਖ ਸਕਦਾ ਹਾਂ ਨਾ ਸ਼ਰਾਬ ਨੂੰ ਹੀ ਛੂਹ ਸਕਦਾ ਹਾਂ, ਜਾਨਵਰ ਮਾਰਨ ਦਾ ਪਾਪ ਤੇ ਮੈਨੂੰ ਉੱਕਾ ਹੀ ਨਹੀਂ ਭਾਂਦਾ।" ਮੇਜਰ ਸਾਹਿਬ ਨੇ ਕਿਹਾ।

"ਫਿਰ ਤੁਸੀਂ ਆਪ ਹੀ ਜੈ ਨੂੰ ਅਜਿਹਾ ਕਰਨੋਂ ਵਰਜ ਦੇਣਾ, ਸਾਡੇ ਆਖਿਆਂ ਤੇ ਉਸ ਨਹੀਂ ਜੇ ਹਟਣਾ। ਨਿਸ਼ਾਨਾ ਫੁੰਡਣ ਤੇ ਸ਼ਿਕਾਰ ਮਾਰਨ ਵਿਚ ਤੇ ਉਸ ਨੂੰ ਤੁਹਾਡੀ ਸਿੱਖਿਆ ਨਾਲ ਅੰਤਾਂ ਦਾ ਕਮਾਲ ਹਾਸਲ ਹੋ ਚੁੱਕਿਆ ਹੈ। ਨਾਲ ਦੇ ਸਾਥੀ ਦੱਸਦੇ ਨੇ ਕਿ ਜਾਨਵਰ ਦੇ ਸਾਹ ਦੀ ਆਵਾਜ਼ ਤੇ ਨਿਸ਼ਾਨਾ ਮਾਰ ਕੇ ਉਹ

ਵਿੰਨ੍ਹਿਆ ਜਾਂਦਾ ਹੈ, ਉਹ ਦਿਸੇ ਭਾਵੇਂ ਨਾ ਦਿਸੇ। ਅੜਬੰਗੀ ਜੀ ਨੇ ਤਲਵਾਰ ਦੇ ਕਰਤੱਵ ਹੈਰਾਨੀ ਭਰੇ ਦੱਸੇ ਨੇ।"

"ਮੈਨੂੰ ਮਾਣ ਹੈ ਕਿ ਮੇਰਾ ਸ਼ਾਗਿਰਦ ਏਡਾ ਸਿਆਣਾ ਤੇ ਸੁਚੱਜਾ ਹੈ ਪਰ ਮੈਂ ਆਪ ਜੀ-ਹੱਤਿਆ ਨੂੰ ਚੰਗਾ ਨਹੀਂ ਸਮਝਦਾ। ਜੇ ਸ਼ਿਕਾਰ ਜ਼ਰੂਰ ਕਰਨਾ ਹੋਵੇ ਤਦ ਸ਼ੇਰ ਦਾ ਕੀਤਾ ਜਾ ਸਕਦਾ ਹੈ, ਜੋ ਦਰਿਆ ਦੇ ਜੰਗਲ ਬੇਲੇ ਵਿਚ ਜੀ ਚਾਹੇ ਮਿਲ ਸਕਦੇ ਹਨ। ਖ਼ੈਰ! ਮੈਂ ਆਪ ਹੀ ਜੈ ਨਾਲ ਗੱਲ ਕਰਾਂਗਾ। ਅੜਬੰਗੀ ਜੀ ਦੀ ਸੰਗਤ ਨਾਲ 'ਜੈ' ਦੀ ਆਤਮਾ ਸੱਚੀ ਸੁੱਚੀ ਤੇ ਉੱਚੀ ਹੀ ਹੋਵੇਗੀ।"

## ੫

ਉਧਰ ਜੈ ਤੇ ਉਸ ਦੇ ਸਾਥੀ ਵਗੋ ਤਗੀ ਰਾਵੀ ਦੀ ਝੱਲ ਵਿਚ ਜਾ ਵੜੇ। ਜਿੱਥੇ ਹਰਨਾਂ ਦੀ ਡਾਰ ਬੇ-ਫ਼ਿਕਰੀ ਤੇ ਮੌਜ ਨਾਲ ਚਰਦੀ ਚੁਗਦੀ ਕਲੋਲਾਂ ਕਰਦੀ ਚੁੰਗੀਆਂ ਭਰ ਰਹੀ ਸੀ। ਜੋ ਮਸਤੀ ਤੇ ਬੇਪ੍ਰਵਾਹੀ ਨਾਲ ਜੈ ਦੇ ਅੱਗਿਓਂ ਹੋ ਕੇ ਲੰਘ ਗਈ। ਉਸ ਦੀ ਇਹ ਢੀਠਤਾ ਜੈ ਤੋਂ ਬਰਦਾਸ਼ਤ ਨਾ ਹੋ ਸਕੀ। ਉਸ ਡਿੱਠਾ ਕਿ ਡਾਰ ਦੇ ਰਾਜੇ ਹੀਰੇ ਹਰਨ ਦੇ ਸਿੰਗਾਂ ਤੇ ਸੁਨਹਿਰੀ ਟੋਪੀਆਂ ਦੇ ਖੋਲ ਚੜ੍ਹੇ ਹੋਏ ਮੰਦਰ ਦੇ ਕਲਸ ਵਾਂਗ ਸਸ਼ੋਭਤ ਹੋ ਰਹੇ ਹਨ। ਉਸ ਦੀ ਰਾਜ ਰਾਣੀ ਹਰਨੀ ਦੇ ਗਲ ਵਿਚ ਮਾਲਾ ਵਾਂਗ ਗੁੰਦ ਕੇ ਗਾਨੀ ਪਾਈ ਹੋਈ ਹੈ। ਜੈ ਨੇ ਇਨ੍ਹਾਂ ਦੋਹਾਂ ਨੂੰ ਮਾਰਨਾ ਚਾਹਿਆ ਸੀ। ਉਸ ਸ਼ਿਸਤ ਲਈ, ਆਪਣੀ ਨਵੀਂ ਆਈ ਵਲੈਤੀ ਬੰਦੂਕ ਵਿਚੋਂ ਗੋਲੀ ਦਾਗ ਦਿੱਤੀ। ਪਰ, ਹੈਂ! ਇਹ ਕੀ!! ਉਹ ਹਰਨ ਜਾਂ ਹਰਨੀ ਕਿਸੇ ਦੇ ਵੀ ਨਾ ਵੱਜੀ। ਜਿਸ ਦੀ ਤਾਬ ਨਾ ਝਲਦਿਆਂ ਰੁੱਖ ਟੇਢਾ ਹੋ ਗਿਆ। ਇਹ ਤੱਕ ਜੈ ਦੇ ਸਾਰੇ ਸਾਥੀ ਵਿਅੰਗ ਭਰੀ ਹਾਸੀ ਹੱਸਦੇ ਹੋਏ ਖਿੜ ਖਿੜਾ ਉੱਠੇ। ਜੈ ਝੇਪ ਗਈ, ਉਸ ਨੂੰ ਨਿਸ਼ਾਨਾ ਫੁੰਡਣ ਤੇ ਬਹੁਤ ਮਾਣ ਸੀ। ਪਰ ਪਤਾ ਨਹੀਂ ਅੱਜ ਉਸ ਦੇ ਹੱਥ ਕਿਵੇਂ ਤੇ ਕਿਉਂ ਕੰਬ ਗਏ! ਪਤਾ ਨਹੀਂ ਮਨ ਨੇ ਹੱਥਾਂ ਦਾ ਸਾਥ ਕਿਉਂ ਨਾ ਦਿੱਤਾ! ਅੱਜ ਪਹਿਲਾ ਦਿਨ ਸੀ, ਜਦ ਉਸ ਦੇ ਹੱਥਾਂ ਨੇ ਇੰਞ ਬਗ਼ਾਵਤ ਕੀਤੀ ਹੋਵੇ। ਅੱਜ ਗੋਲੀ ਚਲਾਉਣ ਵੇਲੇ ਉਸ ਦੇ ਦਿਲ ਨੂੰ ਕੁਝ ਕੁਝ ਹੋਇਆ ਸੀ। ਨਿਸ਼ਾਨਾ ਨਾ ਲੱਗਣ ਤੇ ਜਦ ਉਸ ਦੇ ਸਾਥੀ ਹੱਸੇ ਸਨ ਤਦ ਉਸ ਦਾ ਦਿਲ ਬੈਠ ਗਿਆ ਸੀ। ਜਦ ਉਸ ਦੇ ਸਾਥੀਆਂ ਨੇ ਉਸ ਹਰਨ ਹਰਨੀ ਨੂੰ ਮਾਰਨਾ ਚਾਹਿਆ ਤਦ ਉਸ ਅਣਮਨੇ ਜਿਹੇ ਦਿਲ ਨਾਲ ਰੋਕਦਿਆਂ ਕਿਹਾ ਸੀ – "ਨਹੀਂ! ਨਹੀਂ!! ਇਨ੍ਹਾਂ ਨੂੰ ਤੁਸੀਂ ਨ ਮਾਰੋ, ਮੈਂ ਆਪੂੰ ਹੀ ਮਾਰ ਕੇ ਇਨ੍ਹਾਂ ਨੂੰ ਮਜ਼ਾ ਚਖਾਵਾਂਗਾ! ਤੁਸੀਂ ਜ਼ਰਾ ਤਮਾਸ਼ਾ ਵੇਖੋ, ਇਹ ਡਾਰ ਕਿਵੇਂ ਸੁੰਵੀ ਤੇ ਸੱਖਣੀ ਹੁੰਦੀ ਹੈ। ਤਕੋ ਨਾ ਉਸ ਹਰਨੀ ਵੱਲ ਕਿਵੇਂ ਬੁੱਲ੍ਹ ਟੇਰ ਕੇ ਦੰਦੀਆਂ ਚਿੜਾਉਂਦੀ ਹਈ ਮੈਨੂੰ ਮਜ਼ਾਕ ਕਰ ਰਹੀ ਹੈ। ਮੈਂ ਜੇ ਇਸ ਨੂੰ ਕੋਈ

ਪਰਤਿਆਵਾ ਨਾ ਦਿੱਤਾ ਤਦ ਮੈਨੂੰ ਜੈ ਕਿਸ ਕਹਿਣਾ ਹੈ।"

ਸੱਚ ਮੁੱਚ ਹੀ ਇੰਞ ਲੱਗਦਾ ਸੀ ਜਿਵੇਂ ਉਹ ਹਰਨੀ ਨੱਸੀ ਜਾਂਦੀ ਇਕ ਦਮ ਖਲੋ ਕੇ, ਜੈ ਵੱਲ ਤੱਕ ਕੇ ਦੰਦੀਆਂ ਚਿੜਾ ਕੇ ਕਹਿ ਰਹੀ ਹੋਵੇ:-

"ਅਸਾਂ ਗ਼ਰੀਬਾਂ ਨੂੰ ਮਾਰਨ ਵਾਲੇ ਬੇਰਹਿਮ ਬੱਧਕ, ਡਿੱਠਾ ਜੇ ਨਾ ਕਿ ਮਾਰਨ ਵਾਲੇ ਨਾਲੋਂ ਰੱਖਣ ਵਾਲਾ ਕੇਡਾ ਮਹਾਨ ਹੈ। ਜਾਹ ਮੁੜ ਜਾ! ਸਾਨੂੰ ਨਿਰਦੋਸ਼ਾਂ ਨੂੰ ਮਾਰ ਕੇ ਕਿਸੇ ਕੀ ਲੈਣਾ ਹੈ। ਅਸੀਂ ਘਾਹ ਫੂਸ ਖਾ ਕੇ ਗੁਜ਼ਾਰਾ ਕਰਦੇ, ਤੇਰਾ ਤੇ ਤੇਰੇ ਪਿਉ ਦਾ ਕੁਝ ਵੀ ਵਿਗਾੜ ਤੇ ਨੁਕਸਾਨ ਨਹੀਂ ਕਰਦੇ। ਸਮੇਂ ਦੇ ਕਹਿਰ ਤੋਂ ਡਰ! ਮਤੇ ਤੈਨੂੰ ਵੀ ਕਿਸੇ ਕਾਮ-ਅੰਧ ਸ਼ਿਕਾਰੀ ਦੀ ਹਵਸ ਦੇ ਤੀਰ ਦਾ ਨਿਸ਼ਾਨਾ ਨਾ ਬਣਨਾ ਪਏ। ਅੱਤ ਕਦੇ ਚੰਗੀ ਨਹੀਂ ਹੋਇਆ ਕਰਦੀ।"

'ਜੈ' ਅਜੇ ਹਰਨੀ ਦੇ ਇਹ ਮਨੋ ਭਾਵ ਪੜ੍ਹਨ ਵਿਚ ਹੀ ਗ਼ਲਤਾਨ ਸੀ ਕਿ ਦਰਿਆ ਰਾਵੀ ਵਲੋਂ ਪੱਛੋਂ ਦੀ ਹਵਾ ਨਾਲ ਰਲੀ ਇਕ ਬਹੁਤ ਵੈਰਾਗ ਭਰੀ ਝੀਣੀ ਆਵਾਜ਼ ਆਈ:-

"ਜਿਸ ਨੂੰ ਕੋਈ ਮਾਰਸੀ ਸੋ ਭੀ ਮਾਰਨ ਹਾਰ।
ਦਰਗਹ ਲੇਖਾ ਨਿਬੜੈ ਛੁਟੈ ਕਿਵੇਂ ਨ ਯਾਰ।"

ਪਰ ਉਸ ਨੂੰ ਜੋਬਨ ਜੁਆਨੀ ਤੇ ਰਾਜ-ਮਦ ਵਿਚ ਇਨ੍ਹਾਂ ਗੱਲਾਂ ਦੀ ਕੋਈ ਪ੍ਰਵਾਹ ਨਹੀਂ ਸੀ। ਨਿਸ਼ਾਨਾ ਖ਼ਾਲੀ ਜਾਣ ਤੇ ਉਸ ਨੂੰ ਬਹੁਤ ਅਫ਼ਸੋਸ ਤੇ ਆਪਣੇ ਆਪ ਤੇ ਗੁੱਸਾ ਆ ਰਿਹਾ ਸੀ, ਉਸ ਅੱਤ ਕਥਨੀ ਨਾਲ ਆਪਣੇ ਨਿਸ਼ਾਨੇ ਦੀਆਂ ਫੜਾ ਮਾਰੀਆਂ ਸਨ, ਅੱਜ ਉਸ ਦੇ ਸਾਥੀਆਂ ਨੇ ਕੀ ਸਮਝਿਆ ਹੋਵੇਗਾ! ਇਹ ਸੋਚਦਿਆਂ ਉਸ ਦਾ ਦਿਲ ਬੈਠ ਜਾਂਦਾ। ਨਿਸ਼ਾਨਾ ਨਾ ਲੱਗਣ ਕਰ ਕੇ ਸਾਥੀਆਂ ਦੇ ਹੱਸਣ ਤੇ ਉਸ ਦੇ ਮਨ ਤੇ ਡੂੰਘੇ ਪ੍ਰਛਾਵੇਂ ਪਏ ਸਨ ਉਸ ਦਾ ਮੂੰਹ ਗੁੱਸੇ ਨਾਲ ਲਾਲ ਅੰਗਿਆਰ ਵਾਂਗ ਤਲਮਲਾ ਉੱਠਿਆ ਸੀ, ਉਸ ਦੇ ਸਾਥੀ ਸਾਥਣਾਂ ਵਿਚੋਂ ਇਕ ਨੇ, ਜਿਸ ਨਾਲ ਉਸ ਦੀ ਬਹੁਤੀ ਨੇੜਤਾ ਸੀ ਆਖਿਆ:-

"ਕੰਵਰ ਸਾਹਿਬ! ਅਜ ਤੁਹਾਨੂੰ ਕੀ ਹੋ ਗਿਆ? ਤੁਹਾਡਾ ਵਾਰ ਤਾਂ ਕਦੀ ਵੀ ਖਾਲੀ ਨਹੀਂ ਜਾਇਆ ਕਰਦਾ। ਜਾਂ ਤੁਸੀਂ ਆਪ ਹੀ ਨਿਸ਼ਾਨਾ ਹਰਨ ਦੇ ਨਾ ਮਾਰ ਕੇ ਜੰਡੀ ਵਿਚ ਹੀ ਮਾਰਿਆ ਹੋਵੇ?"

"ਨਹੀਂ! ਨਹੀਂ!! ਭਾਗ ਭਰਾ, ਮੈਂ ਤੇ ਆਪ ਵੀ ਹੈਰਾਨ ਹਾਂ ਕਿ ਅਜ ਮੇਰੇ ਮਨ ਵਿਚ ਪਤਾ ਨਹੀਂ ਕਮਜ਼ੋਰੀ ਕਿਵੇਂ ਆ ਗਈ? ਮਨ ਨੇ ਹੱਥਾਂ ਦਾ ਸਾਥ ਪਤਾ ਨਹੀਂ ਕਿਉਂ ਨਹੀਂ ਦਿੱਤਾ? ਪਤਾ ਨਹੀਂ ਹੱਥ ਕਿਉਂ ਕੰਬ ਗਏ?"

"ਅਸੀਂ ਤੇ ਆਪ ਵੀ ਸਭੇ ਹੈਰਾਨ ਹਾਂ ਕਿ ਸਾਡੇ ਕੰਵਰ ਸਾਹਿਬ ਨੂੰ ਅੱਜ ਕੀ ਹੋ ਗਿਆ। ਜਦ ਕਿ ਉਨ੍ਹਾਂ ਦੇ ਪੁੱਠੇ ਹੱਥਾਂ ਨਾਲ ਮਾਰਿਆ ਨਿਸ਼ਾਨਾ ਵੀ ਖਾਲੀ

ਨਹੀਂ ਜਾਇਆ ਕਰਦਾ। ਜੇ ਤੁਹਾਡਾ ਹੁਕਮ ਨਾ ਹੁੰਦਾ ਕਿ -ਆਪਣਾ ਸ਼ਿਕਾਰ ਹਰ ਕੋਈ ਆਪ ਹੀ ਮਾਰੇ, ਦੂਜਾ ਦੂਜੇ ਦੇ ਸ਼ਿਕਾਰ ਤੇ ਵਾਰ, ਚੋਟ ਪ੍ਰਹਾਰ ਨਾ ਕਰੇ, ਤਦ ਕੀ ਅਸੀਂ ਉਸ ਮਦ ਮਸਤ ਹੰਕਾਰੀ ਹੋਈ ਹਰਨੀ ਤੇ ਉਸ ਦੇ ਖਸਮ ਹੀਰੇ ਹਰਨ ਦੀ ਖੱਲ ਲਾਹ ਕੇ ਤੁਹਾਡੇ ਪੈਰਾਂ ਹੇਠ ਨਾ ਲਿਆ ਵਿਛਾਉਂਦੇ।"

"ਚੰਗਾ ਹੀ ਕੀਤਾ, ਜੋ ਤੁਸਾਂ ਉਸ ਨੂੰ ਨਹੀਂ ਮਾਰਿਆ ਤਾਂ। ਅੱਜ ਮੇਰਾ ਮਨ ਨਿਰਦੋਸ਼, ਅਭੋਲ ਤੇ ਮਾਸੂਮ ਜਾਨਵਰਾਂ ਦੇ ਸ਼ਿਕਾਰ ਤੋਂ ਬਗ਼ਾਵਤ ਤੇ ਨਫ਼ਰਤ ਕਰ ਰਿਹਾ ਹੈਉਂ"

ਅਚਾਨਕ ਤ੍ਰਭਕ ਕੇ "ਸੁਣੋ ਸੁਣੋਂ ਇਹ ਦਰਦ ਭਿੰਨੀ ਅਵਾਜ਼ ਪੱਛੋਂ ਦੀ ਹਵਾ ਨਾਲ ਰਲ ਕੇ ਕੰਨਾਂ ਨੂੰ ਗੁੰਜਾਰਤ ਕਰਦੀ ਕੀ ਕਹਿ ਰਹੀ ਹੈ? ਇਹ ਮੈਂ ਨਿਸ਼ਾਨਾ ਮਾਰਨ ਵੇਲੇ ਵੀ ਸੁਣੀ ਸੀ। ਉਹ ਅਵਾਜ਼ ਮੇਰਾ ਪਿੱਛਾ ਹੀ ਨਹੀਂ ਛੱਡ ਰਹੀ। ਹੈ ਤੇ ਭਾਵੇਂ ਕਾਫ਼ੀ ਦੂਰ ਹੀ ਪਰ ਸਾਫ਼ ਸੁਣਾਈ ਦੇ ਰਹੀ ਹੈ। ਕਿੰਨੀ ਸੋਜ਼, ਦਰਦ, ਆਹ, ਮਸਤੀ, ਤੇ ਲੋਚ ਭਰੀ ਮਿੱਠੀ ਆਵਾਜ਼ ਹੈ:-

"ਜਿਸ ਨੂੰ ਕੋਈ ਮਾਰਸੀ ਸੋ ਭੀ ਮਾਰਨ ਹਾਰ।
ਦਰਗਹ ਲੇਖਾ ਨਿਬੜੈ ਛੁਟੈ ਕਿਵੈਂ ਨ ਯਾਰ।"

"ਵਾਹ! ਇਹ ਆਵਾਜ਼ ਸੁਣਨ ਦਾ ਮਨ ਤੁਸਾਂ ਕਦੋਂ ਕੁ ਦਾ ਬਣਾ ਲਿਆ ਏ? ਤਦ ਚਲੋ ਨਾ ਪਰਤ ਚਲੀਏ। ਪਰ ਯਾਦ ਰਖਣਾ, ਰਾਠ ਪਿਉ ਦੇ ਰਾਜ ਭਾਗ ਦਾ ਭਾਰ ਇਨ੍ਹਾਂ ਨਾਜ਼ਕ ਮੋਢਿਆਂ ਤੇ ਕੱਲ-ਕਲੋਤਰ ਨੂੰ ਅਵੱਸ਼ ਹੀ ਟਿਕ ਕੇ ਰਹੇਗਾ ਫਿਰ ਜਾਂ ਰਾਜ ਭਾਗ ਚਲਾਉਗੇ ਜਾਂ ਇਹ ਆਵਾਜ਼ਾਂ ਹੀ ਸੁਣੋਗੇ।" ਸਾਥੀਆਂ ਵਿਅੰਗ ਨਾਲ ਕਿਹਾ।

"ਕਮਜ਼ੋਰ ਕਹੋ ਜਾਂ ਡਰਾਕਲ, ਤੁਹਾਨੂੰ ਅਧਿਕਾਰ ਹੈ ਭਾਗ ਭਰਾ!! ਪਰ ਤੁਸੀਂ ਉਸ ਹਰਨੀ ਦੀਆਂ ਤਰਸ ਭਰੀਆਂ ਅੱਖਾਂ ਵੱਲ ਨਹੀਂ ਨ ਡਿਠਾ! ਕਿਵੇਂ ਉਹ ਜ਼ਿੰਦਗੀ ਦੇ ਖੈਰ ਦੀ ਯਾਚਨਾ ਕਰਦਿਆਂ ਮੇਰੇ ਵੱਲ ਵੇਖ ਰਹੀ ਸੀ। ਉਸ ਦੀਆਂ ਉਹ ਦੋਵੇਂ ਅੱਖਾਂ ਮੇਰੇ ਦਿਲ ਦੀ ਗਹਿਰਾਈ ਵਿਚ ਜਾ ਕੇ ਅੰਦਰ ਵਾਰ ਘਰ ਬਣਾ ਬੈਠੀਆਂ ਹਨ। ਮੈਂ ਠੀਕ ਕਿਹਾ ਹੈ, ਅੱਜ ਪਤਾ ਨਹੀਂ ਮੇਰਾ ਦਿਲ ਕਿਉਂ ਕੰਬ ਰਿਹਾ ਹੈ, ਹੱਥ ਪੈਰ ਝੂਠੇ ਪੈ ਰਹੇ ਹਨ। ਜੀ ਕਰਦਾ ਹੈ ਜਿਵੇਂ ਇਹ ਬੰਦੂਕ, ਤਮੰਚੇ, ਮਾਰੂ ਹਥਿਆਰ ਸਾੜ ਫੂਕ ਉਨ੍ਹਾਂ ਦੀ ਸੁਆਹ ਰਾਵੀ ਦੀ ਭੇਟ ਕਰ ਦਿਆਂ। ਆਪ ਨਦੀ ਕਿਨਾਰੇ ਬੈਠ ਰੱਬ ਦੀ ਯਾਦ ਵਿਚ ਦਿਨ ਗੁਜ਼ਾਰਾ।"

"ਵਾਹ! ਕੀ ਸ਼ੁਭ ਵਿਚਾਰ ਨੇ ਕੰਵਰ 'ਜੈ' ਸਾਹਿਬ ਦੇ, ਵੇਖਣਾ ਇਕੱਲੇ ਹੀ ਨਾ ਰਾਵੀ ਕਿਨਾਰੇ ਜਾ ਬੈਠਣਾ, ਸਾਨੂੰ ਵੀ ਆਪਣੇ ਚੇਲੇ ਬਣਾ ਨਾਲ ਹੀ ਰੱਖਣਾ! ਆਗਿਆ ਹੋਵੇ ਤਾਂ ਮੈਂ ਸ਼ਹਿਰੋਂ ਜਾ ਕੇ ਭਗਵੇ ਕਪੜੇ, ਚਿੱਪੀ, ਬੈਰਾਗਣ, ਡੰਡ

ਕਮੰਡਲ, ਖੜਾਵਾਂ, ਮਿਰਗਸ਼ਾਲ ਨਾ ਲੈ ਆਵਾਂ?"

"ਨਹੀਂ! ਭਾਗ ਵੀਰ ਨਹੀਂ!! ਮੇਰੇ ਅਜਿਹੇ ਭਾਗ ਕਿਥੋਂ? ਅਜੇ ਪਤਾ ਨਹੀਂ ਸਮੇਂ ਨੇ ਕੀ ਕੀ ਰੰਗ ਵਿਖਾਲਣੇ ਨੇ। ਪਿਤਾ ਜੀ ਦਸਦੇ ਨੇ ਬਿੱਲਿਆਂ-ਅੰਗਰੇਜ਼ਾਂ ਹੋਰ ਤੇ ਸਾਰਾ ਦੇਸ਼ ਗ਼ੁਲਾਮ ਬਣਾ ਲਿਆ ਹੈ, ਹੁਣ ਉਹ ਸਾਡੀ ਜਣਨੀ ਜਨਮ ਭੂਮੀ, ਮਾਂ ਪੰਜਾਬ ਨੂੰ ਕਾਬੂ ਕਰਨ ਲਈ ਭੱਜੇ ਆ ਰਹੇ ਹਨ। ਅੱਜ ਕਿ ਕੱਲ੍ਹ ਸਾਨੂੰ ਉਨ੍ਹਾਂ ਨਾਲ ਮੈਦਾਨ ਜੰਗ ਵਿਚ ਲੋਹਾ ਲੈਣਾ ਹੀ ਪਏਗਾ।"

"ਤਦ ਕੀ ਵਿਚਾਰ ਹੈ, ਚਲੋ ਨਾ ਫਿਰ ਮੁੜ ਚਲੀਏ।"

"ਮੁੜਨ ਤੇ ਵੀ ਦਿਲ ਨਹੀਂ ਮੰਨਦਾ। ਸੁਣੋ ਨਾ! ਔਹ ਦਰਿਆ ਵਲੋਂ ਮੁੜ ਓਹੀ ਆਵਾਜ਼ ਕੰਨਾਂ ਵਿਚ ਗੂੰਜਾਰਤ ਹੋ ਰਹੀ ਹੈ:-

"ਜਿਸ ਨੂੰ ਕੋਈ ਮਾਰਸੀ, ਸੋ ਭੀ ਮਾਰਨ ਹਾਰ।

ਦਰਗਹ ਲੇਖਾ ਨਿਬੜੈ ਛੁਟੈ ਕਿਵੈਂ ਨ ਯਾਰ।"

"ਤਦੇ ਤੇ ਮੈਂ ਅਰਜ਼ ਕੀਤੀ ਹੈ ਕਿ ਇਹ ਅਵਾਜ਼ਾਂ ਹੀ ਸੁਣਨੀਆਂ ਜੇ ਜਾਂ ਕੁਝ ਕਰਨਾ ਧਰਨਾ ਵੀ ਹੈ? ਜਾਓ ਤੁਸੀਂ ਇਹ ਅਵਾਜ਼ਾਂ ਸੁਣੋ, ਸਾਨੂੰ ਆਗਿਆ ਦਿਉ ਅਸੀਂ ਘਰਾਂ ਨੂੰ ਜਾਈਏ!"

"ਹੁਣੇ? ਬੱਸ! ਨਿਭਾ ਚਲੇ ਜੇ ਸਾਥ? ਚੰਗੀਆਂ ਪੂਰੀਆਂ ਪਾਓਗੇ!"

"ਪਰ ਕੀ ਤੁਸੀਂ ਖ਼ਿਆਲ ਨਹੀਂ ਸੀ ਕੀਤਾ ਕਿ ਜਦ ਤੁਹਾਡਾ ਨਿਸ਼ਾਨਾ ਹਰਨ ਦੇ ਨਾ ਲੱਗ ਕੇ ਜੰਡੀ ਵਿਚ ਜਾ ਵੱਜਾ ਸੀ ਤਦ ਹਰਨੀ ਕਿਵੇਂ ਮੂੰਹ ਚਿੜਾ ਕੇ ਦੰਦੀਆਂ ਕਢਦੀ ਹੋਈ, ਤੁਹਾਡੀ ਮਰਦਾਨਗੀ ਦਾ ਮਜ਼ਾਕ ਉਡਾ ਰਹੀ ਸੀ?"

"ਹਾਂ! ਹਾਂ!! ਇਹ ਤੇ ਮੈਨੂੰ ਭੁਲ ਹੀ ਗਿਆ। ਮੈਂ ਤੇ ਇਹ ਚੰਗੀ ਤਰ੍ਹਾਂ ਮਹਿਸੂਸ ਕੀਤਾ ਹੈ ਪਰ! ਪਰ...!!"

"ਛਡੋ ਪਰੇ ਇਹ ਪਰ ਪੁਰ, ਚਲੋ ਮੁੜ ਚਲੀਏ, ਬਹੁਤ ਹੋ ਗਈ।"

"ਮੁੜਨ ਨੂੰ ਵੀ ਦਿਲ ਨਹੀਂ ਨ ਮੰਨਦਾ ਕੋਈ ਅਦ੍ਰਿਸ਼ ਸ਼ਕਤੀ ਨਾ-ਕੇਵਲ ਅਗੇ ਜਾਣ ਦੀ ਪਰੇਰਨਾਂ ਹੀ ਦੇ ਰਹੀ ਹੈ, ਸਗੋਂ ਕਠ-ਪੁਤਲੀ ਵਾਂਗ ਡੋਰ ਖਿੱਚਦੀ ਹੋਈ, ਧਰੂਹੀ ਲਈ ਜਾ ਰਹੀ ਹੈ।"

ਇਹ ਸੁਣ ਕੇ ਨਾਲ ਦੇ ਸਾਥੀ ਸਾਰੇ ਦੇ ਸਾਰੇ ਇਕ ਵਾਰ ਹੀ ਕਹਿਕਹਾ ਮਾਰਦੇ ਖਿੜ ਖਿੜਾਉਂਦੇ ਹੋਏ ਹੱਸ ਉਠੇ। ਉਨ੍ਹਾਂ ਦੇ ਨਾਲ ਹੀ ਪਤਾ ਨਹੀਂ ਸਾਰੇ ਘੋੜੇ ਵੀ ਕਿਵੇਂ ਹਿਣ-ਹਿਣਾਉਣ ਲੱਗ ਪਏ, ਜਿਵੇਂ ਕਿਸੇ ਦੇ ਸਿੱਖੇ ਸਿਖਾਏ ਹੁੰਦੇ ਹਨ। ਜੈ ਨੂੰ ਮਹਿਸੂਸ ਹੋਇਆ ਕਿ ਇਹ ਸਭੇ ਉਸਦੀ ਇਸ ਕਮਜ਼ੋਰੀ ਦੀ ਅਨੁਭੂਤੀ ਕਰਕੇ ਹੀ ਹੱਸਦੇ ਨੇ ਪਏ। ਇਸ ਸਥਿਤੀ ਅਤੇ ਸਾਥੀਆਂ ਦੀ ਅਤੀ ਪਰੇਰਨਾ ਕਰਕੇ ਦਰਿਆ ਵੱਲ ਨੂੰ ਹਰਨਾਂ ਦਾ ਪਿੱਛਾ ਕਰਦਿਆਂ ਜੈ ਨੇ ਘੋੜੇ ਦੀ ਲਗਾਮ ਨੂੰ ਤੁਣਕਾ

ਦੇ ਕੇ ਅੱਡੀ ਲਾ ਕੇ ਬਿਨਾਂ ਕੁਝ ਕਹੇ ਸੁਣੇ ਘੋੜਾ ਅੱਗੇ ਵਧਾ ਲਿਆ।

## ੬

ਅੱਸੂ ਦਾ ਮਹੀਨਾ ਹੈ, ਗਰਮੀ ਦਾ ਜ਼ੋਰ ਘਟ ਚੁੱਕਾ ਹੈ। ਦਰਿਆਵਾਂ ਦੇ ਬੇਲੇ ਤੇ ਜੰਗਲ ਮਉਲੇ ਹੋਏ ਦਿਸ ਰਹੇ ਹਨ। ਬੇਲਿਆਂ ਵਿਚ ਕਾਹੀ, ਪੰਨ੍ਹੀ, ਸਰਕੰਡਾ, ਕਾਹ, ਦੱਭ ਆਦਿ ਨੇ ਨਿਸਾਰ ਵਿਚ ਆ ਕੇ ਬੰਬਲ ਛੱਡ ਦਿੱਤੇ ਹਨ। ਪੁਠਕੰਡੇ ਵਿਚ ਦਾਣਾ ਪੈ ਕੇ ਪੱਕ ਗਿਆ ਹੈ। ਬਰੂ, ਚਰ੍ਹੀ ਤੇ ਬਾਜਰਾ ਆਦਿ ਦੇ ਸਿੱਟੇ ਦਾਣਿਆਂ ਨਾਲ ਭਰੇ ਮੋਤੀਆਂ ਵਾਂਗ ਭਾਹ ਮਾਰ ਰਹੇ ਹਨ। ਦਰਿਆਵਾਂ ਦਾ ਪਾਣੀ ਨਿੱਖਰ, ਨਿੱਤਰ, ਨੀਲੱਤਣ ਭਰੀ ਚਮਕ ਮਾਰਦਾ ਹੁਣ ਬੇ-ਕਾਬੂ ਹੋ ਕੇ ਕੰਢਿਆਂ ਦੇ ਉੱਤੋਂ ਦੀ ਨਹੀਂ ਵਗ ਰਿਹਾ, ਸਗੋਂ ਸ਼ਾਂਤ ਧੀਰ ਤੇ ਗੰਭੀਰਤਾ ਨਾਲ ਮਲਕੜੇ ਜਿਹੇ, ਨਾਜ਼ ਨਾਲ, ਨਖਰੀਲੀ ਅਦਾ ਵਿਚ, ਮਸਾਂ ਜਿਹੇ ਹੀ ਅਗਲਾ ਕਦਮ ਪੁੱਟਦਾ ਹੈ। ਗਾਹਣਾਂ, ਪੱਤਣਾਂ ਤੇ ਮਲਾਹ ਖ਼ੁਸ਼ੀ ਵਿਚ ਭਰ ਕੇ ਢੋਲੇ ਲਾਉਂਦੇ ਹੋਏ ਰੌਣਕਾਂ ਲਾ ਰਹੇ ਹਨ। ਜੰਗਲੀ ਜਾਨਵਰ, ਪੰਛੀ, ਪਰਿੰਦੇ ਪਹੁ ਫੁਟਦਿਆਂ ਹੀ ਘੁਰਨਿਆਂ ਤੇ ਆਹਲਣਿਆਂ ਵਿਚੋਂ ਨਿਕਲ ਖਾਧ ਖੁਰਾਕ ਤੇ ਚੋਗ ਦੀ ਭਾਲ ਵਿਚ ਫਿਰ ਰਹੇ ਹਨ। ਦਰਿਆ ਰਾਵੀ ਦੀ ਬਰੇਤੀ ਵਿਚ ਮਗਰਮੱਛ, ਨਾਕੂ ਤੇ ਜਲ ਹੋੜੇ ਇਕ ਦੂਜੇ ਨੂੰ, ਆਪਣੀ ਭੁੱਖ ਤ੍ਰਿਪਤੀ ਦਾ ਸਾਧਨ ਬਨਾਉਣ ਲਈ, ਘਾਤ ਵਿਚ ਪਲਸੇਟੇ ਮਾਰਦੇ ਲੇਟ ਰਹੇ ਹਨ, ਬਗਲੇ ਇਕ ਲੱਤ ਦੇ ਭਾਰ ਖਲੋਤੇ, ਸਮਾਧੀ ਲਾਈ ਮੱਛੀ ਤੇ ਡੱਡ ਵਿਹੰਦੇ ਹੀ ਆਪਣੀ ਲੰਮੀ ਤੇ ਤਿੱਖੀ ਚੁੰਝ ਵਿਚ ਫੜਕੇ, ਅੰਦਰ ਨਿਘਾਰ ਕੇ ਮੁੜ ਆਪਣੀ ਥਾਵੇਂ ਆ ਟਿਕਦੇ ਹਨ। ਗਰਮੀ ਦੀ ਤਪਸ਼ ਖ਼ਤਮ ਹੋ ਗਈ ਹੈ। ਧੁੱਪ ਭਾਵੇਂ ਅਜੇ ਵੀ ਕੜਾਕਾ ਮਾਰਦੀ ਪੂਰੇ ਜ਼ੋਰ ਨਾਲ ਨਿਕਲਦੀ ਹੈ ਪਰ ਉਸ ਵਿਚ ਹੁਣ ਉਹ ਤਪਸ਼ ਤੇ ਗਰਮੀ ਨਹੀਂ ਜੋ ਕਦੀ ਜੇਠ ਹਾੜ ਦੀ ਰੁੱਤ ਵਿਚ ਹੋਇਆ ਕਰਦੀ ਹੈ, ਪ੍ਰਭਾਵ ਦੀ ਹਵਾ ਦੀ ਗ਼ੁਲਾਬੀ ਜਿਹੀ ਠੰਢ ਨਾਲ ਤਨ ਸੀਤਲ ਅਤੇ ਮਨ ਪ੍ਰਸੰਨ ਹੋ ਕੇ ਖਿਲ ਉੱਠਦਾ ਹੈ।

ਅਜਿਹੀ ਸੀਤੋਸ਼ਣ ਰੁੱਤ ਵਿਚ ਰਾਤ ਦੇ ਚੌਥੇ ਪਹਿਰ ਵਿਚ ਪੈਰ ਧਰਨ ਤੋਂ ਪਹਿਲ-ਪਹਿਲਾਂ ਹੀ ਸੁਰਤ ਵਾਲੇ ਦਿਲਾਂ ਵਿਚ ਚਾਉ ਮਲ੍ਹਾਰ ਖ਼ੁਸ਼ੀ ਤੇ ਖੇੜਾ ਭਰ ਜਾਂਦਾ ਹੈ। ਉਹ ਆਲਸ ਭਰੀ ਨੀਂਦਰ ਨੂੰ ਤਿਆਗ ਆਪਣੀ ਮੌਜ ਵਿਚ ਵਗ ਰਹੇ ਸਰ-ਦਰਿਆਵਾਂ ਵੱਲ ਨੂੰ ਉਠ ਤੁਰਦੇ ਹਨ। ਜਿਨ੍ਹਾਂ ਦੇ ਮਨ ਵਿਚ ਤੇ ਮੁਖ ਵਿਚ ਸੱਚੇ ਨਾਮ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਹੁੰਦਾ, ਦਰਿਆਵਾਂ ਨਾਲ ਉਨ੍ਹਾਂ ਦੀ ਦੋਸਤੀ ਹੈ, ਪ੍ਰੀਤ, ਸਨੇਹ ਤੇ ਪਿਆਰ ਹੈ। ਉਨ੍ਹਾਂ ਮਹਾਨ ਆਤਮਾਵਾਂ ਦੇ ਦਿਲ ਵਿਚ ਆਪਣੇ ਪ੍ਰਿਅ ਦੀ ਪ੍ਰੀਤ ਹੁਲਾਰੇ ਦੇਂਦੀ, ਆਲਸ ਭਰੀ ਨੀਂਦਰ ਵਿਚ ਗਲਤਾਨ

ਕਰਕੇ, ਗ਼ਫਲਤ ਨਹੀਂ ਕਰਨ ਦੇਂਦੀ। ਉਹ ਉਠ ਤੁਰਦੇ ਹਨ, ਸੁੰਞੀਆਂ ਤੇ ਸੱਖਣੀਆਂ ਛੱਡ ਕੇ ਸੇਜਾਂ, ਆਪਣੇ ਮਸਤੀ ਭਰੇ ਵੇਗ ਵਿਚ ਦਰਿਆਵਾਂ ਦਾ ਦ੍ਰਿਸ਼ ਨਿਹਾਰਨ ਲਈ, ਕਿਉਂਕਿ ਰੱਬੀ ਕੁਦਰਤ ਰੂਪ ਪ੍ਰਕ੍ਰਿਤੀ ਉਥੇ ਅੰਮ੍ਰਿਤ ਦੀ ਵੰਡ ਕੀਤਾ ਕਰਦੀ ਹੈ। ਵਡਭਾਗੇ ਹੀ ਉਸ ਦਾਤ ਦੀ ਵੰਡ ਵਿਚੋਂ ਹਿੱਸਾ ਲੈਂਦੇ ਹਨ। ਉਨ੍ਹਾਂ ਤੋਂ ਰੱਬੀ ਕੁਦਰਤ ਦੇ ਰਸੀਏ ਵਾਰਨੇ ਤੇ ਬਲਿਹਾਰਨੇ ਜਾਂਦੇ ਹੋਏ ਆਂਹਦੇ ਨੇ:-

"ਕੁਰਬਾਣੀ ਤਿਨਾਂ ਗੁਰਸਿਖਾਂ
ਅੰਮ੍ਰਿਤ ਵੇਲੇ ਸਰ ਨਵੰਦੇ।
ਕੁਰਬਾਣੀ ਤਿਨਾਂ ਗੁਰਸਿਖਾਂ
ਪਿਛਲ ਰਾਤੀ ਉਠ ਬਹੰਦੇ।"

ਅਜਿਹੀ ਰਬਾਣੀ ਕੁਦਰਤ ਦੀ ਇਕ ਪਰਮ ਪ੍ਰੀਤਵਾਨ ਵਿਅਕਤੀ ਲਾਹੌਰ ਤੋਂ ਕੁਝ ਦੂਰੀ ਦੇ ਫਾਸਲੇ ਤੇ ਰਾਵੀ ਦੇ ਕਿਨਾਰੇ ਪਤਾ ਨਹੀਂ ਕਿਸ ਸਮੇਂ ਤੋਂ ਆਪਣੇ ਪ੍ਰੀਤਮ ਦੀ ਯਾਦ ਵਿਚ ਬੇਤਾਬ ਹੌਕੇ ਭਰਦੀ, ਨਿਤ-ਕਰਮ ਦੀ ਸਮਾਪਤੀ ਦੀ ਅਰਦਾਸ ਸੂਰਜ ਚੜ੍ਹਨ ਤੋਂ ਪਹਿਲ ਪਹਿਲਾਂ ਕਰਦੀ ਹੋਈ ਆਖ ਰਹੀ ਹੈ:

"ਹੇ ਅਕਾਲ ਪੁਰਖ! ਸਤਿਗੁਰੂ ਨਾਨਕ ਤੇ ਦਸਮ ਗੁਰੂ ਜੀ! ਕੀ ਤੁਹਾਡਾ ਇਹ ਪੰਥ ਇਨ੍ਹਾਂ ਬੁਰਛਿਆਂ, ਸਿੱਖ ਰੂਪ ਵਿਚ ਸਿਖੀ ਦੇ ਵੈਰੀਆਂ ਹੱਥੋਂ ਇਉਂ ਹੀ ਬਰਬਾਦ, ਤਬਾਹ ਤੇ ਨਾਸ ਹੋ ਕੇ ਰਹਿ ਜਾਏਗਾ। ਬਾਹੁੜੀ ਕਰੋ ਪਾਤਸ਼ਾਹ ਰਖਿਆ ਕਰੋ! ਮਹਾਂ ਮਲੇਛ ਜੋ ਮਾਰੋ ਮਾਰ ਕਰਦਾ ਚੜ੍ਹਿਆ ਆ ਰਿਹਾ ਹੈ । ਕੀ ਤੇਰਾ ਇਹ ਪੰਥ ਇਨ੍ਹਾਂ ਬਿੱਲਿਆਂ ਦਾ ਗੁਲਾਮ ਹੋ ਜਾਇਗਾ? ਗਊ-ਗਰੀਬ ਤੇ ਸ਼ਰੇ-ਆਮ ਛੁਰੀ ਚਲ ਕੇ ਹੀ ਰਹੇਗੀ? ਰਖਿਆ ਕਰੋ; ਗੁਰੂ ਜੀ ਤੇਰੀ ਸਰਨ ਹਾਂ।"

ਇਸ ਸਮੇਂ ਇਸ ਭੀਹਾਵਲੇ ਬਣ-ਜੰਗਲ ਵਿਚ ਅਜਿਹੀ ਅਰਦਾਸ ਕਰਨ ਵਾਲਾ ਕੋਈ ਆਮ ਸਾਧਾਰਨ ਨਹੀਂ ਸਗੋਂ ਅਸਾਧਾਰਨ ਵਿਅਕਤੀ ਹੀ ਹੋ ਸਕਦਾ ਹੈ। ਆਮ ਮਨੁੱਖ ਨਾਲੋਂ ਕੱਦ ਲੰਮਾ ਹੈ। ਆਜਾਨ ਬਾਹੂ, ਖਲੋਤਿਆਂ ਬਾਹਵਾਂ ਗੋਡਿਆਂ ਤੋਂ ਹੇਠ ਤੀਕ ਆ ਪਲਮਦੀਆਂ ਕੰਵਲ ਮਿਰਨਾਲ ਵਾਂਗ, ਅਰਕਾਂ ਜੋੜਾਂ ਤੋਂ ਬਿਨਾਂ ਮਹਾਂ ਤਾਕਤਵਰ ਤੇ ਬਲਵਾਨ ਹਨ। ਉਂਗਲਾਂ ਰਵਾਹਾਂ ਦੀਆਂ ਫਲੀਆਂ ਵਾਂਗ ਗੰਢਾਂ ਤੋਂ ਬਿਨਾਂ ਜੋੜ। ਭਰਵੀਂ ਤੇ ਚੌੜੀ ਛਾਤੀ, ਚੂਚੀਆਂ ਦੇ ਨਿਸ਼ਾਨ ਰਹਿਤ। ਰਾਜ ਹੰਸ ਵਾਂਗ ਸੁਰਾਹੀ ਜਿਹੀ ਮੋਢਿਆਂ ਤੋਂ ਸਵਾ ਗਿਠ ਉਚੀ ਗਰਦਨ। ਹਜ਼ਾਰਾਂ ਵਿਚ ਖਲੋਤੇ ਬੰਦਿਆਂ ਵਿਚੋਂ ਸਭ ਨਾਲੋਂ ਲੰਮੇਰੇ, ਉਚੇਰੇ, ਵੱਖਰਿਆਂ ਨਜ਼ਰ ਆਉਣ ਵਾਲੇ ਅੰਮ੍ਰਿਤ ਵੇਲੇ, ਇਸ਼ਨਾਨ ਕਰਕੇ ਕੇਸ ਹਰੇ ਕਰਨ ਲਈ ਪਿੱਠ ਪਿੱਛੇ ਸੁੱਟੇ ਹੋਏ ਰਹੇ ਹਨ। ਚੌੜਾ ਦਗ ਦਗ ਕਰਦਾ ਵਿਸ਼ਾਲ ਮਸਤਕ, ਜਿਸ ਵਿਚ ਲਾਲੀ ਦੀ ਆਭਾ ਫੁੱਟ-ਫੁੱਟ ਪੈਂਦੀ ਹੈ, ਦਾੜ੍ਹਾ ਚੌਗਿਰਦ, ਹੇਠੋਂ ਕੁਝ ਲੰਮੇਰਾ ਧੁੰਨੀ ਤੀਕ।

ਮਸਤੀ, ਪਿਆਰ ਸਨੇਹ, ਰੱਬੀ ਰੰਗ ਵਿਚ ਰੱਤੇ, ਕੰਵਲ ਕਟੋਰੇ ਨੇਤਰ ਹਰਨੋਟਿਆਂ ਨੂੰ ਮਾਤ ਪਾ ਰਹੇ ਹਨ। ਸਿੱਧਾ ਸਤੋਰ, ਅਝੁਕਵਾਂ ਲੱਕ, ਚਉਕੜੀ ਮਾਰੀ ਪਦਮਾਸਣ ਜਮਾਈ, ਧਿਆਨ ਮਗਨ, ਸਾਲਾਂ-ਬਧੀ ਇਕਰਸ ਕਿਰਤ ਇਹੋ ਚਲ ਰਹੀ ਹੈ। ਸੂਰਜ ਦੀ ਲਾਲੀ ਧੁੰਮਦਿਆਂ ਹੀ ਸੁਕ-ਸਾਰਕ, ਤੋਤੇ ਮੈਨਾ, ਘੁੱਗੀ ਕਬੂਤਰ, ਚਿੜੀ, ਗੁਟਾਰ, ਅਬਾਬੀਲ, ਹਰੀਅਲ, ਚਕੋਰ, ਬੰਬੀਹੇ, ਚੰਡੋਲ, ਮੌਜਾਂ ਨਾਲ ਬੇਫਿਕਰੀ ਵਿਚ ਗੁਟਕਦੇ ਪਾਇਲਾਂ ਪਾਂਦੇ, ਠੁਮਰੀਆਂ ਗਾਉਂਦੇ, ਨਿਰਤ ਕਰਦੇ ਆਪ ਜੀ ਦੇ ਦੁਆਲੇ ਘੁੰਮਰਾਂ ਪਾਉਣ ਲੱਗਦੇ ਹਨ। ਸ਼ੇਰ, ਚਿਤਰੇ, ਭੇੜੀਏ ਖੂੰਖਾਰ ਜਾਨਵਰ ਆਪ ਜੀ ਦੇ ਤਪ-ਆਸਣ ਸਥਾਨ ਕੋਲੋਂ ਸਿਰ ਸੁੱਟੀ ਅਦਬ ਵਿਚ ਭਰ ਕੇ ਲੰਘਦੇ ਹਨ। ਹਿੰਸਾ ਦੀ ਯਾਦ ਹੀ ਉਨ੍ਹਾਂ ਨੂੰ ਨਹੀਂ ਰਹਿੰਦੀ। ਪਾੜ੍ਹੇ, ਰੋਝ, ਬਾਰਾ ਸਿੰਗੇ, ਮੂਨ, ਹਰਨ ਹਰਨੀਆਂ ਆਪ ਜੀ ਕੋਲ ਇੰਵ ਨਿਰਭੈਤਾ ਨਾਲ ਆ ਬੈਠਦੇ ਹਨ, ਜਿਵੇਂ ਜੋਗੀ ਸਮਾਧੀ ਲਾ ਈਸ਼ਵਰ ਚਿੰਤਨ ਕਰਦੇ ਯੋਗ ਅਭਿਆਸ ਕਰ ਰਹੇ ਹੋਣ।

ਜਦ ਕੋਈ ਬਗਲਾ ਜਾਂ ਸਾਰਸ, ਕਿਸੇ ਡੱਡ ਮੱਛੀ ਆਦਿ ਜੀਅ ਨੂੰ ਆਪਣੀ ਚੁੰਝ ਵਿਚ ਫੜ ਘੱਤਦਾ ਹੈ ਤਦ ਇਹ ਦ੍ਰਿਸ਼ ਬੇਵਸੇ ਹੀ ਆਪ ਜੀ ਦੇ ਨੇਤਰਾਂ ਵਿਚੋਂ ਫੁਹਾਰਿਆਂ ਵਾਂਗ ਅੱਥਰੂਆਂ ਦੀ ਝੜੀ ਲੁਆ ਦੇਂਦਾ ਹੈ ਅਤੇ ਮਨ ਫਿਰ ਅਰਦਾਸ ਵਿਚ ਜੁੜ ਜਾਂਦਾ ਹੈ:

'ਅਕਾਲ ਪੁਰਖ! ਮੈਂ ਇਹ ਕੀ ਵੇਖ ਰਿਹਾ ਹਾਂ! ਕੀ ਇਕ ਜੀਅ ਦੂਜੇ ਜੀਅ ਦਾ ਇਉਂ ਹੀ ਖਾਜ ਤੇ ਗ੍ਰਾਸ ਬਣਿਆ ਰਹੇਗਾ? ਇਕ ਜਾਨਦਾਰ ਦੂਜੇ ਜਾਨਦਾਰ ਦੀ ਇਉਂ ਨਿਰਾਪ੍ਰਾਧ ਹੱਤਿਆ ਕਰਕੇ ਹੀ ਆਪਣੀ ਭੁੱਖ ਮਿਟਾਇਗਾ? ਜਿੰਨਾ ਚਿਰ ਦੁਨੀਆ ਤੇ ਇਹ ਨਜ਼ਾਮ ਦਿਸਦਾ ਰਹੇਗਾ, ਇਕ ਦਾ ਦੂਜਾ ਖ਼ੂਨ ਪੀਵੇ, ਹੱਡ ਚੂਸੇ, ਰੱਤ ਪੀਏ, ਉਤਨਾ ਚਿਰ ਸਬਰ, ਸੰਤੋਖ, ਪਿਆਰ ਤੇ ਮੁਹੱਬਤ ਦੀ ਭਾਵਨਾ ਪੈਦਾ ਨਹੀਂ ਹੋ ਸਕਦੀ। ਹਿੰਸਾ, ਬੇ-ਰਹਿਮੀ ਤੇ ਬੇ-ਤਰਸੀ ਦੇ ਘਾਤਕ ਦ੍ਰਿਸ਼ ਵੇਖਣ ਤੋਂ ਮੈਂ ਅਸਮ੍ਰਥ ਹਾਂ, ਮੈਂ ਮਨੁੱਖ ਨੂੰ ਤਰਸ, ਪਿਆਰ, ਮੁਹੱਬਤ, ਵੰਧਤਾ ਤੇ ਏਕਤਾ ਦੀ ਜਾਚ ਸਿਖਾਣਾ ਚਾਂਹਦਾ ਹਾਂ। ਮੇਰੀ ਰੀਝ 'ਆਪ ਜੀਓ ਤੇ ਦੂਜੇ ਨੂੰ ਜੀਉਂਦਾ ਰਹਿਣ ਦਿਓ', ਸਰਬਤ ਦੀ ਭਲਾਈ ਹੈ, ਮੈਂ ਮਨੁੱਖ ਦੇ ਹੱਥ ਵਿਚ ਛੁਰੀ ਨਹੀਂ ਵੇਖਣਾ ਚਾਂਹਦਾ। ਛੁਰੀ ਦਾ ਸਥਾਨ ਮੈਂ ਮਾਲਾ, ਨਰਮ ਮੁਲਾਇਮ ਉਂਨ ਦੀ ਮਾਲਾ ਨੂੰ ਦਿਆਂਗਾ। ਹਿੰਸਾ ਮੇਟ ਕੇ ਅਹਿੰਸਾ ਦੀ ਗੰਗਾ ਪ੍ਰਵਾਹ ਕਰਨਾ ਮੇਰਾ ਆਦਰਸ਼ ਹੈ ਪ੍ਰਭੂ!" ਪਤਾ ਨਹੀਂ ਅਜੇ ਆਪ ਹੋਰ ਕਿੰਨਾ ਚਿਰ ਅਰਦਾਸ ਵਿਚ ਮਗਨ ਰਹਿੰਦੇ, ਦੋ ਕਬੂਤਰ ਆਪ ਜੀ ਦੇ ਦੋਹਾਂ ਮੋਢਿਆਂ ਤੇ ਬੈਠ ਗੁਟਕਣ ਲਗ ਪਏ ਅਤੇ ਇਕ ਮੋਰ ਵੀ ਝੋਲ ਵਿਚ ਆ ਡਿਗਾ। ਘੁੱਗੀ ਚੁੰਝ ਨਾਲ ਚਰਨ ਖੁਜਲਾਉਣ ਲਗ ਪਈ, ਇੰਞ ਜਾਪਦਾ ਸੀ, ਜਿਵੇਂ ਇਹ ਸਾਰੇ ਜਾਨਵਰ ਜੰਗਲੀ ਨਹੀਂ ਸਗੋਂ ਪਾਲਤੂ ਹਨ।

ਸਮਾਧੀ ਖੁੱਲ੍ਹ ਗਈ। ਕਬੂਤਰ ਹੱਥ ਵਿਚ ਫੜਕੇ ਪਲੋਸ ਕੇ ਛੱਡ ਦਿੱਤੇ। ਮੋਰ ਦੇ ਗਲ ਨੂੰ ਪਿਆਰ ਦੇ ਕੇ ਖੰਭ ਸਵਾਰ ਕੇ, ਇਨ੍ਹਾਂ ਲਈ ਆਂਦਾ ਚੋਗਾ ਜੋ ਰੋਜ਼ ਹੀ ਲਿਆਂਦਾ ਜਾਂਦਾ ਹੈ, ਬਖੇਰ ਦਿੱਤਾ, ਪੰਛੀ ਖੁਸ਼ੀ ਨਾਲ ਚੋਗ ਚੁਗਦੇ ਹੋਏ ਘੁੰਮਰਾਂ ਪਾਣ ਲਗ ਪਏ।

ਫਿਰ ਆਸਣ ਤੋਂ ਉਠ ਕੇ ਝਾੜੀ ਵਿਚੋਂ ਖੱਬਲ, ਮਧਾਣਾ ਆਦਿ ਦੀ ਥੇਬੀ ਪੁਟ ਕੇ, ਮਿਰਗ, ਰੋਝ, ਆਦਿ ਜਾਨਵਰਾਂ ਦੇ ਮੂੰਹ ਵਿਚ ਪਿਆਰ ਤੇ ਸਨੇਹ ਨਾਲ ਦੇਂਦੇ ਗਏ, ਇੰਞ ਪਿਆਰ ਲੈ ਕੇ ਰੋਝ, ਬਾਰਾਂ ਸਿੰਗੇ, ਪ੍ਰਸੰਨਤਾ ਵਿਚ ਭਰ ਕੇ ਨੱਚਦੇ ਟੱਪਦੇ ਬੇਲੇ ਵਿਚ ਜਾ ਵੜੇ। ਮਿਰਗ ਪਤਾ ਨਹੀਂ ਅੱਜ ਕਿਉਂ ਨਹੀਂ ਗਏ, ਓਵੇਂ ਦੇ ਓਵੇਂ ਹੀ ਬੈਠੇ ਰਹੇ; ਸੂਰਜ ਕਾਫ਼ੀ ਉਚਾ ਹੋ ਆਇਆ ਸੀ, ਸਮਾਧੀ ਵਿਚ ਕਈ ਵਾਰੀ ਨੌਂ ਦਸ ਵੀ ਵੱਜ ਜਾਂਦੇ ਸਨ। ਮਿਰਗ ਅੱਜ ਬੇ-ਖੌਫ਼ ਨਹੀਂ ਸਨ। ਸਗੋਂ ਤ੍ਰਹੇ, ਘੜੀ ਮੁੜੀ ਪਿੱਛੇ ਵੱਲ ਝਾਕਦੇ ਹੋਏ ਕਿਸੇ ਆਉਣ ਵਾਲੀ ਘਟਨਾ ਦੀ ਸੂਚਨਾ ਦੇਂਦੇ, ਜੀ-ਦਾਨ ਲਈ ਅਰਜ਼ੋਈ ਕਰ ਰਹੇ ਸਨ। ਹਰਨ ਤੇ ਹਰਨੀ, ਡਾਰ ਦੇ ਰਾਜੇ ਰਾਣੀ ਨੇ ਉਸ ਮਰਦ ਅਗੰਮੜੇ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਮਾਸੂਮੀਅਤ ਤੇ ਮਜ਼ਲੂਮੀਅਤ ਨਾਲ ਇੰਝ ਤਕਿਆ ਜਿਵੇਂ ਬੇ-ਤਰਸ, ਬੇ-ਰਹਿਮ ਕਸਾਈ ਤੇ ਬੱਧਕ ਮਨੁੱਖ ਦੇ ਅਤਿਆਚਾਰਾਂ ਦੀ ਕਹਾਣੀ ਦੱਸ ਕੇ ਉਸ ਨੂੰ ਦੂਰ ਕਰਨ ਦੀ ਅਰਜ਼ਦਾਸਤ ਕਰ ਰਹੇ ਹੋਣ। ਉਸ ਰਹਿਮ, ਤਰਸ, ਪਿਆਰ ਦੇ ਪੈਗੰਬਰ ਨੇ ਉਨ੍ਹਾਂ ਵੱਲ ਪਿਆਰ ਨਾਲ ਵੇਖਦਿਆਂ, ਵੇਦਨ ਅਨੁਭਵ ਕਰਦਿਆਂ ਦਿਲਾਸੇ ਨਾਲ ਧੀਰਜ ਦੇਂਦਿਆਂ ਕਿਹਾ – "ਮੇਰੇ ਭੋਲੇ ਭਾਲੇ ਨਿਰਾਪ੍ਰਾਧ ਤੇ ਨਿਰਦੋਸ਼ ਬੱਚੇ ਬੱਚੀਓ! ਮੈਂ ਤੁਹਾਡਾ ਦੁਖ ਦਰਦ ਅਨੁਭਵ ਕਰਦਾ ਹਾਂ। ਤੁਹਾਡੇ ਜਿਹੇ ਦੁਖੀਆਂ ਦੇ ਦੁਖ ਦੂਰ ਕਰਨ ਲਈ ਹੀ ਇਸ ਧਰਤੀ ਤੇ ਆਇਆ ਹਾਂ। ਮੈਂ ਤੁਹਾਡੇ ਜਿਹੇ ਗੂੰਗਿਆਂ ਦੀ ਜ਼ਬਾਨ ਬਣ ਕੇ ਤਰਜਮਾਨੀ ਕਰਦਿਆਂ, ਤੁਹਾਨੂੰ ਅਭੈਤਾ ਪ੍ਰਦਾਨਕਰਾਂਗਾ। ਮੈਂ ਦੁਨੀਆ ਦੀ ਪੱਟੀ ਉਤੋਂ ਹਿੰਸਾ ਨੂੰ ਮੇਟਣ ਦੀ ਕਾਮਨਾ ਰੱਖਦਾ ਹਾਂ ਅਤੇ ਪਿਆਰ ਰੂਪ ਭਾਗੀਰਥੀ ਸੰਸਾਰ ਤੇ ਵਹਾਵਾਂਗਾ।

ਬੱਸ ਜਿੰਨਾ ਚਿਰ ਚੋਗ, ਘਾਹ, ਪੱਤ ਦੇ ਰੂਪ ਵਿਚ ਜਾਨਵਰਾਂ ਨੂੰ ਪਿਆਰ ਨਾ ਮਿਲਦਾ ਉਹ ਉਠ ਕੇ ਨਾ ਜਾਂਦੇ। ਇਹ ਸਾਰੇ ਆਪ ਜੀ ਨਾਲ ਇੰਞ ਘੁਲ ਮਿਲ ਗਏ ਸਨ ਜਿਵੇਂ ਮੁਢੋਂ ਪਾਲਤੂ ਹੀ ਹੁੰਦੇ ਹਨ। ਆਪ ਜੀ ਨੇ ਹਰਨ ਦੇ ਸਿੰਗਾਂ ਤੇ ਪਿਤਲ ਦੇ ਖੋਲ ਚਾੜ੍ਹ ਦਿੱਤੇ ਸਨ ਤੇ ਹਰਨੀ ਦੇ ਗਲ ਵਿਚ ਮਾਲਾ ਪਾ ਦਿੱਤੀ ਸੀ। ਹਰਨ ਦਾ ਡਰ ਤੇ ਸੰਦੇਹ ਤਕਦਿਆਂ ਆਪ ਜੀ ਨੇ ਕਿਹਾ:

"ਭਗਵਾਨ ਸਿੰਘ ਜੀ! " ਇਕ ਜੁਆਨ ਜਿਸ ਦੇ ਹੱਥ ਵਿਚ ਖੂੰਡਾ ਹੈ, ਜਿਸ ਨੂੰ ਕਦੀ ਹੱਥ ਵਿਚ ਕਦੀ ਮੋਢੇ ਤੇ ਰੱਖਕੇ, ਉਹ ਮਹਾਨ ਆਤਮਾ ਦੇ ਪਿਛੇ ਟਹਿਲ

ਰਿਹਾ ਹੈ, ਜਿਸ ਨੂੰ ਮਾਰ ਖੋਰ ਜਾਨਵਰ ਪਿਆਰ ਭਰੀ ਨਜ਼ਰ ਨਾਲ ਤਕ ਰਹੇ ਹਨ।

"ਸ਼ਾਇਦ! ਅਜ ਕੋਈ ਬੁਰਛਾ-ਸ਼ਿਕਾਰੀ ਫਿਰ ਇਨ੍ਹਾਂ ਦੇ ਮਗਰ ਪਿਆ ਜਾਪਦਾ ਹੈ ਨਹੀਂ ਤੇ ਇਹ ਅਜਿਹੇ ਭੈ-ਭੀਤ ਤੇ ਫਿਕਰ ਮੰਦ ਕਦੀ ਵੀ ਨਹੀਂ ਹੋਇਆ ਕਰਦੇ।"

ਇਤਨੇ ਨੂੰ ਘੋੜਿਆਂ ਦੀਆਂ ਟਾਪਾਂ ਦੀ ਅਵਾਜ਼ ਸੁਣਾਈ ਦੇਣ ਲਗ ਪਈ, ਹਰਨਾਂ ਦੀ ਡਾਰ ਚੌਕੰਨੀ ਤ੍ਰਾਹ ਤ੍ਰਾਹ ਕਰਦੀ ਬੈਠੀ ਦੀ ਬੈਠੀ ਹੀ ਰਹਿ ਗਈ, ਮਿਰਗ ਡਰਦਾ ਸਿਰ ਸੁੱਟੀ ਇਕ ਪਾਸੇ ਖਲੋਤਾ ਸੀ। ਕੋਲ ਹੀ ਹਰਨੀ ਖਲੋਤੀ ਹੋਈ ਸੀ। ਪਲੋ ਪਲੀ ਵਿਚ ਵੀਹ ਪੰਝੀ ਘੋੜ ਸਵਾਰ ਨਵ-ਯੁਵਕ ਮੁੰਡੇ ਜਿਹੇ ਮਾਰੋ ਮਾਰ ਕਰਦੇ ਗੋਲੀ ਦੀ ਮਾਰ ਦੀ ਵਿਥ ਤੇ ਆ ਖਲੋਤੇ।

## ੭

"ਹੈਂ ਇਹ ਕੀ! ਇਹ ਦਰਿਆ ਦੇ ਕਿਨਾਰੇ ਤੇ ਬੈਠੇ, ਉਸ ਬੰਦੇ ਦੇ ਦੁਆਲੇ ਜਾਨਵਰਾਂ ਦਾ ਚਿੜੀਆ ਘਰ ਜਿਹਾ ਕੀ ਜਾਪਦਾ ਹੈ, ਕੰਵਰ ਸਾਹਿਬ! ਤਕੋ ਨਾ ਜ਼ਰਾ?" ਉਨ੍ਹਾਂ ਸਵਾਰ ਮੁੰਡਿਆਂ ਵਿਚੋਂ ਇਕ ਨੇ ਕਿਹਾ -"ਉਨ੍ਹਾਂ ਦੇ ਪਿਛੇ ਖਲੋਤਾ ਇਹ ਮਹਾਨ ਜੁਆਨ ਵਿਅਕਤੀ ਕੌਣ ਹੈ?"

"ਮੈਂ ਤੇ ਇਹ ਵੇਖ ਕੇ ਆਪ ਵੀ ਹੈਰਾਨ ਹਾਂ ਭਾਗ ਭਰਾ! ਅਸੀਂ ਕੀ ਵੇਖ ਰਹੇ ਹਾਂ ਕਿ ਔਹ ਬੰਦੇ ਦੁਆਲੇ ਪੰਛੀ ਕਿਵੇਂ ਬੇਫਿਕਰੀ ਤੇ ਨਿਰਭੈਤਾ ਨਾਲ ਬੈਠ ਰਹੇ ਹਨ, ਜਿਵੇਂ ਚੰਨ ਦੁਆਲੇ ਪ੍ਰਕਾਸ਼-ਕਿਰਣਾਂ ਦਾ ਚੱਕਰ ਜਿਹਾ ਹੋਇਆ ਕਰਦਾ ਹੈ। ਉਹ ਤੇ ਹੋਇਆ, ਜਾਨਵਰ ਤੇ ਉਸ ਦੇ ਸਾਥੀ ਤੋਂ ਜੋ ਉਸ ਦਾ ਸੇਵਕ ਜਾਪਦਾ ਹੈ, ਉਸ ਤੋਂ ਵੀ ਨਹੀਂ ਡਰਦੇ।"

"ਪਰਵਾਰ, ਉਹ ਤੇ ਕੋਈ ਨਹੀਂ, ਉਂਝ ਕਹੋ ਕਿ ਜੋਗੀ ਜੀ ਮਹਾਰਾਜ ਤੇ ਮਨ ਚਲਿਆ ਗਿਆ ਹੈ, ਮੁਬਾਰਕ ਹੋਵੇ ਕੰਵਰ ਸਾਹਿਬ, ਜੁਆਨ ਤੇ ਖੂਬਸੂਰਤ ਬੰਦਾ ਵੇਖ ਕੇ ਉਹ ਕਿਹੜੀ ਜੁਆਨੀ ਦੀਵਾਨੀ ਹੈ, ਜੋ ਘੁੰਮਰਾਂ ਨਹੀਂ ਪਾਣ ਲਗ ਪੈਂਦੀ, ਉਹ ਕਿਹੜਾ ਦਿਲ ਹੈ ਜੋ ਲੱਟੂ ਨਹੀਂ ਹੁੰਦਾ।"

"ਇਹ ਤੇ ਤੂੰ ਆਪਣੇ ਮਨ ਦੀ ਗੱਲ ਕਹੀ ਹੈ। ਖ਼ੈਰ! ਮੁਬਾਰਕ ਹੋਵੇ, ਚੋਣ ਮਾੜੀ ਨਹੀਂ।"

"ਵਡਿਆਂ ਦੇ ਹੁੰਦਿਆਂ ਛੋਟੇ ਦਾ ਸਾਡੇ ਸਮਾਜ ਵਿਚ ਉਕਾ ਹੀ ਕੋਈ ਅਧਿਕਾਰ ਨਹੀਂ, ਇਸ ਲਈ ਪਹਿਲ ਤੁਹਾਡੀ ਹੈ ਅਸੀਂ ਤੇ ਮੁਬਾਰਕਾਂ ਦੇਂਦੇ ਹੋਏ ਇਹੀ ਕਹਿ ਸਕਦੇ ਹਾਂ ਕਿ -"ਇਹ ਜੋੜੀ ਜੀਏ ਜੁਗ ਚਾਰ ਤਿਹਾਰੀ।"

"ਗੱਲਾਂ ਕਰਨਾ ਕੋਈ ਭਾਗ ਤੋਂ ਸਿਖੇ, ਅਸੀਂ ਅੱਜ ਹੀ ਪਿਤਾ ਜੀ ਨੂੰ ਕਹਿ ਕੇ ਜੇ ਤੇਰਾ ਸਾਂਢ-ਗਾਂਢ ਨਾ ਕਰ ਵਿਖਾਇਆ ਤਦ ਸਾਨੂੰ ਕੰਵਰ...!"

"ਗੱਲਾਂ ਫਿਰ ਕਰਨੀਆਂ ਪਹਿਲਾਂ ਉਹ ਕੰਮ ਕਰੋ, ਜਿਸ ਲਈ ਮਾਰੋ ਮਾਰ ਕਰਦੇ ਇਥੇ ਤੀਕ ਆ ਰਹੇ ਹੋ?"

"ਕੀ ਕੰਮ? ਕੇਹਾ ਕੰਮ?"

"ਇਨ੍ਹਾਂ ਗੱਲਾਂ ਤੋਂ ਪਤਾ ਚਲਦਾ ਹੈ ਕਿ ਤੁਹਾਡਾ ਦਿਲ ਤੁਹਾਡੇ ਕੋਲ ਨਹੀਂ। ਸਗੋਂ ਕਿਸੇ ਦੀ ਭੇਟਾ ਕਰ ਚੁੱਕੇ ਹੋ।"

"ਦੱਸੋ ਨਾ ਕੀ ਕੰਮ ਕਰਨਾ ਜੇ?"

"ਹਰਨ ਦਾ ਸ਼ਿਕਾਰ! ਵਾਹ ਹੋਰ ਕੰਮ ਕੀ?"

"ਸੱਚੀ ਮੁੱਚੀ ਮੈਨੂੰ ਤੇ ਭੁਲ ਹੀ ਗਿਆ ਸੀ।"

"ਜੇ ਬੇ-ਜ਼ਬਾਨ ਜਾਨਵਰਾਂ ਤੇ ਜੋਗੀ ਜੀ ਦਾ ਪ੍ਰਭਾਵ ਪੈ ਸਕਦਾ ਹੈ ਤਦ ਤੁਹਾਨੂੰ ਕੀ ਕਹਿਣਾ ਹੈ, ਤੁਸੀਂ ਤੇ ਫਿਰ ਵੀ ਰਸਕ ਹੋ, ਸੂਝ ਬੂਝ ਵਾਲੇ ਸਮਝਦਾਰ ਬੰਦੇ ਹੋ।"

"ਕੋਈ ਕੰਮ ਦੀ ਗੱਲ ਕਰੋ, ਛਡੋ ਪਰੇ ਇਨ੍ਹਾਂ ਟਿਚਕਰਾਂ ਤੇ ਝੇੜਾਂ ਨੂੰ।"

"ਕੀ ਤੁਸੀਂ ਨਹੀਂ ਵੇਖ ਰਹੇ ਕਿ ਓਹ ਹਰਨੀ ਇਥੇ ਕਿਵੇਂ ਘੜੀ ਮੁੜੀ ਤੁਹਾਡੇ ਵੱਲ ਵੇਖ ਕੇ ਦੰਦੀਆਂ ਚਿੜਾ ਰਹੀ ਹੈ। ਦੇਖੋ ਨਾ ਔਹ ਜਿਸ ਦੇ ਗਲ ਵਿਚ ਗਾਨੀ ਜਿਹੀ ਪਈ ਹੋਈ ਹੈ।"

"ਇਸ ਦੀ ਢੀਠਤਾ ਦੀ ਸਜ਼ਾ ਦੇਣੀ ਤੇ ਮੈਨੂੰ ਭੁਲ ਹੀ ਗਈ ਸੀ। ਚੰਗਾ ਯਾਦ ਕਰਾ ਦਿਤਾ ਜੇ।" ਇਹ ਆਖ ਕੇ ਬੰਦੂਕ ਦੀ ਸ਼ਿਸਤ ਲਾ ਕੇ, ਘੋੜਾ ਨੱਪਣਾ ਚਾਹਿਆ ਸੀ, ਉਸ ਦੇ ਕੰਨਾਂ ਵਿਚ ਅਵਾਜ਼ ਪਈ, ਜੋ ਉਨ੍ਹਾਂ ਦਾ ਸੇਵਾਦਾਰ ਕਹਿ ਰਿਹਾ ਸੀ।

"ਠਹਿਰੋ! ਠਹਿਰੋ!! ਇਹ ਹਰਨ ਮਾਰੇ ਨਹੀਂ ਜਾ ਸਕਦੇ।"

ਅਚਾਨਕ ਤ੍ਰਭਕਦਿਆਂ -"ਤੁਸੀਂ ਕੌਣ ਹੁੰਦੇ ਹੋ ਜੀ ਸਾਨੂੰ ਵਰਜਣ ਤੇ ਹਟਕਨ ਵਾਲੇ। ਤੁਹਾਨੂੰ ਨਹੀਂ ਪਤਾ ਕਿ ਮੈਂ ਰਾਜਾ ਲਾਲ ਸਿੰਘ ਵਜ਼ੀਰ ਪੰਜਾਬ ਦਾ ਪੁੱਤਰ...।"

"ਹਾਂ! ਹਾਂ!! ਅਸੀਂ ਜਾਣਦੇ ਹਾਂ ਅਤੇ ਚੰਗੀ ਤਰ੍ਹਾਂ ਜਾਣਦੇ ਹਾਂ, ਕਿ ਤੂੰ ਰਾਜਾ ਲਾਲ ਸਿੰਘ ਮਿਸਰ ਦੀ ਪਾਲਕ ਬੱਚੀ, "ਜੈ ਕੌਰ" ਹੈਂ। ਠੀਕ ਹੈ ਅਸੀਂ ਵਰਜਣ ਵਾਲੇ ਕੌਣ ਹੁੰਦੇ ਹਾਂ, ਜਦ ਕਿ ਅੱਜ ਦੇ ਬੁਰਛੇ ਤਾਂ ਵਰਜੇ ਹੋਏ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਵੀ ਨਹੀਂ ਰਹੇ।" ਰੋਜ਼ ਮਿਲਣ ਵਾਲੇ ਅੜਬੰਗੀ ਜੀ ਅੱਜ ਪਛਾਣੇ ਵੀ ਨਹੀਂ ਸਨ ਜਾਂਦੇ।

"ਮੇਰੇ ਕੰਨ ਅਜਿਹੀਆਂ ਗੱਲਾਂ ਸੁਣਨ ਦੇ ਆਦੀ ਨਹੀਂ ਜੀ।"

"ਰੱਬ ਦੇ ਕਹਿਰ ਤੋਂ ਡਰ ਬੱਚੀ, ਪਤਾ ਨਹੀਂ ਸਮਾ ਕਿਹੋ ਜਹੀਆਂ ਗੱਲਾਂ

ਸੁਣਨ ਲਈ ਮਜਬੂਰ ਕਰੇ।"

"ਆਖਰ ਤੁਸੀਂ ਚਾਂਹਦੇ ਕੀ ਹੋ?"

"ਕੁਝ ਵੀ ਨਹੀਂ, ਸਿਰਫ ਇਹ ਦੱਸ ਰਹੇ ਹਾਂ ਕਿ ਇਹ ਹਰਨ ਦੁਬਾਰਾ ਮਾਰੇ ਨਹੀਂ ਜਾ ਸਕਦੇ, ਕਿਉਂਕਿ ਇਹ ਸਾਡੇ ਪਾਤਸ਼ਾਹ ਦਾ ਸ਼ਿਕਾਰ ਹਨ।"

"ਕੀ ਤੁਸੀਂ ਵੀ ਸ਼ਿਕਾਰ ਕਰਦੇ ਹੋ? ਪਰ ਇਹ ਤੇ ਜੀਉਂਦੇ ਹਨ?"

"ਹਾਂ! ਅਸੀਂ ਮਾਰਦੇ ਨਹੀਂ ਸਗੋਂ ਪਿਆਰ ਨਾਲ ਆਪਣੇ ਬਣਾ ਲੈਂਦੇ ਹਾਂ। ਇਸ ਲਈ ਇਹ ਸਾਡੇ ਹਨ ਅਤੇ ਮਾਰੇ ਜਾਣ ਵਾਲੇ ਨਹੀਂ। ਅਸੀਂ ਹੈਰਾਨ ਹਾਂ ਕਿ ਸਿੱਖ-ਸਰਦਾਰਾਂ ਦੀਆਂ ਕੁੜੀਆਂ ਨੇ, ਘਰ ਦਾ ਕੰਮ ਕਾਜ ਛਡ ਕੇ, ਇਹ ਬੇ-ਤਰਸੀ ਤੇ ਬੇਰਹਿਮੀ ਦਾ ਕੰਮ ਕਦ ਤੋਂ ਤੇ ਕਿਉਂ ਅਪਣਾਇਆ ਹੈ?"

"ਅਸੀਂ ਕੁੜੀਆਂ ਚਿੜੀਆਂ ਨਹੀਂ ਸਗੋਂ ਸਿੱਖ ਸਰਦਾਰਾਂ ਦੇ ਪੁੱਤਰ ਪੋਤਰੇ ਹਾਂ। ਸ਼ਿਕਾਰ ਖੇਡਣਾ ਸਾਡਾ ਕਰਤੱਵ ਹੈ, ਫਰਜ਼ ਹੈ।"

"ਕਰਤੱਵ ਦੀ ਖ਼ੂਬ ਕਹੀ, ਨਿਹੱਥੇ ਨਿਰਾਪ੍ਰਾਧ ਬੇਦੋਸੇ ਜਾਨਵਰਾਂ ਨੂੰ ਮਾਰਨਾ ਕਰਤੱਵ ਹੈ। ਇਸ ਬੇ-ਰਹਿਮੀ ਦੀ ਕਿਰਤ ਨੂੰ ਓਹੀ ਕਰਤੱਵ ਕਹਿ ਸਕਦਾ ਹੈ, ਜਿਸ ਨੂੰ ਧਰਮ ਅਧਰਮ ਦਾ ਕੋਈ ਵੀ ਪਤਾ ਨਹੀਂ। ਇਹ ਕਰਤੱਵ ਨਹੀਂ ਸਗੋਂ ਬੱਜਰ ਪਾਪ ਹੈ, ਜਿਸਦਾ ਲੇਖਾ ਅਵੱਸ਼ ਹੀ ਦੇਣਾ ਪਏਗਾ।"

"ਇਸ ਗੱਦਾਰ, ਕ੍ਰਿਤਘਨ, ਮਿਤਰ ਦਰੋਹੀ ਮਿਸਰ ਲਾਲ ਸਿੰਘ ਦੇ ਜੂਠੇ ਟੁੱਕਰਾਂ ਤੇ ਪਲਣ ਵਾਲੀ, ਕੌਮ ਪੂਜ, ਦੇਵਤਾ, ਸਿਖੀ ਆਚਰਣ ਦੇ ਹੀਰੇ, ਸਰਦਾਰ ਦਿਆਲ ਸਿੰਘ ਦੀ ਧੀ "ਜੈ ਕੌਰ"! ਤੂੰ ਮਿਸਰ ਲਾਲ ਸਿੰਘ ਦੀ ਨਹੀਂ ਸਗੋਂ ਗੁਰੂ ਗੋਬਿੰਦ ਸਿੰਘ ਜੀ ਦੀ ਬੱਚੀ ਹੈਂ। ਆਪਣਾ ਅਸਲਾ ਪਛਾਣ ਤੇ ਵਿਚਾਰ ਕਰ ਕਿ ਤੂੰ ਕੌਣ ਹੈਂ? ਛੱਡ ਇਹ ਬੇਤਰਸੀ ਭਰੀ ਖੇਡ, ਨਾਮ ਤੇ ਗੁਰਬਾਣੀ ਨਾਲ ਪਿਆਰ ਕਰ, ਜੋ ਤੇਰਾ ਧਰਮ ਹੈ ਅਤੇ ਕਰਤੱਵ ਹੈ। ਇਨ੍ਹਾਂ ਦੀ ਚਰਨੀ ਡਿੱਗ?"

"ਮੈਂ...! ਮੈਂ...!! ਰਾਜਾ ਲਾਲ ਸਿੰਘ ਦੀ ਧੀ ਨਹੀਂ, ਤੁਸੀਂ ਕੀ ਕਹਿ ਰਹੇ ਹੋ ਜੀ?"

"ਅਸੀਂ ਉਹੀ ਕਹਿ ਰਹੇ ਹਾਂ, ਜੋ ਅਸਲੀਅਤ ਹੈ, ਅਤੇ ਜਿਸ ਨੂੰ ਤੂੰ ਭੁਲੀ ਵਿਸਰੀ ਬੈਠੀ ਹੈਂ। ਜੇ ਨਹੀਂ ਇਤਬਾਰ ਤਦ ਅੰਮਾਂ ਕਰਮ ਕੌਰ ਤੋਂ ਪੁਛ ਲਈਂ।"

"ਅੰਮਾ ਜੀ! ਮਾਂ ਕਰਮ ਕੌਰ!! ਤੁਸੀਂ ਉਸ ਨੂੰ ਕਿਵੇਂ ਜਾਣਦੇ ਹੋ, ਉਸ ਮੇਰੇ ਨਾਲ ਕਦੀ ਵੀ ਕੋਈ ਗੱਲ ਨਹੀਂ ਕੀਤੀ।"

ਇਹ ਅੰਮਾ ਕਰਮ ਕੌਰ, ਮਿਸਰ ਲਾਲ ਸਿੰਘ ਜੀ ਦੇ ਘਰ ਦਾ ਕੰਮ ਕਾਜ ਕਰਨ ਵਾਲੀ ਗੁਰਮੁਖ ਮਾਈ ਸੀ, ਜੋ 'ਜੈ' ਦਾ ਲਾਲਨ ਪਾਲਨ ਕਰਦੀ ਦੇਖ ਰੇਖ ਕਰ ਰਹੀ ਸੀ।

"ਤੁਸੀਂ ਕੀ ਚਾਂਹਦੇ ਜੇ ਜੀ?"

"ਅਸੀਂ ਕੀ ਚਾਂਹਦੇ ਹਾਂ ਅਤੇ ਤੂੰ ਸਾਨੂੰ ਕੀ ਦੇ ਸਕਦੀ ਹੈਂ? ਅਸੀਂ ਇਹੀ ਚਾਂਹਦੇ ਹਾਂ ਕਿ ਤੂੰ ਆਪਣਾ ਮੂਲ ਪਛਾਣ, ਇਹ ਅਵਾਰਾ ਗਰਦੀ ਛੱਡ ਕੇ ਨਾਮ ਬਾਣੀ ਨਾਲ ਪਿਆਰ ਕਰ, ਹੋਰ ਅਸੀਂ ਕੀ ਚਾਹੁਣਾ ਹੈ। ਸਾਡੀ ਰੀਝ ਮਨੁੱਖ ਨੂੰ ਦੇਵਤਾ ਬਣਿਆ ਵੇਖਣ ਦੀ ਹੈ। ਇਸ ਅਕਾਰਣ ਜੀ-ਹੱਤਿਆ ਦਾ ਲੇਖਾ ਦੇਣਾ ਪਏਗਾ, ਅਵੱਸ਼ ਹੀ ਦੇਣਾ ਪਏਗਾ। ਸਮਝੀ? ਸ਼ਰਨੀਂ ਪੈ ਜੇ ਭਲਾ ਲੋਚਦੀ ਹੈਂ।"

"ਪਿਤਾ ਜੀ ਖ਼ਬਰੇ ਤਦੇ ਹੀ ਕਿਹਾ ਕਰਦੇ ਨੇ ਕਿ ਫ਼ਕੀਰਾਂ ਫੁਕਰਿਆਂ ਦੀਆਂ ਗੱਲਾਂ ਨਹੀਂ ਸੁਣਨੀਆਂ ਚਾਹੀਦੀਆਂ। ਇਹ ਬੰਦੇ ਨੂੰ ਨਿਕੰਮਾ ਤੇ ਨਕਾਰਾ ਬਣਾ ਦੇਂਦੇ ਨੇ, ਅੱਜ ਪਤਾ ਲਗ ਗਿਆ ਕਿ ਉਹ ਜੋ ਕਹਿੰਦੇ ਨੇ ਉਹ ਠੀਕ ਹੈ। ਕੀ ਤੁਹਾਡੇ ਕਹੇ ਅਸੀਂ ਆਪਣਾ ਇਹ ਦਿਲ ਪ੍ਰਚਾਵਾ ਛਡ ਬਹੀਏ?"

"ਅਸੀਂ ਕੋਈ ਫ਼ਕੀਰ ਫੁਕਰੇ ਨਹੀਂ, ਮੈਂ ਓਹੀ ਕਹਿ ਰਿਹਾ ਹਾਂ ਜੋ ਦਸਮ ਗੁਰੂ ਜੀ ਦਾ ਹੁਕਮ ਹੈ, ਤੇਰਾ ਪਿਤਾ ਸ਼ਾਇਦ, ਇਸ ਦਿਲ ਪ੍ਰਚਾਵੇ ਲਈ ਹੀ, ਖ਼ਾਲਸਾ ਦਰਬਾਰ ਦਾ ਲੂਣ ਹਰਾਮ ਕਰਕੇ, ਬਿੱਲਿਆ (ਅੰਗਰੇਜ਼ਾਂ) ਦੀ ਝੋਲੀ ਵਿਚ ਜਾ ਪੈਣ ਦੀਆਂ ਸਬੀਲਾਂ ਸੋਚਦਾ ਹੋਇਆ, ਮਹਾਰਾਜਾ ਰਣਜੀਤ ਸਿੰਘ ਦੇ ਸਮੁੱਚੇ ਰਾਜ ਦਾ ਮਾਲਕ ਬਣਨ ਦੇ ਸੁਪਨੇ ਲੈ ਰਿਹਾ ਹੈ। ਅਤੇ ਭੋਲੀਆਂ ਭਾਲੀਆਂ, ਧਰਮ, ਕੌਮ ਤੇ ਪੰਥ ਦੇ ਨਾਂ ਤੇ ਮਰ ਮਿਟਣ ਵਾਲੀਆਂ ਸਿੱਖ ਫ਼ੌਜਾਂ ਨੂੰ ਯੁੱਧ ਦੀ ਭੱਠੀ ਵਿਚ ਝੋਕ ਕੇ, ਖ਼ਤਮ ਕਰ ਦੇਣ ਦੀਆਂ ਗੋਂਦਾਂ ਗੁੰਦ ਰਿਹਾ ਹੈ। ਮੇਰੀ ਬੱਚੀ ਕੁਝ ਹੋਸ਼ ਕਰ!"

"ਬੱਸ ਕਰੋ ਜੀ! ਬਹੁਤ ਹੋ ਚੁਕੀ, ਮੈਂ ਹੋਰ ਕੁਝ ਨਹੀਂ ਜੇ ਸੁਣਨਾ, ਖ਼ਬਰਦਾਰ ਜੇ ਹੁਣ ਮੇਰੇ ਪਿਤਾ ਜੀ ਦੇ ਖਿਲਾਫ਼ ਕੋਈ ਸਖ਼ਤ ਸੁਸਤ ਕਿਹਾ, ਸੈਨਕ ਟੁਕੜੀ ਦੂਰ ਨਹੀਂ।"

"ਸਭੋ ਕੁਝ ਸੋਚ ਸਮਝ ਕੇ ਤੈਨੂੰ ਖ਼ਬਰਦਾਰ ਕਰਨ ਲਈ ਹੀ ਕਿਹਾ ਹੈ। ਬਿੱਲਿਆਂ ਨਾਲ ਲੜਾਈ ਦੀ ਵਿਚਾਰ ਦਾ ਫ਼ੈਸਲਾ ਹੋ ਚੁਕਿਆ ਹੈ, ਗੱਦਾਰੀ ਤੇ ਵਫ਼ਾਦਾਰੀ ਦਾ ਫ਼ੈਸਲਾ ਉਸ ਵਿਚ ਆਪ ਹੀ ਹੋ ਜਾਇਗਾ। ਅੱਖੀਆਂ ਤੇ ਕੰਨ ਖੋਲ੍ਹ ਕੇ ਵੇਖ ਤੇ ਸੁਣ? ਜੇ ਬਚਣਾ ਹੀ ਤੇ ਇਨ੍ਹਾਂ ਦੀ ਚਰਨੀਂ ਲਗ।"

ਉਹ ਵਿਅਕਤੀ ਤੇ ਅਜੇ ਉਂਵ ਹੀ ਸਮਾਧੀ ਲਾਈ ਬੈਠਾ ਹੈ। ਇਹ ਗੱਲਾਂ ਓਨ੍ਹਾਂ ਦਾ ਸੇਵਕ ਕਰ ਰਿਹਾ ਹੈ, ਜੇ 'ਜੈ' ਜ਼ਰਾ ਕੁ ਉੱਚੀ ਬੋਲਦੀ ਹੈ, ਤਦ ਸ਼ੇਰ ਆਦਿ ਗੁੱਰਾਨ ਲਗ ਪੈਂਦੇ ਹਨ, ਪਰ ਉਨ੍ਹਾਂ ਨੂੰ ਮਹਾਨ ਵਿਅਕਤੀ ਹਟਕ ਦਿੰਦੇ ਹਨ।

"ਬੱਸ! ਬੱਸ!! ਬਹੁਤ ਕੁਝ ਹੋ ਚੁੱਕਿਆ, ਅਸਲ ਵਿਚ, ਤੁਸੀਂ ਗੱਲਾਂ ਵਿਚ ਭੁਚਲਾਕੇ ਮੈਨੂੰ ਮੇਰੇ ਕਰਤੱਵ ਤੋਂ ਹੋੜ ਰਹੇ ਹੋ, ਪਰ ਮੈਂ ਇਨ੍ਹਾਂ ਵਿਚ ਨਹੀਂ ਜੇ

ਆਣਾ।"

"ਇਹ ਸਿੱਖ ਕੁੜੀਆਂ ਦਾ ਕਰਤੱਵ ਹੈ? ਵਾਹ! ਕੀ ਸੋਹਣਾ, ਫੰਦਕਾਂ ਵਾਲਾ ਕਿੱਤਾ ਚੁਣਿਆ ਹੈ, ਮੈਂ ਜੋ ਕਿਹਾ ਹੈ ਇਹ ਗੱਲਾਂ ਯਾਦ ਰੱਖੀਂ? ਜੇ ਭੁਲਾ ਵੀ ਦਏਂਗੀ ਤਦ ਵੀ ਕੋਈ ਫ਼ਿਕਰ ਨਹੀਂ ਕਿਉਂਕਿ ਮੇਰੇ ਕਹੇ ਇਹ ਵਾਕ ਹੁਣ ਸਦਾ ਤੇਰੇ ਕੰਨਾਂ ਵਿਚ ਆਪਣੇ ਆਪ ਹੀ ਗੂੰਜਦੇ ਰਹਿਣਗੇ।"

"ਵਾਹ! ਕੀ ਗੱਲ? ਕੇਹੀ ਗੱਲ!! ਅਜਿਹੀਆਂ ਨਕਾਰੀਆਂ ਗੱਲਾਂ ਦੀ ਮੈਨੂੰ ਕੋਈ ਪ੍ਰਵਾਹ ਨਹੀਂ। ਮੈਨੂੰ ਤੇ ਯਾਦ ਵੀ ਨਹੀਂ ਕਿ ਤੁਸੀਂ ਕੀ ਕਿਹਾ ਹੈ।"

"ਏਨੀ ਭੋਲੀ ਨਾ ਬਣ, ਲੈ ਫਿਰ ਸੁਣ? ਤੂੰ ਮਿਸਰ ਲਾਲ ਸਿੰਘ ਦੀ ਧੀ ਨਹੀਂ। ਸ਼ਿਕਾਰ ਖੇਲਦਿਆਂ ਨਿਰਦੋਸ਼ ਜੀ-ਹੱਤਿਆ ਕਰਨੀ ਧਰਮ ਨਹੀਂ ਸਗੋਂ ਬੱਜਰ ਪਾਪ ਹੈ, ਤੇਰਾ ਅਖੌਤੀ ਪਿਤਾ ਖਾਲਸਾ ਦਰਬਾਰ ਦਾ ਲੂਣ ਹਰਾਮ ਹੋ ਗਿਆ ਹੈ। ਸੁਣ ਲਿਆ ਈ ਨਾ?"

ਇਨ੍ਹਾਂ ਗੱਲਾਂ ਨੇ ਜੈ ਦੇ ਚਿਹਰੇ ਤੇ ਚਿੰਤਾ ਦੇ ਚਿੰਨ੍ਹ ਪ੍ਰਗਟ ਕਰ ਦਿੱਤੇ, ਉਸ ਗੁੱਸੇ ਵਿਚ ਭਰਕੇ, ਕੰਬਦਿਆਂ ਜਿਹਾ ਕਿਹਾ –

"ਤਦ ਕੀ ਮੈਂ ਤੁਹਾਡੀਆਂ ਗੱਲਾਂ ਦੇ ਭੁਚਲਾਵਿਆਂ ਵਿਚ ਆ ਕੇ ਸ਼ਿਕਾਰ ਖੇਲਣਾ ਛਡਦਿਆਂ? ਮੈਂ ਆਪਣਾ ਸ਼ਿਕਾਰ ਮਾਰਨਾ ਜੇ ਤੇ ਜ਼ਰੂਰ ਹੀ ਮਾਰਨਾ ਜੇ, ਮੇਰੇ ਡੌਲੇ ਫ਼ਰਕ ਰਹੇ ਹਨ। ਮੇਰੀਆਂ ਬਾਹਵਾਂ ਬੇ-ਕਾਬੂ ਹਨ। ਮੇਰਾ ਮਨ ਆਪੇ ਤੋਂ ਬਾਹਰ ਹੈ। ਚੰਗੀ ਚਾਂਹਦੇ ਜੇ ਤਾਂ ਮੇਰੇ ਤੇ ਮੇਰੇ ਸ਼ਿਕਾਰ ਦੇ ਵਿਚਕਾਰ ਨਾ ਖਲੋਵੋ, ਅਜਿਹਾਨਾ ਹੋਵੇ ਜੋ ਧਾਣਾਂ ਨਾਲ ਘੁਣ ਵੀ ਪੀਸੇ ਜਾਣ।"

"ਨਿਰਾਅਪ੍ਰਾਧ ਬੇ-ਜ਼ਬਾਨ, ਸ਼ਰਨਾਗਤ ਜਾਨਵਰਾਂ ਦਾ ਅਕਾਰਨ ਵੱਧ ਕਰਨ ਲਈ ਤੇਰੇ ਡੌਲੇ ਫ਼ਰਕ ਰਹੇ ਹਨ, ਬਾਹਵਾਂ ਬੇ-ਕਾਬੂ ਹਨ। ਜੇ ਇਤਨਾ ਹੀ ਮਨ ਅਧੀਰ ਤੇ ਉਤਾਵਲਾ ਹੈ, ਤਦ ਜਾਹ ਬਿੱਲਿਆਂ ਨਾਲ ਲੜ ਕੇ, ਪੰਜਾਬ ਦੀ ਪਵਿੱਤਰ ਧਰਤੀ ਗ਼ੁਲਾਮੀ ਨਾਲ ਅਪਵਿਤਰ ਹੋਣ ਤੋਂ ਬਚਾ। ਆਪਣੀ ਜਣਨੀ ਜਨਮ ਭੂਮੀ ਮਾਂ ਪੰਜਾਬ ਨੂੰ ਬਚਾ ਕੇ ਆਪਣੇ ਪਿਤਾ ਜੀ ਦੀਆਂ ਪੰਥ, ਦੇਸ਼ ਤੇ ਕੌਮ ਘਾਤਕ ਚਾਲਾਂ ਦਾ ਪ੍ਰਾਸਚਿਤ ਕਰ, ਜੇ ਸੱਚ ਹੀ ਡੌਲੇ ਫ਼ਰਕ ਰਹੇ ਹਨ ਤਦ ਬਣ ਮਾਈ ਭਾਗੋ ਅਤੇ ਬੀਬੀ ਸਰਨ ਕੌਰ।"

"ਘੜੀ ਮੁੜੀ ਅਜਿਹੀਆਂ ਗੱਲਾਂ ਕਰਕੇ ਤੁਸੀਂ ਮੇਰੀ ਅਣਖ ਨੂੰ ਟੁੰਬ ਰਹੇ ਹੋ ਅਤੇ ਸ਼ਿਕਾਰ ਤੋਂ ਵਰਜ ਰਹੇ ਹੋ ਪਰ ਮੈਂ ਤੁਹਾਨੂੰ ਦੱਸ ਦਿਆਂ ਕਿ ਮੈਂ ਇਸ ਹੀਰੇ ਹਰਨ ਤੇ ਇਸ ਹਰਨੀ ਦੀ ਖੱਲ ਲਾਹ ਕੇ ਆਪਣੇ ਪੈਰਾਂ ਹੇਠ ਜ਼ਰੂਰ ਹੀ ਵਿਛਾਉਣੀ ਹੈ।"

"ਕੀ ਤੇਰੇ ਵਿਚ ਅਜੇ ਵੀ ਕੋਈ ਅਣਖ ਬਾਕੀ ਹੈ? ਕੀ ਤੂੰ ਮੈਨੂੰ ਅਜੇ ਵੀ ਨਹੀਂ ਪਛਾਣ ਸਕੀ? ਅਸੀਂ ਜੁ ਕਹਿ ਰਹੇ ਹਾਂ ਕਿ ਇਹ ਜਾਨਵਰ ਅਸਾਡੇ ਰਾਖਵੇਂ

ਹਨ। ਅਣਖ ਦੀ ਖ਼ੂਬ ਕਹੀ। ਜੇ ਅਣਖ ਹੁੰਦੀ ਤਦ ਬਿੱਲੇ ਇੰਞ ਹੀ ਸਾਡੀ ਧਰਤੀ ਨੂੰ ਖਦੇੜਦੇ ਹੋਏ ਵਧੇ ਚਲੇ ਆਉਂਦੇ? ਜੇ ਬਾਹਵਾਂ ਇਤਨੀਆਂ ਹੀ ਬਲਵਾਨ ਹਨ, ਤਦ ਤੇਰਾ ਨਿਸ਼ਾਨਾ ਹਰਨ ਦੇ ਨਾ ਲਗ ਕੇ ਜੰਡੀ ਵਿਚ ਕਿਵੇਂ ਜਾ ਲੱਗਾ? ਕੀ ਤੂੰ ਸਾਨੂੰ ਨਹੀਂ ਪਛਾਣਦੀ?"

ਇਹ ਸੁਣ ਕੇ ਜੈ ਨੂੰ ਸੋਚ ਨੇ ਗ੍ਰਸ ਲਿਆ ਕਿ ਇਹ ਕੌਣ ਹੋਵੇ ਤੇ ਇਨ੍ਹਾਂ ਨੂੰ ਕਿਵੇਂ ਪਤਾ ਲਗ ਗਿਆ ਕਿ ਮੇਰਾ ਨਿਸ਼ਾਨਾ ਨਹੀਂ ਲਗ ਸਕਿਆ। ਕੋਈ ਪੂਰਨ ਸੰਤ ਜਾਪਦੇ ਹਨ ਪਰ ਇਹ ਵੀ ਕੀ ਪਤਾ ਹੈ ਕਿ ਇਹ ਉਸ ਥਾਂ ਵਲੋਂ ਆ ਰਹੇ ਹੋਣ ਤੇ ਇਨ੍ਹਾਂ ਸਭੋ ਕੁਝ ਵੇਖ ਲਿਆ ਹੋਵੇ? ਜੋ ਵੀ ਹੋਵੇਗਾ ਡਿਠਾ ਜਾਏਗਾ। ਜੈ ਨੇ ਬੰਦੂਕ ਚਲਾ ਦਿੱਤੀ। ਉਹ ਹਰਨ ਤੇ ਹਰਨੀ ਦੇ ਨਾ ਲਗ ਕੇ ਇਕੱਲਵਾਂਞੇ ਜਿਹੇ ਹੀ ਨਿਕਲ ਗਈ। ਪਰ ਉਸ ਦੇ ਛੱਰਰੇ ਦਾ ਇਕ ਦਾਣਾ ਦੂਰ ਖਲੋਤੇ ਇਕ ਨਿੱਕੇ ਹਰਨੋਟੇ ਦੇ ਪੱਟ ਵਿਚ ਜਾ ਵੱਜਾ। ਉਹ ਪੀੜ ਨਾਲ ਕਰਾਂਹਦਾ ਹੋਇਆ, ਜੀ ਦਾਨ ਮੰਗਦਾ ਧਰਤੀ ਤੇ ਲਿਟ ਗਿਆ। ਹੁਣ ਜੋਗੀ ਰਾਜ ਜੀ ਦੀ ਵੀ ਸਮਾਧੀ ਖੁਲ੍ਹ ਗਈ। ਜੋਗੀ ਰਾਜ ਉੱਠੇ ਉਨ੍ਹਾਂ ਉਸ ਨੂੰ ਚੁਕ ਕੇ ਹਿਕ ਨਾਲ ਲਾ ਲਿਆ। ਜ਼ਖ਼ਮ ਭਾਵੇਂ ਗਹਿਰਾ ਨਹੀਂ ਸੀ ਪਰ ਉਹ ਪੀੜ ਨਾਲ ਕਰਾਹ ਰਿਹਾ ਸੀ। ਉਨ੍ਹਾਂ ਦਾਤਣਾਂ ਬਨਾਣ ਵਾਲੇ ਚਾਕੂ ਦੀ ਨੋਕ ਨਾਲ ਦਾਣਾ ਕਢ ਕੇ ਪੱਟੀ ਬੰਨ੍ਹ ਕੇ, ਗੜਵੇ ਨਾਲ ਜਲ ਦੀ ਧਾਰ ਬੰਨ੍ਹ ਕੇ ਜ਼ਖ਼ਮ ਤੇ ਪਾਣੀ ਪਾਂਦਿਆਂ ਖ਼ੂਨ ਬੰਦ ਕਰ ਦਿੱਤਾ। ਜੈ ਦੇ ਸਾਥੀ 'ਭਾਗ' 'ਕਰਮ' 'ਚੰਨਣ' 'ਸੰਤ' 'ਦਿਆਲ' 'ਰਾਮ' ਆਦਿ ਕਈਆਂ ਨੇ ਆਪਣੇ ਘੋੜੇ ਦੂਜਿਆਂ ਨੂੰ ਫੜਾ ਉਥੇ ਹੀ ਆ ਝੁਰਮਟ ਪਾਇਆ। "ਜੈ" ਨੇ ਆਉਂਦਿਆਂ ਹੀ ਫੋਕੇ ਜਿਹੇ ਰੋਅਬ ਨਾਲ ਹਕੂਮਤ ਦੇ ਨਸ਼ੇ ਵਿਚ ਭਰਕੇ ਕਿਹਾ:

"ਇਹ ਹਰਨ ਮੇਰਾ ਹੈ ਜੀ! ਇਸ ਨੂੰ ਮੈਂ ਮਾਰਿਆ ਹੈ।"

"ਹਾਂ-ਹਾਂ!! ਜੇ ਮਰ ਜਾਂਦਾ ਤਦ ਜ਼ਰੂਰ ਤੇਰਾ ਸੀ ਪਰ ਇਹ ਮਰਿਆ ਨਹੀਂ ਇਸ ਲਈ ਸਾਡਾ ਹੈ। ਤੂੰ ਮਾਰਿਆ ਹੈ, ਮੈਂ ਜੀਵਾਇਆ ਹੈ।"

"ਮੇਰੇ ਕੰਨ ਅਜਿਹੀਆਂ ਗੱਲਾਂ ਸੁਣਨ ਦੇ ਆਦੀ ਨਹੀਂ, ਮੈਂ ਜ਼ੋਰ ਨਾਲ ਕਹਿਆ ਹੈ ਕਿ ਮੇਰੇ ਤੇ ਮੇਰੇ ਸ਼ਿਕਾਰ ਦੇ ਵਿਚਕਾਰ ਨਾ ਖਲੋਵੋ, ਨਹੀਂ ਤੇ ਤੁਸੀਂ ਨੁਕਸਾਨ ਉਠਾਓਗੇ। ਸੁਣ ਲਿਆ ਜੇ ਨਾ?"

"ਤੂੰ ਮਾਰਿਆ ਸੀ, ਅਸਾਂ ਜੀਵਾਲਿਆ ਹੈ, ਕੀ ਮਾਰਨ ਵਾਲੇ ਨਾਲੋਂ ਜੀਵਾਲਣ ਵਾਲੇ ਦਾ ਕੋਈ ਅਧਿਕਾਰ ਨਹੀਂ? ਦੁਨੀਆ ਦੀ ਇਹ ਪਹਿਲੀ ਚੀਜ਼ ਹੈ, ਜੋ ਸਾਡੀ ਆਪਣੀ ਤੋਂ ਵਧੇਰੇ ਆਪਣੀ ਹੈ। ਇਹ ਕਿਸੇ ਵੀ ਤਰ੍ਹਾਂ ਦੂਜੇ ਦੇ ਹਵਾਲੇ ਨਹੀਂ ਕੀਤੀ ਜਾ ਸਕਦੀ।

"ਸਾਥੀਓ! ਵੇਂਹਦੇ ਕੀ ਪਏ ਓ! ਫੜੋ ਇਸ ਨੂੰ, ਕੱਸੋ ਮੁਸ਼ਕਾਂ, ਲੈ ਚੱਲੋ ਪਿਤਾ

ਜੀ ਕੋਲ। ਜੇ ਨਾ ਜਾਏ ਤਦ ਤੁਸੀਂ ਦੇਖ ਰੇਖ ਕਰੋ, ਮੈਂ ਸੈਨਕ ਟੁਕੜੀ ਦੇ ਜੁਆਨਾਂ ਨੂੰ ਲੈ ਆਵਾਂ, ਅਜ ਪਹਿਲਾ ਦਿਨ ਹੈ ਜਦ ਕਿ ਸਾਨੂੰ ਸੈਨਕਾਂ ਦੀ ਮਦਦ ਲੈਣੀ ਪਈ ਹੈ, ਇਸ ਨੂੰ ਪਤਾ ਲਗ ਜਾਏਗਾ ਕਿ ਸਾਡੇ ਨਾਲ ਭੈੜੀ ਵਰਤੋਂ ਦਾ ਕੀ ਸਿਟਾ ਨਿਕਲ ਸਕਦਾ ਹੈ।"

ਘੋੜੇ ਇਕ ਨੇ ਦੋ-ਦੋ ਫੜ ਲਏ, ਬਾਕੀਆਂ ਉਸ ਮਹਾਨ ਵਿਅਕਤੀ ਵਲ ਵਧਣ ਦਾ ਜਤਨ ਕੀਤਾ। ਪਰ ਹੈਂ! ਉਹ ਤੇ ਨਜ਼ਰ ਹੀ ਨਹੀਂ ਆ ਰਹੇ! ਉਹ ਤੇ ਕੀ ਉਨ੍ਹਾਂ ਦਾ ਸੇਵਕ ਵੀ ਨਜ਼ਰ ਨਹੀਂ ਆ ਰਿਹਾ। ਕਿਧਰ ਗਏ, ਉਨ੍ਹਾਂ ਦੀ ਮਧੁਰ ਆਵਾਜ਼ ਕੰਨਾਂ ਨੂੰ ਉਸੇ ਤਰ੍ਹਾਂ ਸੁਣਾਈ ਦੇ ਰਹੀ ਹੈ। ਜੋ ਉਨ੍ਹਾਂ ਦੀ ਨਹੀਂ, ਭਗਵਾਨ ਸਿੰਘ ਦੀ ਹੈ -

'ਜਿਸ ਨੂੰ ਕੋਈ ਮਾਰਸੀ,
ਸੋ ਭੀ ਮਾਰਨਹਾਰ।
ਦਰਗਹ ਲੇਖਾ ਨਿਬੜੈ
ਛੁਟੇ ਕਿਵੇਂ ਨ ਯਾਰ।"

ਜੇ ਜ਼ਰਾ ਕੁਝ ਦੂਰ ਜਾਣ ਤਦ ਓਥੇ ਦੇ ਓਥੇ ਬੈਠੇ ਜਾਪਣ। ਜਦ ਸ਼ਹਿਰ ਵੱਲ ਜਾਣਾ ਚਾਹੁੰਣ ਤਦ ਰਾਹ ਨਾ ਲਭੇ, ਉਨ੍ਹਾਂ ਸਾਰਾ ਜ਼ੋਰ ਲਾਇਆ ਉਹ ਕਾਬੂ ਨਾ ਆਏ। ਉਹ ਸਭੇ ਹੈਰਾਨ ਸਨ ਕਿ ਹੁਣ ਕੀ ਕੀਤਾ ਜਾਏ?

ਅੰਤ ਜਦ ਕੋਈ ਵਾਹ ਨ ਚੱਲੀ ਤਦ ਉਨ੍ਹਾਂ ਦੇ ਆਗੂ 'ਜੈ' ਨੇ ਗਲ ਵਿਚ ਪੱਲਾ ਪਾ ਕੇ ਬੇਨਤੀ ਕਰਦਿਆਂ ਕਿਹਾ:-

"ਸਾਨੂੰ ਮਾਫ ਕਰ ਦਿਓ ਪਿਤਾ ਜੀ! ਅਸੀਂ ਬੇਸੂਝ ਅੰਞਾਣੇ ਬੱਚੇ ਭੁੱਲ ਕਰ ਬੈਠੇ ਹਾਂ। ਤੁਸੀਂ ਦਿਆਲੂ ਕ੍ਰਿਪਾਲੂ ਤੇ ਬਖ਼ਸ਼ਿੰਦ ਹੋ, ਸਾਡੇ ਤੇ ਰਹਿਮ ਕਰੋ।"

"ਮਾਫ਼ ਕਰਨ ਵਾਲੇ ਦਸਵੇਂ ਪਾਤਸ਼ਾਹ ਹਨ ਬੱਚਿਓ, ਤੁਸੀਂ ਆਪਣੇ ਕੀਤੇ ਤੇ ਪ੍ਰਾਸਚਿਤ ਕਰਦਿਆਂ ਸਚੇ ਦਿਲੋਂ ਉਨ੍ਹਾਂ ਤੋਂ ਮਾਫ਼ੀ ਮੰਗੋ, ਉਹ ਦੀਨ ਦਿਆਲ ਬਿਰਦ ਬਖਸੰਦ ਹਨ।'

'ਆਪ ਮਹਾਨ ਹੋ, ਅਸੀਂ ਅਬੋਧ, ਬੇ-ਸੂਝ ਬੱਚੇ ਸਦਾ ਭੁਲਣ ਹਾਰ ਹਾਂ, ਸਾਡੀ ਇਸ ਢੀਠਤਾ ਲਈ ਖਿਮਾ ਕਰੋ।'

'ਮਾਫ਼ੀ ਲਈ ਸਤਿਗੁਰ ਦਾ ਦਰਬਾਰ ਸਭ ਲਈ ਸਦਾ ਖੁਲ੍ਹਾ ਹੈ, ਜੋ ਸਚੇ ਦਿਲੋਂ ਪ੍ਰਾਸਚਿਤ ਕਰੇ ਉਹ ਸਵਾਲੀ, ਉਸ ਦਰ ਤੋਂ ਕਦੀ ਵੀ ਖਾਲੀ ਨਹੀਂ ਜਾ ਸਕਦਾ।'

'ਸਾਡੇ ਤੇ ਕਰਮ ਕਰੋ, ਅੱਖੀਆਂ ਪ੍ਰਦਾਨ ਕਰਕੇ ਖਿਮਾ ਬਖਸ਼ੋ।'

'ਜੇ ਤੁਸੀਂ ਪ੍ਰਣ ਕਰੋ ਕਿ ਅਗੋਂ ਨੂੰ ਜੀਵ-ਹਤਿਆ ਨਹੀਂ ਹੋਵੇਗੀ, ਤਦ ਮਾਫ਼ੀ ਹੋ ਸਕਦੀ ਹੈ।'

'ਅਸੀਂ ਪ੍ਰਣ ਕਰਦੀਆਂ ਹਾਂ ਕਿ ਅਗੋਂ ਅਜਿਹਾ ਪਾਪ ਕਦੀ ਵੀ ਨਹੀਂ ਕੀਤਾ ਜਾਵੇਗਾ, ਹੁਕਮ ਹੋਵੇ ਤਾਂ ਇਹ ਬੰਦੂਕ ਆਦਿ ਸ਼ਸਤਰ-ਅਸਤਰ ਰਾਵੀ ਵਿਚ ਸੁਟਕੇ ਖ਼ਤਮ ਕਰ ਦਈਏ।'

' ਨਹੀਂ! ਨਹੀਂ!! ਇਨ੍ਹਾਂ ਨਾਲ ਵਿਦੇਸ਼ੀ ਜ਼ਾਲਮ ਤੇ ਜਾਬਰ ਬਿੱਲਿਆਂ ਦਾ, ਗਊ-ਗ਼ਰੀਬ ਦੇ ਘਾਤਕ ਅੰਗਰੇਜਾਂ ਦਾ ਨਾਸ ਕਰਨ ਦਾ ਕੰਮ ਕਰੋ।'

'ਆਪ ਜੀ ਦੀ ਆਗਿਆ ਦਾ ਪਾਲਣ ਕੀਤਾ ਜਾਵੇਗਾ ਪ੍ਰਭੂ!'

'ਜਾਉ, ਪਰ ਇਸ ਮਿਰਗ ਛੌਨੇ ਨੂੰ ਨਾਲ ਹੀ ਲੈਂਦੇ ਜਾਓ ਪਰ ਵੇਖਣਾ ਇਸ ਨੂੰ ਜ਼ਰਾ ਜਿੰਨਾ ਵੀ ਕੋਈ ਅਵਾ ਨਾ ਲੱਗੇ। ਜਿੰਨੀ ਲਗਨ, ਸਨੇਹ ਤੇ ਪਿਆਰ ਨਾਲ ਇਸ ਨੂੰ ਅਰੋਗ ਕਰਨ ਦਾ ਜਤਨ ਕੀਤਾ ਜਾਇਗਾ ਉਤਨਾ ਹੀ ਮਨ ਸ਼ੁਧ ਤੇ ਆਤਮਾ ਨਿਰਮਲ ਤੇ ਪਵਿਤ੍ਰ ਹੋਵੇਗੀ।'

'ਆਗਿਆ ਦਿਓ, ਇਕ ਅਰਜ਼ ਕਰਨੀ ਹੈ।'

'ਦੱਸੋ! ਕਹੋ!'

'ਆਪ ਜੀ ਆਪਣੀ ਵਾਕਫ਼ੀ ਤੇ ਕਰਾ ਦਿਓ? ਪਤਾ ਟਿਕਾਣਾ ਕੁਝ ਤੇ ਦੱਸੋ? ਜੇ ਫਿਰ ਦਰਸ਼ਨ ਦੀ ਚਾਹਨਾ ਹੋਵੇ ਤਾਂ ਕਦੋਂ, ਕਿਥੇ ਤੇ ਕਿਸ ਤਰ੍ਹਾਂ ਕਰੀਏ? ਕਿਥੇ ਹਾਜ਼ਰ ਹੋਈਏ?'

'ਹਾਜ਼ਰ ਹੋਣ ਦੀ ਅਜੇ ਲੋੜ ਨਹੀਂ, ਸਮਾਂ ਆਉਣ ਤੇ ਅਸੀਂ ਆਪ ਹੀ ਤੁਹਾਡੀ ਭਾਲ ਕਰਕੇ ਸੱਦ ਭੇਜਾਂਗੇ। ਸਾਡਾ ਪਤਾ ਏਨ੍ਹਾਂ ਤੋਂ ਪੁਛ ਲੈਣਾਂ, ਜਾਂ ਆਪਣੀ ਅੰਮਾ ਕਰਮ ਕੌਰ ਤੋਂ। ਲੋੜ ਪੈਣ ਤੇ ਭਗਵਾਨ ਸਿੰਘ ਜੀ ਤੁਹਾਨੂੰ ਲੈ ਆਉਣਗੇ ਸਾਡੇ ਕੋਲ।'

'ਜੋ ਆਗਿਆ!' ਫਿਰ ਹੈਰਾਨੀ ਨਾਲ 'ਉਹ ਤੁਹਾਨੂੰ ਜਾਣਦੇ ਹਨ?'

'ਹਾਂ! ਹਾਂ!! ਉਹ ਸਭੋ ਕੁਝ ਜਾਣਦੇ ਹਨ। ਅੰਮਾ ਜੀ ਦਾ ਸਚਾ ਸਤਕਾਰ ਕਰਨਾ, ਉਹ ਪੰਥਕ ਪਿਆਰ ਦੀ ਮੂਰਤ ਜੇ, ਦੇਵੀ ਜੇ ਦੇਵੀ!!'

'ਹੁਕਮ ਦੀ ਪਾਲਨਾ ਹੋਵੇਗੀ।'

ਜੈ ਤੇ ਜੈ ਦੇ ਸਾਥੀਆਂ ਨਮਸਕਾਰ ਕੀਤੀ। ਮਿਰਗ ਛੌਨੇ ਨੂੰ ਘੋੜੇ ਉਤੇ ਅੱਗੇ ਬੈਠਾ ਕੇ ਲੈ ਜਾਇਆ ਗਿਆ। ਘਰ ਜਾ ਕੇ ਮਰ੍ਹਮ ਪੱਟੀ ਕੀਤੀ। ਉਹ ਦਿਨੇ ਰਾਤ ਉਸ ਨੂੰ ਅੱਖਾਂ ਸਾਹਵੇਂ ਰੱਖਦੀ। ਉਸ ਅੰਦਰ ਹੁਣ ਇਕ ਮਹਾਨ ਪਲਟਾ ਆ ਚੁੱਕਾ ਸੀ। ਸੈਰ ਸ਼ਿਕਾਰ ਤੇ ਉਸ ਨੂੰ ਅਸਲੋਂ ਹੀ ਵਿਸਰ ਚੁੱਕਾ ਸੀ। ਅਗੇ ਉਸ ਦੀ ਕੋਠੀ ਦੇ ਅੰਗਣ ਵਿਚ ਨਾਚ, ਗਿਧਾ ਤੇ ਗਾਣੇ ਦੀਆਂ ਮਹਿਫਲਾਂ ਜੁੜੀਆਂ ਰਹਿੰਦੀਆਂ ਪਰ ਹੁਣ ਕੁਝ ਵੀ ਨਹੀਂ ਸੀ ਹੁੰਦਾ। ਚੰਚਲਤਾ, ਸ਼ੋਖੀ ਤੇ ਅਵਾਰਗੀ ਪਤਾ ਨਹੀਂ ਕਿਥੇ ਚਲੀ ਗਈ ਸੀ। ਅੰਮਾ ਕਰਮ ਕੌਰ ਨੂੰ ਤੇ ਉਹ ਮਾਂ ਤੋਂ ਵਧ ਪਿਆਰ ਸਤਕਾਰ

ਦੇਂਦੀ।

## ੮

ਭਗਵਾਨ ਸਿੰਘ ਜੀ ਇਕ ਦਿਨ ਜੈ ਨੂੰ ਮਿਲਣ ਆਏ। ਉਹ ਆਪਣੀ ਕੋਠੀ ਦੇ ਜ਼ਨਾਨੇ ਬਾਗ਼ ਵਿਚ ਮਿਰਗ ਛੌਨੇ ਨਾਲ ਖੇਡ ਮੱਲ ਰਹੀ ਸੀ, ਉਹ ਹੁਣ ਅਸਲੋਂ ਹੀ ਰਾਜ਼ੀ ਹੋ ਚੁਕਾ ਸੀ, ਉਹ ਵੀ ਅਸਲੋਂ ਹੀ ਸਾਦ ਮੁਰਾਦੀ ਜਿਹੀ ਸੀ। ਭਗਵਾਨ ਸਿੰਘ ਜੀ ਤੇ ਸਾਰੀ ਗੱਲ ਜਾਣਦੇ ਸਨ। ਰਾਜਾ ਲਾਲ ਸਿੰਘ ਬਹੁਤ ਹੀ ਹੈਰਾਨ ਹੋ ਰਹੇ ਸਨ। ਕਈ ਵਾਰ ਉਨ੍ਹਾਂ ਇਸ ਤਬਦੀਲੀ ਦਾ ਕਾਰਨ ਪੁਛਿਆ ਵੀ ਸੀ ਪਰ ਉਸ ਕੋਈ ਜਵਾਬ ਨਹੀਂ ਸੀ ਦਿੱਤਾ। ਭਗਵਾਨ ਸਿੰਘ ਜੀ ਦੇ ਆਇਆਂ ਉਸ ਉਠ ਕੇ ਸਤਿ ਸ੍ਰੀ ਅਕਾਲ ਬੁਲਾਈ।

'ਹੁਣ ਸੈਰ ਸ਼ਿਕਾਰ ਨੂੰ ਨਹੀਂ ਜਾਇਆ ਕਰਦੇ? ਕੰਵਰ ਸਾਹਿਬ, ਇਹ ਮਿਰਗ ਛੌਨਾ ਕਦੋਂ ਆਂਦਾ ਜੇ? ਸਾਨੂੰ ਦੱਸਿਆ ਵੀ ਨਹੀਂ', ਭਗਵਾਨ ਸਿੰਘ ਕਿਹਾ।

ਇਹ ਸੁਣ ਕੇ ਜੈ ਨੇ ਇਕ ਲੰਮਾ ਹੌਕਾ ਲੈ ਕੇ ਉਸ ਦਿਨ ਰਾਵੀ ਕਿਨਾਰੇ ਦੀ ਸਾਰੀ ਗੱਲਬਾਤ ਦੱਸਦਿਆਂ ਬੜੇ ਤਰਲੇ ਜਿਹੇ ਨਾਲ ਕਿਹਾ – 'ਤੁਸੀਂ ਸਭੋ ਕੁਝ ਜਾਣਦੇ ਹੋ! ਤੁਹਾਨੂੰ ਤੇ ਕੋਈ ਹਟਕਾਰ ਨਹੀਂ, ਉਨ੍ਹਾਂ ਦੇ ਥਹੁ ਟਿਕਾਣੇ ਦਾ ਕੋਈ ਪਤਾ ਦੱਸ ਸਕੋਗੇ? ਕਿਉਂਕਿ ਉਨ੍ਹਾਂ ਤੁਹਾਡੇ ਕੋਲੋਂ ਪੁੱਛਣ ਲਈ ਹੁਕਮ ਕੀਤਾ ਸੀ।' ਉਸ ਡਿਡੋਲਿਕੀ ਜਿਹੀ ਹੋ ਕੇ ਕਿਹਾ।

'ਮੈਂ ਉਨ੍ਹਾਂ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ, ਖੋਜ ਭਾਲ ਦੀ ਵਧੇਰੇ ਲੋੜ ਨਹੀਂ।'

"ਸੱਚ!"

"ਵੇਖਣਾ ਕਿਤੇ ਹਾਸਾ ਤੇ ਨਹੀਂ ਕਰ ਰਹੇ? ਮੇਰਾ ਤੇ ਉਸ ਦਿਨ ਦਾ ਜੀ ਵੀ ਪਿੱਛੇ ਨਹੀਂ ਪੈਂਦਾ। ਉਹ ਮਹਾਨ ਮੂਰਤ, ਸੋਹਣੀ ਸੂਰਤ ਸਦਾ ਅੱਖੀਆਂ ਅੱਗੇ ਫਿਰਦੀ ਰਹਿੰਦੀ ਹੈ। ਜੀ ਕਰਦਾ ਹੈ ਕਿ ਉੱਡ ਕੇ ਉਨ੍ਹਾਂ ਦੇ ਚਰਨਾਂ ਤੇ ਜਾ ਡਿੱਗਾਂ। ਕਈ ਵਾਰ ਤੇ ਜੀ ਕਰਦਾ ਹੈ ਕਿ ਪਿਤਾ ਜੀ ਨੂੰ ਕਹਾਂ ਕਿ –ਮੈਨੂੰ ਸਦਾ ਲਈ ਉਨ੍ਹਾਂ ਦੀ ਦਾਸੀ ਬਣਾ ਦਿਓ ਜਾਂ ਫਿਰ...ਤੂ....।"

"ਨਹੀਂ! ਨਹੀਂ!! ਉਨ੍ਹਾਂ ਤੇ ਇਹ ਭਾਵਨੀ ਉੱਕਾ ਹੀ ਨਾ ਕਰੋ। ਇਸੇ ਕਰ ਕੇ ਉਨ੍ਹਾਂ ਤੁਹਾਨੂੰ ਨਹੀਂ ਅਪਣਾਇਆ, ਵਰਨਾ ਕੋਈ ਕਾਰਨ ਨਹੀਂ ਸੀ ਕਿ...।"

"ਮੈਂ ਕੀ ਕਰਾਂ ਦਿਲ ਨਹੀਂ ਜੇ ਮੰਨਦਾ। ਮੈਂ ਪੱਥਰ ਸਾਂ, ਬੰਦਿਆਂ ਤੋਂ ਮੈਨੂੰ ਨਫ਼ਰਤ ਸੀ, ਪਰ ਪਤਾ ਨਹੀਂ ਉਨ੍ਹਾਂ ਨੂੰ ਵਿਹੰਦਿਆਂ ਹੀ ਮੈਨੂੰ ਕੀ ਹੋ ਗਿਆ।...ਦੱਸੋ ਤੇ ਸਹੀ ਉਹ ਕੌਣ ਹਨ ਤੇ ਕਿੱਥੇ ਹਨ?"

"ਸੈਨਕ ਟੁਕੜੀ ਦੇ ਹੀ ਉਹ ਇਕ ਸਿਪਾਹੀ ਹਨ ਭਾਵੇਂ ਆਖਣ ਕਹਿਣ ਨੂੰ

ਅਫ਼ਸਰ ਹੋਰ ਹੈ ਪਰ ਹੁਕਮ ਉਨ੍ਹਾਂ ਦਾ ਹੀ ਚਲਦਾ ਹੈ।"

"ਬੁਝਾਰਤਾਂ ਨਾ ਪਾਓ। ਸੱਚ ਸੱਚ ਦੱਸੋ?"

"ਦੱਸ ਤੇ ਰਿਹਾ ਹਾਂ, ਆਮ ਲੋਕੀਂ ਉਨ੍ਹਾਂ ਨੂੰ ਮਸਤਾਨਾ ਆਖਦੇ ਹਨ ਪਰ ਮੇਰੇ ਉਹ ਦੋਹਾਂ ਜਹਾਨਾਂ ਦੇ ਵਾਲੀ ਤੇ ਮਾਲਕ ਹਨ...।"

"ਕੀ ਓਹੀ ਹਨ ਇਹ ਜਿਨ੍ਹਾਂ ਸਬੰਧੀ ਤੁਸੀਂ ਉਸ ਦਿਨ ਕੁਝ-ਕੁਝ ਦੱਸਿਆ ਸੀ? ਮੈਨੂੰ ਦਰਸ਼ਨ ਤੇ ਕਰਾਓ, ਕੀ ਮੈਂ ਤੁਹਾਡੇ ਨਾਲ ਚੱਲਾਂ ਜਾਂ ਉਨ੍ਹਾਂ ਨੂੰ ਇਥੇ ਲੈ ਆਓਗੇ?"

"ਮੈਂ ਜਿੰਨਾ ਚਿਰ ਉਨ੍ਹਾਂ ਤੋਂ ਆਗਿਆ ਨਾ ਲੈ ਲਵਾਂ ਕੁਝ ਨਹੀਂ ਕਹਿ ਸਕਦਾ।"

"ਫਿਰ! ਜਾਓ ਨਾ, ਅੱਜ ਹੀ ਆਗਿਆ ਲੈ ਕੇ ਪਰਤ ਆਉਣਾ?"

"ਬਹੁਤ ਅੱਛਾ।"

"ਉਨ੍ਹਾਂ ਕਿਹਾ ਹੈ ਅਸੀਂ ਆਪ ਹੀ ਸਮੇਂ ਸਿਰ ਬੁਲਾ ਭੇਜਾਂਗੇ।"

## ੬

ਘਰ ਦੀ ਫੁੱਟ ਡੋਗਰਿਆਂ, ਬ੍ਰਾਹਮਣਾਂ ਦੀ ਗ਼ੱਦਾਰੀ ਤੇ ਬੁਰਛਾਗਰਦੀ ਨੇ ਬਣੀ-ਬਣਾਈ ਮਹਾਨ ਸਿੱਖ ਬਾਦਸ਼ਾਹਤ ਖ਼ਤਮ ਕਰ ਦਿੱਤੀ। ਜਿਹੜਾ ਵੀ ਗੱਦੀ ਤੇ ਬੈਠਦਾ ਉਹ ਮਾਰ ਦਿੱਤਾ ਜਾਂਦਾ। ਇੰਞ ਕਰਮਵਾਰ, ਹੌਲੀ-ਹੌਲੀ ਸ਼ੇਰੇ ਪੰਜਾਬ ਦਾ ਸਾਰਾ ਖ਼ਾਨਦਾਨ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਬਾਕੀ ਇਕ ਪੰਜ ਸਾਲ ਦਾ ਬੱਚਾ ਦਰ-ਦਰ ਦੀਆਂ ਠੋਕਰਾਂ ਖਾਣ ਲਈ ਪਤਾ ਨਹੀਂ ਕਿਉਂ ਛੱਡ ਦਿੱਤਾ ਗਿਆ? ਜਿਸ ਨੂੰ ਗੱਦੀ ਤੇ ਬਿਠਾਲ ਕੇ ਉਸ ਦੀ ਸਰਪ੍ਰਸਤ ਬਣੀ, ਉਸ ਦੀ ਮਾਂ, ਮਹਾਰਾਜਾ ਰਣਜੀਤ ਸਿੰਘ ਦੀ ਜਿੰਦ-ਜਾਨ, ਰਾਜ ਮਾਤਾ ਜਿੰਦਾਂ। ਸਿੱਖ ਸੈਨਾ ਦੇ ਨਾ ਚਾਂਹਦਿਆਂ ਹੋਇਆਂ, ਰਾਜਾ ਲਾਲ ਸਿੰਘ ਮੋਰਠ ਦਾ ਪੂਰਬੀਆ ਭਈਆ ਮਿਸਰ ਵਜ਼ੀਰ ਬਣਾਇਆ ਗਿਆ ਅਤੇ ਸੈਨਾਪਤੀ ਬਣਿਆ ਉਸੇ ਦੀ ਕੌਮ ਦਾ ਮਿਸਰ ਤੇਜਾ ਸਿੰਘ। ਜਿਹਾ ਕਿ ਪਿੱਛੇ ਦੱਸਿਆ ਗਿਆ ਹੈ, ਕਿ ਹੋਰ ਤੇ ਸਾਰੇ ਭਾਰਤ ਉੱਤੇ ਅੰਗਰੇਜ਼ੀ ਗ਼ੁਲਾਮੀ ਦਾ ਪ੍ਰਤੀਕ, ਯੂਨੀਅਨ ਜੈਕ, ਝੂੱਲ ਰਿਹਾ ਸੀ ਪਰ ਅਜੇ ਵੀ ਵਿਸ਼ਾਲ ਪੰਜਾਬ ਇਕ ਅਜਿਹਾ ਪ੍ਰਦੇਸ ਸੀ, ਜਿੱਥੇ ਦਸਮੇਸ਼ ਪਾਤਸ਼ਾਹ ਦਾ ਕੇਸਰੀ ਨਿਸ਼ਾਨ, ਫਰਾਟੇ ਮਾਰਦਾ, ਵੈਰੀਆਂ ਦਾ ਦਿਲ ਦਹਿਲਾ ਰਿਹਾ ਸੀ।

੧੭ ਨਵੰਬਰ ੧੮੪੫ ਈ:। ਸਾਰਾ ਪੰਜਾਬ ਸਰਦੀ ਨਾਲ ਥਰ ਥਰਾ ਰਿਹਾ ਸੀ, ਚੌਹੀਂ ਬੰਨੀ ਅੰਨ੍ਹੇਰ ਘੁੱਪ ਘੇਰ ਸੀ। ਨੀਲੇ ਬ੍ਰਹਮੰਡੀ ਆਕਾਸ਼ ਦੀ ਛਾਤੀ ਉੱਤੇ ਕੁਝ-ਕੁਝ ਸਫੈਦ ਤਾਰੇ ਟਿਮਟਿਮਾਉਂਦੇ ਇਹ ਦੱਸ ਰਹੇ ਸਨ ਕਿ ਕਾਲਿਆਂ ਉੱਤੇ

ਗੋਰਿਆਂ ਦੀ ਹਕੂਮਤ ਚੱਲ ਰਹੀ ਹੈ।

ਅਜਿਹੇ ਸਮੇਂ ਪੰਜਾਬ ਦਾ ਵਜ਼ੀਰ ਰਾਜਾ ਲਾਲ ਸਿੰਘ ਆਪਣੀ ਬਹੁਤ ਵੱਡੀ ਹਵੇਲੀ ਦੇ ਇਕ ਕਮਰੇ ਵਿਚ ਨਰਮ ਪਲੰਘ ਤੇ ਕਾਬਲੀ ਸ਼ਾਲ ਦੁਸ਼ਾਲਿਆਂ ਵਿਚ, ਮੂੰਹ ਕੱਜੀ ਪਿਆ ਕਿਸੇ ਖ਼ਾਸ ਉਲਝਨ ਨੂੰ ਸੁਲਝਾਉਣ ਵਿਚ ਲੱਗਿਆ ਹੋਇਆ ਸੀ। ਉਹ ਬਹੁਤ ਹੀ ਚਿੰਤਾਤੁਰ ਸੀ। ਆਪਣੇ ਆਪ ਹੀ ਬੁੜ-ਬੁੜਾਉਂਦਾ ਹੋਇਆ, ਗੱਲਾਂ ਕਰਦਾ ਕਹਿ ਰਿਹਾ ਸੀ:

"ਕੀ ਹਰਜ ਹੈ ? ਮਹਾਰਾਜਾ ਦਲੀਪ ਸਿੰਘ ਮੇਰੇ ਕੀ ਲੱਗਦੇ ਹਨ ? ਪਰ ਮਹਾਰਾਣੀ ਜਿੰਦਾਂ...ਬਹੁਤ ਮੁਸ਼ਕਲ...ਮੁਸ਼ਕਲ ਕਿਵੇਂ ? ਜਿੰਦਾਂ ਦਾ ਮੇਰੇ ਤੇ ਪੂਰਾ-ਪੂਰਾ ਇਤਬਾਰ ਤੇ ਭਰੋਸਾ ਹੈ। ਉਹ ਮੇਰੇ ਹੱਥਾਂ ਵਿਚ ਖੇਡ ਰਹੀ ਹੈ। ਇਸ ਸਮੇਂ ਮਹਾਰਾਜਾ ਰਣਜੀਤ ਸਿੰਘ ਦਾ ਸਾਰਾ ਰਾਜ, ਸਾਰੀ ਬਾਦਸ਼ਾਹਤ ਮੇਰੀ ਹੈ। ਫਿਰ ਵੀ ਮੁਸ਼ਕਲ ਕਿਵੇਂ ?

"ਰਾਜ ? ਰਾਜ ਲਈ ਅੱਜ ਤੀਕਰ ਕੀ ਨਹੀਂ ਹੋਇਆ, ਪਿਉ ਨੇ ਪੁੱਤਰ, ਭਰਾ ਨੇ ਭਰਾ, ਪੁੱਤਰ ਨੇ ਪਿਉ ਨੂੰ ਮਾਰ ਕੇ ਹੀ ਕੀ ਰਾਜ ਨਹੀਂ ਸੰਭਾਲਿਆ ? ਅਕਬਰ, ਜਹਾਂਗੀਰ, ਸ਼ਾਹ ਜਹਾਂ, ਔਰੰਗਜ਼ੇਬ, ਇਕ ਦੀ ਗੱਲ ਕੀ ਸਾਰੇ ਇਸੇ ਰਸਤੇ ਤੁਰਦੇ ਇੰਞ ਹੀ ਤੇ ਕਰਦੇ ਆਏ ਨੇ। ਇਸ ਰਾਜ ਬਦਲੇ ਅੰਗਰੇਜ਼ ਕੀ ਨਹੀਂ ਕਰ ਰਿਹਾ ?

"ਖ਼ਾਲਸਾ ਦਰਬਾਰ ਲਾਹੌਰ ਨੇ ਅੰਗਰੇਜ਼ ਦੇ ਖ਼ਿਲਾਫ਼ ਜੰਗ ਦਾ ਬਿਗਲ ਵਜਾ ਦਿੱਤਾ ਹੈ। ਲੱਛਣ ਦੱਸਦੇ ਹਨ ਕਿ ਇਸ ਵਿਚ ਸਿੱਖ ਤਖ਼ਤ ਜਾਂ ਤਖ਼ਤਾ ਲੈ ਕੇ ਹੀ ਦਮ ਲੈਣਗੇ। ਸਿੱਖ ਆਪਣੇ ਬਾਲ-ਮਹਾਰਾਜਾ ਦੀ ਇਕ ਕਰੂੰ ਧਰਤੀ ਵੀ ਬਿਨਾਂ ਮਰੇ ਮਾਰੇ ਕਿਸੇ ਦੇ ਹਵਾਲੇ ਨਹੀਂ ਕਰਨਗੇ-

"ਪਰ...! ਪਰ, ਮੈਂ ਹੁਣ ਕੀ ਕਰਾਂ। ਲਾਹੌਰ ਦਰਬਾਰ ਘਰ ਦੀ ਫੁੱਟ ਦਾ ਫਟਿਆ ਜਾਨ ਤੋੜ ਰਿਹਾ ਹੈ। ਜਿਸ ਦਾ ਇਕ ਅਦਨੇ ਤੋਂ ਅਦਨਾ ਸਿਪਾਹੀ ਸਭ ਤੋਂ ਅਗੇ ਵਧਣਾ ਚਾਹੁੰਦਾ ਹੈ। ਫਿਰ ਮੈਂ ਹੀ ਕਿਉਂ ਇਹ ਹੱਥ ਆਇਆ ਅਨਮੋਲ ਵਕਤ ਗੁਆਵਾਂ। ਬੱਸ ਜ਼ਰਾ ਜਿੰਨੀ ਗੱਲ ਨਾਲ ਮੈਂ ਅੰਗਰੇਜ਼ ਸੈਨਾਪਤੀ ਲਾਰਡ ਗਫ ਨੂੰ ਕਾਬੂ ਕਰ ਸਕਦਾ ਹਾਂ, ਫਿਰ ਵੱਡਾ ਲਾਟ ਵੀ ਮੇਰੇ ਤੋਂ ਬਾਹਰ ਨਹੀਂ ਹੋ ਸਕਦਾ।

"ਦਿਲ ਦੇ ਕੋਨੇ ਵਿਚ ਪਤਾ ਨਹੀਂ ਕਿਉਂ ਕੁਝ ਗੜਬੜ ਹੈ, ਦੇਸ਼ ਦ੍ਰੋਹ! ਦ੍ਰੋਹ, ਵਿਦਰੋਹ ਕੁਝ ਨਹੀਂ। ਫਿਰ ਪੰਜਾਬ ਤੇ ਮੇਰਾ ਦੇਸ ਵੀ ਨਹੀਂ। ਮੈਨੂੰ ਰੱਬ ਨੇ ਸਮਾਂ ਦਿੱਤਾ ਹੈ, ਇਸ ਨੂੰ ਹੱਥੋਂ ਗੁਆ ਕੇ ਮੇਰੇ ਜਿਹਾ ਮੂਰਖ ਕੌਣ ਹੋ ਸਕਦਾ ਹੈ। ਦੇਸ਼ ਦ੍ਰੋਹ, ਵਿਦਰੋਹ, ਕੁਝ ਵੀ ਨਹੀਂ ਸਭ ਭਰਮ ਹੈ, ਕਪਟ ਹੈ, ਮਾਇਆ ਜਾਲ ਹੈ ਅਤੇ ਢੋਂਗ ਹੈ।"

ਅਜੇ ਪਤਾ ਨਹੀਂ ਰਾਜਾ ਲਾਲ ਸਿੰਘ ਇਸ ਉਧੇੜ-ਬੁਣ ਵਿਚ ਕਿੰਨਾ ਚਿਰ

ਹੋਰ ਉਲਝੇ ਰਹਿੰਦੇ। ਬੂਹੇ ਤੋਂ ਬਾਹਰ ਅਵਾਜ਼ ਆਈ।

"ਬਾਪੂ ਜੀ!"

"ਹਾਂ, ਬੇਟਾ।"

"ਮੈਂ ਅੰਦਰ ਆ ਜਾਵਾਂ?"

"ਜਦ ਆ ਹੀ ਗਈ ਹੈਂ, ਤਦ ਆ ਜਾ, ਹੁਣ!"

"ਕੀ ਸਾਡੀ ਤੇ ਬਿੱਲਿਆਂ ਦੀ ਲੱਗੇਗੀ? ਲੋਕੀਂ ਆਂਹਦੇ ਨੇ ਜੰਗ ਲੱਗਣ ਵਾਲਾ ਹੈ?"

"ਜਾਪਦਾ ਤੇ ਅਜਿਹਾ ਹੀ ਹੈ।"

"ਕਦੋਂ ਤੀਕਰ?"

"ਬਹੁਤ ਜਲਦ।"

"ਫਿਰ ਵੀ ਕਦੋਂ ਤੀਕਰ?"

"ਅੱਜ-ਭਲਕ ਹੀ।"

"ਇਸ ਜੰਗ ਵਿਚ ਸੈਨਾ ਸੰਚਾਲਨ ਤੇ ਆਪ ਹੀ ਕਰੋਗੇ ਨ?"

"ਸ਼ਾਇਦ ਇੰਞ ਹੀ ਹੋਵੇ। ਬੱਸ ਕਿ ਕੁਝ ਹੋਰ?"

"ਜੇ ਨਰਾਜ਼ ਨਾ ਹੋਵੋ ਤਦ ਹੋਰ ਵੀ ਪੁਛਣਾ ਚਾਹਾਂਗੀ।"

"ਜੋ ਪੁਛਣਾ ਹੈ ਪੁੱਛ, ਨਰਾਜ਼ਗੀ ਦੀ ਕੀ ਗੱਲ ਹੈ?"

"ਕੀ ਆਪ ਮੈਦਾਨ ਜੰਗ ਵਿਚ ਮੈਨੂੰ ਨਾਲ ਲਿਜਾ ਸਕੋਗੇ?"

"ਕਿਉਂ ਤੂੰ ਓਥੇ ਕੀ ਕਰੇਂਗੀ?"

"ਮੈਂ ਆਪਣੇ ਪਿਤਾ ਜੀ ਦੀ ਦੇਖ ਰੇਖ ਅਤੇ ਸੇਵਾ ਰਖਵਾਲੀ ਕਰਾਂਗੀ ਤਾਕਿ ਉਨ੍ਹਾਂ ਨੂੰ ਕੋਈ ਅਵਾ ਨ ਲੱਗੇ, ਅਤੇ ਉਨ੍ਹਾਂ ਵੱਲ ਕੋਈ ਬੁਰਛਾ ਕੈਰੀ ਅੱਖ ਨਾਲ ਨਾ ਵੇਖ ਸਕੇ।"

"ਜੇ ਵੇਖੇਗਾ ਤਾਂ ਤੂੰ ਕੀ ਕਰੇਂਗੀ?"

"ਫਿਰ ਜਾਂ ਉਸ ਦਾ ਸਿਰ ਨਹੀਂ ਜਾਂ ਮੈਂ ਨਹੀਂ। ਜੇ ਮੇਰਾ ਵੀਰ ਹੁੰਦਾ ਤਦ ਉਹ ਨਾ ਪਿਤਾ ਜੀ ਦੀ ਸੇਵਾ ਵਿਚ ਜਾਂਦਾ। ਉਸ ਘਾਟ ਨੂੰ ਮੈਂ ਹੀ ਪੂਰਾ ਕਰਾਂਗੀ।" ਇਹ ਆਖਦਿਆਂ ਵੀਰ-ਪਿਆਰ ਦੀ ਯਾਦ ਵਿਚ ਉਸ ਦੀਆਂ ਅੱਖੀਆਂ ਭਰ ਆਈਆਂ।

"ਤੂੰ ਤੇ ਕਹਿ ਰਹੀ ਸੀ ਕਿ ਉਸ ਦਿਨ ਉਸ ਪਰਮ ਮਨੁੱਖ ਨੇ ਤੇਰੇ ਤੋਂ ਬਚਨ ਲੈ ਲਿਆ ਸੀ ਕਿ ਤੂੰ ਅੱਗੋਂ ਨੂੰ, ਕਦੀ ਵੀ ਕਿਸੇ ਜਾਨਵਰ ਨੂੰ ਨਹੀਂ ਮਾਰੇਂਗੀ?"

"ਉਨ੍ਹਾਂ, ਨਾਲ ਇਹ ਵੀ ਤੇ ਕਿਹਾ ਸੀ ਕਿ ਦੇਸ਼ ਕੌਮ ਤੇ ਪੰਥ ਦੇ ਵੈਰੀਆਂ ਨੂੰ ਮਾਰਿਆਂ ਪਾਪ ਨਹੀਂ ਲੱਗਦਾ। ਦੁਸ਼ਟਾਂ ਨੂੰ ਮਾਰਨਾ ਪਾਪ ਨਹੀਂ ਪੁੰਨ ਹੈ, ਨੀਤੀ ਹੈ, ਸ਼ਾਸਤਰ ਦੀ ਮਰਯਾਦਾ ਹੈ। ਹਾਂ, ਹੁਣ ਮੈਂ ਨਿਰਦੋਸ਼ ਨਿਰਾਪ੍ਰਾਧ ਜੀ-ਹੱਤਿਆ ਕਰ ਕੇ

ਪਾਪ ਦੀ ਭਾਗੀ ਨਹੀਂ ਬਣਾਂਗੀ। ਜ਼ਰਾ ਜ਼ਾਲਮ, ਦੇਸ਼-ਧਰੋਹੀ, ਵਿਸ਼ਵਾਸ-ਘਾਤੀ ਗੋਰਿਆਂ ਦੇ ਮੁਕਾਬਲੇ ਵਿਚ ਮੇਰੇ ਹੱਥ ਤੇ ਵੇਖਣੇ ਕਿ ਮੈਂ ਕਿਵੇਂ ਬਿੱਲਿਆਂ ਦਾ ਸਫ਼ਾਇਆ ਕਰ ਕੇ ਧਰਤੀ ਦਾ ਭਾਰ ਹੌਲਾ ਕਰਦੀ ਹਾਂ।"

"ਮੈਨੂੰ ਮੇਰੀ ਬੀਬੀ ਰਾਣੀ ਧੀ ਤੋਂ ਇਹੀ ਉਮੀਦਾਂ ਹਨ। ਜੈ ਜਿਹੀ ਪੁੱਤਰੀ ਦੀ ਹੋਂਦ ਨਾਲ ਕਿਸੇ ਅਭਾਗੇ ਪਿਤਾ ਨੂੰ ਪੁੱਤਰ ਦੀ ਯਾਦ ਸਤਾ ਸਕਦੀ ਹੈ? ਮੈਨੂੰ ਤੇਰੇ ਤੇ ਬਹੁਤ ਮਾਣ ਹੈ ਅਤੇ ਫ਼ਖ਼ਰ ਹੈ।"

"ਤਾਂ ਕੀ ਮੈਂ ਸਮਝ ਲਵਾਂ ਕਿ ਪਿਆਰੇ ਪਿਤਾ ਜੀ ਮੇਰੀ ਗੱਲ ਮੰਨ ਗਏ?"

"ਨਹੀਂ!"

"ਕਿਉਂ?"

"ਕਿਉਂਕਿ ਕੁੜੀਆਂ ਲੜਾਈ ਦੇ ਮੈਦਾਨ ਵਿਚ ਨਹੀਂ ਜਾਇਆ ਕਰਦੀਆਂ, ਤਾਕਿ ਉਨ੍ਹਾਂ ਦੀ ਗੰਗਾ ਜਿਹੀ ਉਜਲ, ਨਿਰਮਲ ਪਵਿੱਤਰ ਅਸਮਤ ਤੇ ਕਿਸੇ ਪਾਜੀ, ਨੀਚ ਤੇ ਕਮੀਨੇ ਦੀ ਗੰਦੀ ਨਜ਼ਰ ਨਾ ਪਏ।"

"ਪਿਤਾ ਜੀ, ਮੈਂ ਤਾਂ ਮੇਰੇ ਸ਼ਸਤ੍ਰ ਵਿਦਿਆ-ਗੁਰੂ ਮੇਜਰ ਕਾਨ੍ਹ ਸਿੰਘ ਜੀ ਦੀ ਸਿੱਖਿਆ ਨਾਲ ਆਪਣੀ ਅਸਮਤ ਦੀ, ਹਰ ਸਮੇਂ ਹਰ ਮੁਸ਼ਕਲ ਅਤੇ ਹਰ ਹਾਲਤ ਵਿਚ ਰਖਿਆ ਕਰ ਸਕਦੀ ਹਾਂ। ਜਿੰਨਾ ਚਿਰ ਦਸਮੇਸ਼ ਪਾਤਸ਼ਾਹ ਦੀ ਖਲ-ਖੰਡਣੀ ਬਖ਼ਸ਼ਿਸ਼ ਇਹ ਪਵਿੱਤਰ ਭਗੌਤੀ ਮੇਰੇ ਕੋਲ ਹੈ, ਮੇਰੇ ਅੰਗ ਸੰਗ ਹੈ, ਕਿਸੇ ਦੁਸ਼ਟ, ਕਿਸੇ ਪਾਜੀ ਦੀ ਕੀ ਮਜਾਲ ਹੈ ਜੋ ਮੇਰੇ ਵੱਲ ਭੈੜੀ ਨਜ਼ਰ ਕਰ ਕੇ ਵੇਖ ਸਕੇ। ਤੁਸੀਂ ਨਿਸ਼ਚਿੰਤ ਹੋ ਕੇ ਬੇਫ਼ਿਕਰੀ ਨਾਲ ਆਗਿਆ ਬਖ਼ਸ਼ੋ।"

ਇਹ ਆਖ, ਇਕ ਨਿੱਕੀ ਜਿਹੀ ਪਰ ਬਹੁਤ ਤੇਜ਼ ਕਿਰਪਾਨ ਕੱਢ ਕੇ 'ਜੈ ਤੇਗੰ' 'ਸ੍ਰੀ ਜੈ ਤੇਗੰ' ਦਾ ਜਾਪ ਕਰਦੀ ਹੋਈ ਮੱਥੇ ਨੂੰ ਲਾਉਣ ਲੱਗੀ।

ਇਹ ਸੁਣ ਤੇ ਵੇਖ ਕੇ ਰਾਜਾ ਸਾਹਿਬ ਅਵਾਕ ਤੇ ਚੁੱਪ ਰਹਿ ਗਏ, ਜੈ ਨੇ ਫਿਰ ਆਪਣੇ ਕੋਮਲ ਹੱਥਾਂ ਵਿਚ ਉਨ੍ਹਾਂ ਦਾ ਹੱਥ ਫੜ ਕੇ ਕਿਹਾ - "ਦੱਸੋ ਨਾ ਮੇਰੇ ਅਤਿ ਚੰਗੇ ਪਿਤਾ ਜੀ! ਲੈ ਚਲੋਗੇ ਨਾ? ਮੇਜਰ ਸਾਹਿਬ ਦੱਸਦੇ ਸਨ ਕਿ ਮਾਤ ਭਵਾਨੀ ਦੁਰਗਾ ਨੇ ਮੈਦਾਨੇ ਜੰਗ ਵਿਚ ਸਾਰੇ ਦੈਂਤ ਮਾਰ ਕੇ ਖ਼ਤਮ ਕਰ ਦਿੱਤੇ ਸਨ। ਮੈਂ ਆਪ ਨੂੰ ਦੁਰਗਾ ਬਣ ਕੇ ਵਿਖਾਵਾਂਗੀ। ਮੁਕਾਬਲੇ ਵਿਚ ਆਇਆ ਇਕ ਵੀ ਗੋਰਾ ਜੇ ਮੈਂ ਬਿਨਾਂ ਮਰੇ-ਮਾਰੇ ਮੁੱਕਾ ਜਾਣ ਦਿਆਂ ਤਦ ਮੈਂ ਰਾਜਾ ਲਾਲ ਸਿੰਘ ਵਜ਼ੀਰ ਪੰਜਾਬ ਦੀ ਧੀ ਨਹੀਂ ਸਗੋਂ ਸਾਂਹਸੀ ਗੰਧੀਲਿਆਂ ਦੀ ਧੀ ਸਮਝ ਕੇ ਮੇਰੇ ਮੂੰਹ 'ਤੇ ਥੁੱਕ ਦੇਣਾ।"

"ਮੈਨੂੰ ਤੇ ਇਤਰਾਜ਼ ਨਹੀਂ ਪਰ ਤੂੰ ਆਪਣੀ ਮਾਤਾ ਜੀ ਤੋਂ ਤਾਂ ਪੁੱਛ ਲੈ?"

"ਮਾਤਾ ਜੀ ਨੂੰ ਮੈਂ ਆਪ ਜੀ ਦੇ ਕੋਲ ਹੀ ਸੱਦਦੀ ਹਾਂ - ਅੰਮਾ ਜੀ- ਓ

ਅੰਮਾ!!"

ਅੰਮਾ ਰਾਜਾ ਸਾਹਿਬ ਦੀ ਘਰ ਦੀ ਸੇਵਕਾਣੀ ਪੂਰਨ ਗੁਰਮੁਖ ਸੰਤ-ਸੇਵੀ ਮਾਈ ਹੈ। ਜੈ ਦਾ ਲਾਲਨ-ਪਾਲਨ ਇਸੇ ਹੀ ਕੀਤਾ ਸੀ।

ਅੰਮਾ ਜੀ ਨੇ ਕੋਲ ਆ ਕੇ ਕਿਹਾ -"ਕੀ ਹੈ ਪੁੱਤਰ?"

"ਅੰਮਾ ਜੀ, ਜ਼ਰਾ ਮਾਤਾ ਜੀ ਨੂੰ ਤੇ ਬੁਲਾਉਣਾ।"

"ਬਲਾਉਂਦੀ ਹਾਂ ਬੀਬਾ ਜੀ" ਫਿਰ ਲਾਲ ਸਿੰਘ ਵੱਲ ਸੰਬੋਧਨ ਕਰਦਿਆਂ:-

"ਮੇਰੀ ਵੀ ਇਕ ਅਰਜ਼ ਹੈ ਸਰਕਾਰ!"

"ਕੀ ਏ?"

"ਮੇਰੇ ਦੋ ਪੁੱਤਰ ਹਨ, ਮੋਹਨ ਸਿੰਘ ਤੇ ਕਰਤਾਰ ਸਿੰਘ।"

"ਅਸੀਂ ਜਾਣਦੇ ਹਾਂ।"

"ਉਨ੍ਹਾਂ ਨੂੰ ਮੈਂ ਤੁਹਾਡੀ ਸੇਵਾ ਵਿਚ ਅਰਪਣ ਕਰਦੀ ਹਾਂ।"

"ਉਹ ਸਾਡਾ ਕੀ ਕੰਮ ਕਰਨਗੇ?"

"ਘਰ ਦਾ ਕੰਮ ਨਹੀਂ ਸਰਕਾਰ, ਉਨ੍ਹਾਂ ਨੂੰ ਆਪਣੀ ਸੈਨਾ ਵਿਚ ਭਰਤੀ ਕਰ ਲਓ।"

"ਤੇਰੇ ਦੋ ਹੀ ਪੁੱਤਰ ਹਨ ਜਾਂ ਕੋਈ ਹੋਰ ਵੀ ਹੈ?"

"ਜੀ ਦੋ ਹੀ ਹਨ।"

"ਫਿਰ ਦੋਹਾਂ ਨੂੰ ਲੜਾਈ ਵਿਚ ਕਿਉਂ ਭੇਜਣਾ ਚਾਂਹਦੀ ਹੈਂ?"

"ਗੁਰੂ ਦੇ ਨਾਂ ਤੇ, ਮਾਂ ਪੰਜਾਬ ਲਈ ਮਰ ਮਿਟਣ ਵਾਸਤੇ। ਕੀ ਗੁਰੂ ਜੀ ਦੇ ਚਾਰੇ ਪੁੱਤਰ ਧਰਮ ਲਈ ਕੁਰਬਾਨ ਨਹੀਂ ਹੋਏ?"

"ਚੰਗੀ ਗੱਲ ਹੈ, ਤੇਰਾ ਵੱਡਾ ਪੁੱਤਰ ਮੋਹਨ ਫੌਜ ਵਿਚ ਲੈ ਲਿਆ ਜਾਇਗਾ, ਛੋਟਾ ਤੇਰੀ ਸੇਵਾ ਵਿਚ ਰਹੇਗਾ।"

"ਮੇਰੇ ਕੋਲ ਰਹਿ ਕੇ ਕੀ ਕਰੇਗਾ, ਸਰਕਾਰ, ਮੈਂ ਚੰਗੀ ਭਲੀ, ਰਾਜ਼ੀ ਬਾਜ਼ੀ, ਆਪਣੀ ਕ੍ਰਿਆ ਆਪ ਸਾਧ ਲੈਂਦੀ ਹਾਂ। ਪੰਜਾਬ ਤੇ ਵਿਪਤਾ ਆ ਬਣੀ ਹੈ। ਮੇਰਾ ਸਰਬੰਸ ਲੱਗ ਜਾਇ, ਪਰ ਪੰਜਾਬ ਨੂੰ, ਸਾਡੇ ਹਰਮਨ ਪਿਆਰੇ, ਗੁਰੂਆਂ ਦੀ ਭੂਮੀ ਪੰਜਾਬ ਨੂੰ ਬਚਾਓ।"

"ਨਹੀਂ ਅਜਿਹਾ ਨਹੀਂ ਹੋ ਸਕੇਗਾ। ਇਕ ਜ਼ਰੂਰ ਤੇਰੇ ਕੋਲ ਰਹੇਗਾ।" ਇਹ ਸੁਣ ਕੇ ਮਾਈ ਕਰਮ ਕੌਰ ਅੰਦਰ ਗਈ, ਇਕ ਕਾਗਜ਼ ਦਾ ਪੁਰਜ਼ਾ ਲਿਆ ਉਸ ਤੇ ਲਿਖਿਆ:-

ਸਤਿਕਾਰ ਜੋਗ ਰਾਜਾ ਸਾਹਿਬ!

ਸਤਿ ਸ੍ਰੀ ਅਕਾਲ।

ਮੇਰੀ ਚਾਹਨਾ ਹੈ ਕਿ ਮੇਰਾ ਸਰਬੰਸ, ਮਾਤ ਭੂਮੀ ਪੰਜਾਬ ਦੀ ਆਜ਼ਾਦੀ ਲਈ ਕੰਮ ਆਵੇ ਤਦ ਮੈਂ ਆਪਣੇ ਆਪ ਨੂੰ ਸੁਭਾਗੀ ਸਮਝਾਂਗੀ ਪਰ ਮੇਰੇ ਇਸ ਕੰਮ ਵਿਚ ਮੇਰੀ ਹੋਂਦ ਮੇਰੇ ਪੁੱਤਰਾਂ ਦੀ ਦੇਸ ਸੇਵਾ ਦੇ ਰਸਤੇ ਵਿਚ ਰੋਕ ਪੈਦਾ ਕਰ ਰਹੀ ਹੈ, ਉਹ ਬੇਫਿਕਰੀ ਨਾਲ ਮੈਦਾਨ ਜੰਗ ਵਿਚ ਕੰਮ ਨਹੀਂ ਕਰ ਸਕਣਗੇ। ਮੈਂ ਆਪਣੇ ਦੋਹਾਂ ਪੁੱਤਰਾਂ ਨੂੰ ਬੰਧਨ-ਮੁਕਤ ਆਜ਼ਾਦ ਕਰਦੀ ਹਾਂ। ਇਸ ਤੋਂ ਬਿਨਾਂ ਕੋਈ ਵੀ ਚਾਰਾ ਨਹੀਂ, ਮਰ ਤੇ ਇਕ ਦਿਨ ਜਾਣਾ ਹੀ ਹੈ, ਫਿਰ ਕਿਉਂ ਨਾ ਮਾਤ ਭੂਮੀ ਦੀ ਸੁਤੰਤਰਤਾ ਦੀ ਰਖਿਆ ਕਰਦਿਆਂ ਪ੍ਰਾਣ ਵਾਰੇ ਜਾਣ। ਮੈਂ ਬਹੁਤ ਸੋਚਿਆ ਹੈ, ਅੰਤ ਇਸ ਸਿੱਟੇ ਤੇ ਪੁੱਜੀ ਹਾਂ ਕਿ ਮੈਂ ਆਪਣਾ ਬਲੀਦਾਨ ਦਿਆਂ। ਤਾਕਿ ਮੇਰੇ ਲਾਲ ਨਿਸਚਿੰਤ ਹੋ ਕੇ ਮੈਦਾਨ ਜੰਗ ਵਿਚ ਵੈਰੀ ਨਾਲ ਜੂਝਣ ਅਤੇ ਆਪਣੀ ਜਣਨੀ ਜਨਮ ਭੂਮੀ ਨੂੰ ਵਿਦੇਸ਼ੀ ਜ਼ਾਲਮਾਂ ਦੇ ਪੰਜੇ ਵਿਚ ਨਾ ਫਸਣ ਦੇਣ, ਦੇਸ਼ ਕੌਮ ਤੇ ਪੰਥ ਦੀ ਸੇਵਾ ਵਿਚ ਵਧ ਚੜ੍ਹ ਕੇ ਹਿੱਸਾ ਲੈਣ।

ਤੁਹਾਡੀ ਜੈ ਦੀ ਅੰਮਾ –

ਕਰਮ ਕੌਰ।

ਚਿੱਠੀ ਲਿਖ ਕੇ ਰੱਖ ਕੇ ਰਾਜਾ ਲਾਲ ਸਿੰਘ ਦੀ ਇਕ ਬਹੁਤ ਤੇਜ਼ ਕਿਰਪਾਨ ਲੈ ਕੇ ਆਪਣੇ ਹੱਥ ਨਾਲ ਆਪਣਾ ਸਿਰ ਵੱਢ ਕੇ, ਦੋਵੇਂ ਪੁੱਤਰ ਦੇਸ਼ ਦੇ ਨਾਂ ਅਰਪਨ ਕਰ ਕੇ ਆਪ ਸੁਰਗ ਨੂੰ ਚਲੀ ਗਈ।

## ੧੦

ਸੰਨ ੧੮੪੫ ਈ: ਦੀਆਂ ਗੱਲਾਂ ਹਨ। ਮੁਦਕੀ ਦੇ ਮੈਦਾਨ ਵਿਚ ਖ਼ਾਸ ਚਹਿਲ ਪਹਿਲ ਹੈ, ਸਿੱਖ ਆਪ ਹੀ ਤੋਪਾਂ ਖਿੱਚ ਰਹੇ ਹਨ। ਸਾਮਾਨ ਦੀ ਢੋ-ਢੁਆਈ ਹੋ ਰਹੀ ਹੈ – ਸਾਰਾ ਕੰਮ ਸੈਨਕ ਆਪ ਹੀ ਕਰ ਰਹੇ ਹਨ। ਦੁਨੀਆ ਦੀ ਕੋਈ ਸੈਨਾ ਸ਼ਾਇਦ ਹੀ ਦੇਸ ਰਖਿਆ ਲਈ ਇਸ ਵਾਂਗ ਲੜੇ ਮਰੇ। ਇਕ ਤੋਪ ਦਰਿਆ ਦੀ ਜਿਲ੍ਹਣ ਵਿਚ ਫਸ ਗਈ। ਪਹੀਏ ਧੱਸੇ ਜਾ ਰਹੇ ਹਨ ਇਸ ਨੂੰ ਕੱਢਣ ਲਈ ਪਹੀਏ ਹੇਠ ਸੁੱਕੀ ਚੀਜ਼ ਦੇਣ ਦੀ ਲੋੜ ਸੀ। ਫ਼ੈਸਲਾ ਹੋਇਆ ਕਿ ਵਾਰੋ ਵਾਰੀ ਸੈਨਕ ਪਹੀਏ ਹੇਠ ਪੈ ਕੇ ਉੱਤੋਂ ਪਹੀਆ ਲੰਘਾਣ। ਇਸ ਲਈ ਸੈਨਕ ਆਪਸ ਵਿਚ ਲੜ ਝਗੜ ਰਹੇ ਸਨ। ਹਰ ਕੋਈ ਆਖਦਾ ਸੀ ਕਿ "ਪਹਿਲਾਂ ਮੈਂ ਪਹੀਏ ਹੇਠ ਪਵਾਂਗਾ।" ਅਭਾਗੇ ਸੈਨਕੋ! ਤੁਸੀਂ ਨਹੀਂ ਜਾਣਦੇ ਕਿ ਤੁਹਾਡੀ ਸਾਰੀ ਕੁਰਬਾਨੀ ਦੇਸ਼ ਘਾਤਕ, ਲਾਲਚੀ ਘੱਟੇ ਮਿੱਟੀ ਵਿਚ ਮਿਲਾ ਕੇ ਤੁਹਾਡੀ ਪਵਿੱਤ੍ਰ ਜਣਨੀ ਜਨਮ ਭੂਮੀ ਨੂੰ ਦੁਸ਼ਮਣ ਹੱਥ ਸੌਂਪਣ ਦੀ ਯੋਜਨਾ ਬਣਾਈ ਬੈਠੇ ਹਨ।

ਸਤਿਲੁਜ ਤੋਂ ਪਾਰ ਸਿੱਖ ਸੈਨਾ ਦਾ ਪੜਾ ਹੈ। ਸਾਮ੍ਹਣੇ ਲਾਲ ਸਿੰਘ ਦਾ ਤੰਬੂ

ਹੈ। ਜਿਸ ਵਿਚ ਸੈਨਾਪਤੀ ਅਤੇ ਲਾਲ ਸਿੰਘ ਵਜ਼ੀਰ ਬੈਠੇ ਗੱਲਾਂ ਕਰ ਰਹੇ ਹਨ।

"ਔਹ ਬਾਹਰ ਪਹਿਰੇ ਤੇ ਕੌਣ ਹਨ, ਲਗਦਾ ਹੈ ਕਿ ਮੈਂ ਇਨ੍ਹਾਂ ਨੂੰ ਲਾਹੌਰ ਡਿੱਠਾ ਹੈ।"

"ਆਪ ਠੀਕ ਕਹਿ ਰਹੇ ਹੋ। ਇਹ ਦੋਵੇਂ ਮੁੰਡੇ, ਸਾਡੀ ਘਰੇਲੂ ਸੇਵਾਦਾਰਨੀ ਮਾਈ ਕਰਮ ਕੌਰ ਦੇ ਹਨ ਜਿਸ ਨੂੰ 'ਜੈ' ਅੰਮਾ ਜੀ ਕਿਹਾ ਕਰਦੀ ਸੀ।"

"ਪਰ ਉਹ ਇਕੱਲੀ...! ਆਪ...!!"

ਇਹ ਸੁਣ ਕੇ ਉਸ ਜਿਸ ਤਰ੍ਹਾਂ ਸ਼ਹਾਦਤ ਪ੍ਰਾਪਤ ਕੀਤੀ, ਉਸ ਦਾ ਹਾਲ ਤੇ ਉਹ ਚਿੱਠੀ ਰਾਜਾ ਲਾਲ ਸਿੰਘ ਨੇ ਤੇਜਾ ਸਿੰਘ ਨੂੰ ਸੁਣਾਈ। ਚਿੱਠੀ ਪੜ੍ਹ ਸੁਣ ਕੇ ਤੇ ਦੋਹਾਂ ਗੱਦਾਰਾਂ ਦੀਆਂ ਅੱਖੀਆਂ ਵੀ ਅੱਥਰੂਆਂ ਨਾਲ ਭਰ ਗਈਆਂ।

"ਕੀ ਜੈ ਵੀ ਨਾਲ ਆਈ ਹੈ?"

"ਅਜੀਬ ਤਰ੍ਹਾਂ ਦੀ ਕੁੜੀ ਹੈ ਉਹ, ਜਿਸ ਨੂੰ ਨਾ ਮੌਤ ਦਾ ਡਰ ਹੈ, ਨਾ ਜ਼ਿੰਦਗੀ ਦਾ ਮੋਹ। ਜਿਸ ਦਿਨ ਦੀ ਉਹ ਰਾਵੀ ਦੇ ਕੰਢੇ ਤੇ ਕਿਸੇ ਪਰਮ ਮਨੁੱਖ ਨੂੰ ਮਿਲ ਆਈ ਹੈ, ਉਸ ਦਾ ਜੀਵਨ ਪਲਟ ਗਿਆ ਹੈ। ਹੁਣ ਨਾ ਉਹ ਸ਼ੋਖੀ ਨਾਲ ਚੰਚਲਤਾ, ਨਾ ਸੈਰ ਨਾ ਸ਼ਿਕਾਰ, ਬੱਸ ਬਾਣੀ ਦਾ ਪਾਠ ਤੇ ਗੁਰ-ਮੰਤ੍ਰ ਦਾ ਜਾਪ ਹੀ ਉਸ ਦੀ ਰੋਜ਼ਾਨਾ ਕਿਰਤ ਹੈ। ਉਂਵ ਤੇ ਬਚਪਨ ਤੋਂ ਹੀ ਉਸ ਨੂੰ ਜੰਗ ਜੁੱਧ ਨਾਲ ਦਿਲਚਸਪੀ ਹੈ ਪਰ ਹੁਣ ਤੇ ਦੇਸ ਪਿਆਰ ਉਸ ਦੇ ਅੰਗ-ਅੰਗ ਵਿਚ ਰਚਿਆ ਪਿਆ ਹੈ। ਤੁਹਾਡੇ ਆਉਣ ਤੋਂ ਪਹਿਲਾਂ ਉਹ ਮੈਦਾਨੇ ਜੰਗ ਵਿਚ ਲੜਨ ਦੀ ਆਗਿਆ ਦੀ ਮੰਗ ਕਰਦੀ ਹੈ।"

"ਚਲੋ ਛੱਡੋ ਇਹ ਗੱਲਾਂ, ਕੰਮ ਦੀ ਗੱਲ ਕਰੀਏ?"

"ਮੈਂ ਅੰਗਰੇਜ਼ਾਂ ਨਾਲ ਮਿਲਣ ਲਈ ਤਿਆਰ ਹਾਂ, ਤੁਸੀਂ ਦੱਸੋ?"

"ਮੈਂ ਕੋਈ ਤੁਹਾਥੋਂ ਨਾਬਰ ਹਾਂ।"

"ਚੰਗੀ ਗੱਲ ਹੈ। ਅੰਗਰੇਜ਼ ਏਜੰਟ ਨਿਕਲਸਨ ਕੋਲ ਚਿੱਠੀ ਲਿਖ ਭੇਜੋ। ਹੁਣੇ, ਮੇਰੇ ਸਾਮ੍ਹਣੇ ਲਿਖੋ।"

ਇਹ ਸੁਣ ਕੇ ਰਾਜਾ ਲਾਲ ਸਿੰਘ ਨੇ ਲਿਖਣਾ ਅਰੰਭ ਕੀਤਾ: "ਆਪ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਮੈਂ ਅੰਗਰੇਜ਼ ਦਾ ਮਿੱਤਰ ਹਾਂ। ਮੈਂ ਬਹੁਤ ਸਾਰੀ ਸੈਨਾ ਲੈ ਕੇ ਸਤਿਲੁਜ ਤੋਂ ਪਾਰ ਆ ਕੇ ਉਤਰਿਆ ਹਾਂ, ਹੁਣ ਮੈਨੂੰ ਕੀ ਕਰਨਾ ਚਾਹੀਦਾ ਹੈ?"

ਤੁਹਾਡਾ ਹਿਤੂ - ਲਾਲ ਸਿੰਘ।

ਚਿੱਠੀ ਲਿਖ ਕੇ ਤੇਜਾ ਸਿੰਘ ਨੂੰ ਸੁਣਾਈ, ਕਿਹਾ - "ਕੁਝ ਹੋਰ ਕਿ ਬੱਸ?"

"ਕਾਫ਼ੀ ਹੈ, ਇਸ ਨੂੰ ਭੇਜੋਗੇ ਕਿਸ ਰਾਹੀਂ? ਮੈਂ ਇਕ ਖ਼ਾਸ ਮੁਸਲਮਾਨ ਬੰਦਾ ਨਾਲ ਲਿਆਇਆ ਹਾਂ, ਉਹ ਬਾਹਰ ਖਲੋਤਾ ਹੈ, ਬੁਲਾਵਾਂ ਉਸ ਨੂੰ?"

"ਅਜੇ ਜ਼ਰਾ ਠਹਿਰੋ ਸੈਨਾਪਤੀ ਜੀ, ਮਹਾਰਾਜ!" ਕੜਕਦੀ ਅਵਾਜ਼ ਵਿਚ ਜੈ ਤੰਬੂ ਦੇ ਅੰਦਰ ਆ ਗਈ। ਲਾਲ ਸਿੰਘ ਖ਼ਾਮੋਸ਼ ਰਹਿ ਗਏ।

"ਕਿਸ ਨੂੰ ਭੇਜਣਾ ਜੇ ਪਿਤਾ ਜੀ?"

"ਤੂੰ ਆਪਣੇ ਤੰਬੂ ਅੰਦਰ ਜਾਹ, ਪੁੱਤਰ।"

"ਕਿਉਂ ਪਿਤਾ ਜੀ! ਮੇਰੇ ਸੌਂਹੇ ਹੀ ਕਿਉਂ ਨਹੀਂ ਦੇਸ ਦੇ ਸਤਿਆਨਾਸ ਦੀ ਸਬੀਲ ਬਣਾਉਂਦੇ! ਮੈਂ ਨਹੀਂ ਰੋਕਾਂਗੀ, ਰੋਕ ਸਕਦੀ ਵੀ ਨਹੀਂ। ਆਖ਼ਿਰ ਤੁਸੀਂ ਕਰਨ ਕੀ ਲੱਗੇ ਜੇ?"

"ਜੋ ਸਾਡਾ ਜੀ ਚਾਹੇ ਕਰੀਏ, ਤੈਨੂੰ ਕੀ ਹੱਕ ਹੈ ਕਿ ਰਾਜ-ਕਾਜ ਦੇ ਕੰਮਾਂ ਵਿਚ ਦਖ਼ਲ ਦਏਂ, ਤੂੰ ਤੰਬੂ ਅੰਦਰ ਜਾ ਤੇ ਆਰਾਮ ਕਰ।"

"ਕਿੰਨੀ ਕਮੀਨੀ ਤੇ ਨੀਚਤਾ ਭਰੀ ਚਾਲ ਚਲਣ ਲੱਗੇ ਜੇ! ਸ਼ਰਮ ਨਹੀਂ ਆਉਂਦੀ? ਕੀ ਇਹੀ ਤੁਹਾਡੀ ਬਹਾਦਰੀ ਹੈ, ਤੁਸੀਂ ਪਾਮਰ ਹੋ, ਪੱਥਰ ਹੋ, ਅਕ੍ਰਿਤਘਨ ਹੋ।"

ਲਾਲ ਸਿੰਘ ਵੇਖਿਆ ਕਿ ਸਿੱਧੀ ਤਰ੍ਹਾਂ ਨਹੀਂ ਮੰਨ ਰਹੀ। ਉਸ ਡਾਂਟ ਕੇ ਕਿਹਾ - "ਜੈ, ਬਹੁਤਾ ਨਾ ਸਿਰ ਚੜ੍ਹ। ਅੰਦਰ ਚਲੀ ਜਾ, ਜੇ ਨਹੀਂ ਊ ਜਾਣਾ ਤਦ ਮੈਂ ਕਿਸੇ ਸਿਪਾਹੀ ਨੂੰ ਸੱਦ ਕੇ ਤੈਨੂੰ ਤੰਬੂ ਵਿਚ ਪੁਚਾ ਦਿਆਂਗਾ।"

"ਹੁਣ ਤੁਸੀਂ ਮੇਰੇ ਬਾਪੂ ਜੀ ਨਹੀਂ ਰਹੇ, ਮੇਰਾ ਪਿਤਾ ਕੌਮੀ ਗ਼ੱਦਾਰ ਬਣ ਕੇ ਦੇਸ਼ ਦੁਸ਼ਮਣਾਂ ਨਾਲ ਨਹੀਂ ਰਲ ਸਕਦਾ। ਆਹ! ਰੱਬ ਜੀ!! ਕੀ ਤੂੰ ਅਜਿਹੇ ਦੋਜ਼ਕੀ ਬੰਦੇ ਵੀ ਪੈਦਾ ਕੀਤੇ ਹਨ, ਜੋ ਆਪਣਿਆਂ ਨਾਲ ਗ਼ੱਦਾਰੀ ਕਰਨ ਆਏ ਹਨ। ਪਾਪੀਓ ਰੋਵੋਗੇ, ਤੇ ਪਛੋਤਾਵੋਗੇ। ਮੈਨੂੰ ਰਾਵੀ ਦੇ ਕਿਨਾਰੇ ਤੇ, ਉਸ ਮਹਾਨ ਵਯੱਕਤੀ ਨੇ ਪਹਿਲਾਂ ਹੀ ਸਭੋ ਕੁਝ ਦੱਸ ਦਿੱਤਾ ਸੀ, ਪਰ ਮੇਰਾ ਦਿਲ ਨਹੀਂ ਸੀ ਮੰਨਿਆ ਕਿ ਮੇਰਾ ਪਿਤਾ ਲੂਣ ਹਰਾਮ ਨਿਕਲੇਗਾ। ਕਿਹਾ ਚੰਗਾ ਹੁੰਦਾ ਜੇ ਇਹ ਦੇਖਣ ਤੋਂ ਪਹਿਲਾਂ ਹੀ ਮੈਂ ਰਾਵੀ ਵਿਚ ਡੁੱਬ ਮਰਦੀ, ਮੇਰਾ ਪਿਤਾ ਦੇਸ਼ ਘਾਤਕ! ਨੀਚ!! ਕਮੀਨਾ!!!" ਆਖਦੀ ਜੈ ਬਾਹਰ ਜਾਣ ਲੱਗੀ। ਲਾਲ ਸਿੰਘ ਸੋਚਿਆ ਕਿ ਅਜਿਹਾ ਨਾ ਹੋਵੇ ਇਹ ਸਾਰਾ ਪੜਦਾ ਹੀ ਪਾੜ ਦਏ, ਉਸ ਆਵਾਜ਼ ਦਿੱਤੀ:

"ਮੋਹਨ ਸਿੰਘ!"

"ਜੀ ਸਰਕਾਰ।"

"ਜੈ ਨੂੰ ਗ੍ਰਿਫ਼ਤਾਰ ਕਰ ਲਓ।"

"ਜੈ ਭੈਣ ਜੀ ਨੂੰ...।"

"ਹਾਂ- ਹਾਂ, ਸੋਚਣ ਦੀ ਲੋੜ ਨਹੀਂ, ਸੈਨਾਪਤੀ ਦੇ ਹੁਕਮ ਦੀ ਪਾਲਣਾ ਕਰੋ।"

"ਮਾਫ਼ ਕਰਨਾ ਸਰਕਾਰ! ਮੈਂ ਬਾਹਰ ਖਲੋਤਾ ਸਭੇ ਗੱਲਾਂ ਸੁਣਦਾ ਰਿਹਾ ਹਾਂ। ਤੁਸੀਂ ਬਹੁਤ ਭੈੜੇ ਤੇ ਖ਼ਤਰਨਾਕ ਬੰਦੇ ਹੋ, ਮੈਂ ਤੁਹਾਡੀ ਨੌਕਰੀ ਨਹੀਂ ਕਰਨੀ ਚਾਂਹਦਾ, ਨਾਲ ਹੀ ਕਰਤਾਰ ਭਾਈ ਵੀ ਨਹੀਂ ਰਹਿ ਸਕੇਗਾ। ਮੈਂ ਇਹ ਵੀ ਦੱਸ ਦਿਆਂ ਕਿ ਸਾਡੇ ਫੈਸਲੇ ਵਿਚ ਜੇ ਜ਼ਰਾ ਮਾਸਾ ਵੀ ਰੋੜਾ ਅਟਕਾਇਆ ਤਦ ਅਸੀਂ ਤੁਹਾਨੂੰ ਖ਼ਤਮ ਕਰ ਕੇ ਹੀ ਦਮ ਲਵਾਂਗੇ, ਸਮਝੇ?"

"ਆਓ ਨਾ ਜੈ ਭੈਣ ਜੀ! ਇਨ੍ਹਾਂ ਪਾਪੀ ਪਾਜੀਆਂ ਤੋਂ ਦੇਸ਼ ਨੂੰ ਬਚਾਣ ਦਾ ਕੁਝ ਨਾ ਕੁਝ ਜਤਨ ਕਰੀਏ। ਜਾਂ ਆਪ ਮਰੀਏ ਜਾਂ ਵੈਰੀ ਨੂੰ ਮਾਰੀਏ।"

## ੧੧

ਫਿਰੋਜ਼ਪੁਰ ਤੋਂ ੨੦ ਮੀਲ ਦੇ ਫਾਸਲੇ ਤੇ ਮੁਦਕੀ ਦੇ ਮੈਦਾਨ ਵਿਚ ੧੮ ਦਸੰਬਰ ੧੮੪੫ ਈ: ਵਿਚ ਦੋਹਾਂ ਪਾਸਿਆਂ ਤੋਂ ਫੜੋ ਮਾਰੋ, ਜਾਣੇ ਨਾ ਪਾਏ, ਜ਼ਰਾ ਸੱਜੇ ਪਾਸਿਓਂ ਹੋ ਕੇ, ਔਹ ਵੇਖੋ ਪਹਾੜ ਵਲੋਂ ਵੈਰੀ ਕਿਵੇਂ ਵਧਿਆ ਆ ਰਿਹਾ ਹੈ, ਰੋਕੋ! ਦੀਆਂ ਅਵਾਜ਼ਾਂ ਤੇ ਤੋਪਾਂ ਦੀ ਗੜ ਗੜਾਹਟ ਤੇ ਬੰਦੂਕਾਂ ਦੀ ਛਲਕ ਨਾਲ ਧਰਤੀ ਤੇ ਅਕਾਸ਼ ਕੰਬਦੇ ਥਰ ਥਰਾ ਰਹੇ ਸਨ। ਇਕ ਬੰਨੇ ਅੰਗਰੇਜ਼ ਸਿੱਖਾਂ ਦਾ ਸਤਿਆਨਾਸ ਕਰਨ ਤੇ ਉਤਾਰੂ ਸਨ। ਦੂਜੇ ਬੰਨੇ ਵੀਰ-ਬਹਾਦਰ ਸਿੱਖ ਅੰਗਰੇਜ਼ ਦੇ ਖ਼ਾਤਮੇ ਲਈ ਕਮਰ ਕੱਸੇ ਕਰ ਬੈਠੇ ਸਨ। ਉਨ੍ਹਾਂ ਨੂੰ ਚੰਗੀ ਤਰ੍ਹਾਂ ਪਤਾ ਸੀ ਗੋਰੇ ਉਨ੍ਹਾਂ ਦੀ ਜਨਮ ਭੂਮੀ ਨੂੰ ਗ਼ੁਲਾਮ ਬਨਾਣ ਸਤ-ਸਮੁੰਦਰੋਂ ਪਾਰੋਂ ਚਲਕੇ ਆਏ ਹਨ! ਉਨ੍ਹਾਂ ਦੀ ਮਾਂ ਬੰਦਨੀ ਬਣਾਈ ਜਾ ਰਹੀ ਹੈ।

ਅਭਾਗੇ ਸਿੱਖ ਸੈਨਕ ਨਹੀਂ ਜਾਣਦੇ ਸਨ ਕਿ ਹੁਣ ਉਨ੍ਹਾਂ ਨੂੰ ਗ਼ੁਲਾਮੀ ਦੀ ਗੰਢ ਚੁਕਣੀ ਹੀ ਪਏਗੀ। ਕਿਉਂਕਿ ਉਨ੍ਹਾਂ ਦੇ ਸੈਨਾਪਤੀ ਵੈਰੀ ਨਾਲ ਜਾ ਰਲੇ ਹਨ। ਜਿਨ੍ਹਾਂ ਨੂੰ ਆਸ ਹੈ ਕਿ ਗੋਰੇ ਜਿੱਤ ਕੇ ਜੂਠੇ ਟੁੱਕਰ ਸਾਡੇ ਵੱਲ ਸੁੱਟ ਹੀ ਦੇਣਗੇ। ਪਰ ਸੈਨਾ ਪਤੀ ਦੇ ਨਿਪੁੰਸਕ ਹੋ ਜਾਣ ਤੇ ਵੀ ਸਿੱਖਾਂ ਨੇ ਰਣ ਤੱਤੇ ਵਿਚ ਉਹ ਹਥ ਵਿਖਾਏ ਕਿ ਗੋਰੇ ਮੂੰਹ ਵਿਚ ਘਾਹ ਲੈ ਕੇ ਗਊ-ਗਊ ਪੁਕਾਰਦੇ ਲਿੱਲੜੀਆਂ ਕਢਦੇ ਫਿਰ ਰਹੇ ਸਨ ਕਿਉਂਕਿ ਉਨ੍ਹਾਂ ਨੂੰ ਪਤਾ ਸੀ ਸਿੱਖ ਗਊ ਨੂੰ ਨਹੀਂ ਮਾਰਦੇ। ਸਿੱਖਾਂ ਨੇ ਦੱਸ ਦਿੱਤਾ ਕਿ ਉਹ ਕਿਸ ਮਿੱਟੀ ਦੇ ਬਣੇ ਹੋਏ ਹਨ। ਘਾਬਰੇ ਤੇ ਡਰੇ ਹੋਏ ਗੋਰੇ ਆਪਸ ਵਿਚ ਹੀ ਕਟ ਮਰਨ ਲੱਗ ਪਏ। ਸ਼ਾਹ ਮੁਹੰਮਦ ਲਿਖਦਾ ਹੈ:

ਉਧਰ ਆਪ ਫਰੰਗੀ ਨੂੰ ਭਾਂਜ ਆਈ,
ਦੌੜੇ ਜਾਣ ਗੋਰੇ, ਦਿੱਤੀ ਕੰਡ ਮੀਆਂ।
ਚਲੇ ਤੋਪ ਖ਼ਾਨੇ ਸਾਰੇ ਗੋਰਿਆਂ ਦੇ,
ਮਗਰ ਹੋਈ ਬੰਦੂਕਾਂ ਦੀ ਫੰਡ ਮੀਆਂ।

ਕਿਸੇ ਜਾਇ ਲਿਆਇ ਕੇ ਖ਼ਬਰ ਦਿੱਤੀ,
ਨੰਦਨ ਹੋਇ ਬੈਠੀ ਤੇਰੀ ਰੰਡ ਮੀਆਂ।
ਸ਼ਾਹ ਮੁਹੰਮਦਾ ਵੇਖ ਮੈਦਾਨ ਜਾਕੇ,
ਰੁਲਦੀ ਗੋਰਿਆਂ ਦੀ ਪਈ ਝੰਡ ਮੀਆਂ।

## ੧੨

ਮੁਦਕੀ ਦੇ ਮੈਦਾਨ ਵਿਚ ਆਪਣੇ ਤੇ ਬਿਗਾਨੇ ਸੈਨਕਾਂ ਵਿਚ ਇਸ ਗੱਲ ਦਾ ਆਮ ਚਰਚਾ ਸੀ ਕਿ ਦੋ ਤ੍ਰੈ ਨੌਜੁਆਨ ਸਿੱਖ ਜਾਨ ਤਲੀ ਤੇ ਰੱਖਕੇ ਸਭ ਤੋਂ ਅਗੇ ਵਧਕੇ ਲੜਦੇ ਹਨ। ਉਹ ਜਿਧਰ ਵੀ ਹੱਲਾ ਕਰ ਕੇ ਪੈਂਦੇ ਨੇ ਉਧਰ ਹੀ ਲੋਥਾਂ ਦੇ ਸਥਰ ਤੇ ਢੇਰ ਲਗ ਜਾਂਦੇ ਨੇ। ਦੋਹਾਂ ਪਾਸਿਆਂ ਦੀ ਫ਼ੌਜ ਵਿਚ ਬਹੁਤ ਚਰਚਾ ਹੈ ਕਿ ਉਨ੍ਹਾਂ ਤਿੰਨਾਂ ਵਿਚ ਇਕ ਤੇ ਅਸਲੋਂ ਹੀ ਨਰਮ ਅਲੂੰਆਂ ਅਨਦਾੜ੍ਹੀਆ ਮੁੰਡਾ ਹੈ। ਕਈ ਆਂਹਦੇ ਸਨ ਕਿ ਉਹ ਮੁੰਡਾ ਨਹੀਂ ਸਗੋਂ, ਦੁਰਗਾ ਹੈ, ਦੇਵੀ ਹੈ, ਜੋ ਜਦ ਗੋਰਿਆਂ ਦੀ ਫ਼ੌਜ ਤੇ ਝਪਟਦੀ ਹੈ ਤਦ ਸੁੰਭ-ਨਿਸੁੰਭ ਵਾਂਗਰਾਂ ਸਫ਼ਾਈ ਕਰਦੀ ਤੁਰੀ ਜਾਂਦੀ ਹੈ। ਉਸ ਦਾ ਮੱਥਾ ਸੂਰਜ ਵਾਂਗ ਲਿਸ਼ਕਾਂ ਮਾਰਦਾ ਹੈ। ਬਹੁਤ ਸਾਰੀਆਂ ਦੰਦ ਕਥਾਵਾਂ ਕਹੀਆਂ ਜਾ ਰਹੀਆਂ ਸਨ।

ਅੱਧੀ ਰਾਤ ਦਾ ਸਮਾਂ ਹੈ, ਕੁਝ ਸੈਨਾ ਦੇ ਸਿੱਖ-ਹਿੰਦੂ ਸਿਪਾਹੀ ਮੁਰਦਿਆਂ ਵਿਚ ਕਿਸੇ ਦੀ ਭਾਲ ਕਰ ਰਹੇ ਹਨ। ਉਨ੍ਹਾਂ ਨਾਲ ਪੂਰਬੀ ਭਈਏ ਵੀ ਹਨ, ਅਚਾਨਕ ਉਨ੍ਹਾਂ ਦੇ ਕੰਨਾਂ ਵਿਚ ਆਵਾਜ਼ ਪਈ – ਪਾਣੀ! ਪਾਣੀ!! ਹਾਇ ਪਾਣੀ!!!

ਆਵਾਜ਼ ਝੀਣੀ ਕੋਮਲ ਤੇ ਬਹੁਤ ਨਰਮ ਤੇ ਬਰੀਕ ਸੀ। ਉਨ੍ਹਾ ਵਿਚੋਂ ਇਕ ਤਿਲੰਗੇ ਨੇ ਕਿਹਾ – 'ਸਰਦਾਰ ਜੀ! ਹੋ ਨ ਹੋ ਯਹ ਆਵਾਜ਼ ਉਸੀ ਕੀ ਲਗਤੀ ਹੈ, ਜਿਸੇ ਹਮ ਦੇਰ ਸੇ ਖੋਜ ਰਹੇ ਹੈਂ।'

'ਬਿਗਰ ਦੇਖਨੇ ਸੇ ਤੁਮੇ ਕੈਸੇ ਪਤਾ ਚਲ ਗਿਆ?'

'ਸੁਣ ਨਹੀਂ ਰਹੇ ਕਿਆ, ਇਤਨੀ ਨਰਮ ਔਰ ਕੋਮਲ ਆਵਾਜ਼ ਕਿਸੇ ਮਨਈ (ਆਦਮੀ) ਕੀ ਨਹੀਂ ਹੋ ਸਕਤੀ।'

'ਤਬ ਜਲਦੀ ਸੇ ਉਸੇ ਪਾਨੀ ਦੇਣਾ ਚਾਹੀਏ। ਅਗਰ ਵਹੀ ਹੋ ਤੋ ਕਰਨਲ ਬਾਕਰ ਹਮੇ ਮਾਲਾਮਾਲ ਕਰ ਦੇਂਗੇ।'

'ਠੀਕ ਤੋ ਹੈ।'

ਇਸੇ ਤਰ੍ਹਾਂ ਦੀਆਂ ਗੱਲਾਂ ਕਰਦੇ ਸੈਨਕ ਉਸ ਆਵਾਜ਼ ਦੀ ਸੇਧ ਤੇ ਜਾ ਪੁਜੇ। ਉਸ ਥਾਂ ਤ੍ਰੈ ਲੋਥਾਂ ਇਕੱਠੀਆਂ ਕੋਲ-ਕੋਲ ਹੀ ਪਈਆਂ ਹੋਈਆਂ ਸਨ। ਦੋਵੇਂ ਲੋਥਾਂ ਮੋਹਨ ਸਿੰਘ ਤੇ ਕਰਤਾਰ ਸਿੰਘ ਦੀਆਂ ਸਨ ਜੋ ਮਾਂ ਕਰਮ ਕੋਰ ਦੇ ਪੁੱਤਰ

ਸਨ, ਜਿਨ੍ਹਾਂ ਨੂੰ ਪੰਜਾਬ ਦੀ ਰੱਖਿਆ ਲਈ ਮਾਂ ਨੇ ਆਪਣੇ ਪ੍ਰਾਣ ਵਾਰ ਕੇ, ਲਾਲ ਸਿੰਘ ਨੂੰ ਦਿੱਤਾ ਸੀ। ਮੋਹਨ ਤੇ ਕਰਤਾਰ ਤੇ ਅਸਲੋਂ ਦਮ ਤੋੜ ਕੇ ਸ਼ਹੀਦ ਹੋ ਚੁਕੇ ਸਨ ਪਰ ਤੀਜਾ ਅਜੇ ਜੀਉਂਦਾ ਸੀ। ਉਹ ਪਾਣੀ-ਪਾਣੀ ਕਰ ਰਿਹਾ ਸੀ। ਉਸ ਦੇ ਮੂੰਹ ਨੂੰ ਸੈਨਕਾਂ ਨੇ ਪਾਣੀ ਜਾ ਲਾਇਆ। ਪਾਣੀ ਦੀ ਘੁੱਟ ਅੰਦਰ ਜਾਣ ਨਾਲ ਉਸਦੀਆਂ ਅੱਖਾਂ ਖੁਲ੍ਹ ਗਈਆਂ। ਸਾਹਮਣੇ ਦੋ ਪੂਰਬੀਆਂ ਨੂੰ ਵੇਖਦਿਆਂ ਹੀ ਉਸ ਨੂੰ ਫਿਰ ਗਸ਼ ਪੈ ਗਈ। ਪੂਰਬੀਆਂ ਸਿੱਖ ਸੈਨਕਾਂ ਵੱਲ ਵੇਖ ਕੇ ਕਿਹਾ –

'ਅਬ ਸਰਦਾਰ ਜੀ?'

'ਉਠਾਓ ਇਸੇ ਅਬ ਕਿਆ। ਯਹੀ ਤੋ ਹੈ, ਠੀਕ ਹੈ। ਲੇ ਚਲੋ ਕਰਨਲ ਬਾਕਰ ਪਾਸ ਪੂਰਬੀਆਂ ਆਉ ਵੇਖਿਆ ਨ ਤਾਉ ਸੈਨਕ ਜਿਹੀ ਡੋਲੀ ਤੇ ਪਾਕੇ ਉਠ ਨੱਸੇ।

ਸਿੱਖ ਸੈਨਾ ਜੀ ਤੋੜ ਕੇ ਲੜੀ, ਜਿਸ ਹਿੰਮਤ, ਦਲੇਰੀ ਤੇ ਸੂਰਵੀਰਤਾ ਨਾਲ ਖਾਲਸਈ ਫ਼ੌਜਾਂ ਲੜੀਆਂ, ਉਸ ਦੀ ਵੈਰੀਆਂ ਨੇ ਵੀ ਤਾਰੀਫ਼ ਕੀਤੀ ਹੈ। ਪਰ ਜਿਸ ਸੈਨਾ ਦਾ ਸੈਨਾਪਤੀ ਹੀ ਦੁਸ਼ਮਣ ਨਾਲ ਜਾ ਰਲੇ ਉਹ ਕਿਸ ਆਧਾਰ ਤੇ ਮੈਦਾਨ ਵਿਚ ਡਟੀ ਖਲੋਤੀ ਰਹੇ:

'ਜੰਗ ਹਿੰਦ ਪੰਜਾਬ ਦਾ ਹੋਣ ਲੱਗਾ,
ਦੋਵੇਂ ਪਾਤਸ਼ਾਹੀ ਫ਼ੌਜਾਂ ਭਾਰੀਆਂ ਨੀ।
ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ,
ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੀ।
ਸਣੇ ਆਦਮੀ ਗੋਲੀਆਂ ਨਾਲ ਉਡਣ,
ਹਾਥੀ ਡਿਗਦੇ ਸਣੇ ਅੰਬਾਰੀਆਂ ਨੀ।
ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ,
ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।'

ਸੈਨਾਪਤੀ ਸਰਦਾਰ ਬਿਨਾਂ, ਜਿੱਤੀ ਹੋਈ ਖਾਲਸਈ ਫ਼ੌਜ ਹਾਰ ਗਈ, ਅਤੇ ਸਿੱਖ ਬਾਦਸ਼ਾਹਤ ਸਦਾ ਲਈ ਦੁਨੀਆ ਤੋਂ ਖ਼ਤਮ ਹੋ ਕੇ ਅਲੋਪ ਹੋ ਗਈ।

## ੧੩

੧੯ ਮਾਰਚ ਸੰਨ ੧੮੪੯ ਨੂੰ ਸਵੇਰੇ ੭ ਵਜੇ, ਸ਼ਾਹੀ ਮਹੱਲ, ਲਾਹੌਰ ਵਿਚ ਪੰਜਾਬ ਦੀ ਸੁਤੰਤਰ ਹਕੂਮਤ ਦਾ ਅੰਤਮ ਦਰਬਾਰ ਸਜਿਆ, ਜਿਸ ਵਿਚ ਬਾਲ ਦਲੀਪ ਸਿੰਘ ਆਪਣੇ ਪਿਉ ਦੀ ਹਕੂਮਤ ਦੇ ਤਖ਼ਤ ਤੇ ਪਹਿਲੀ ਤੇ ਅੰਤਮ ਵਾਰ ਬੈਠਾ, ਸਾਰੇ ਕਰਮਚਾਰੀਆਂ ਦੇ ਚਿਹਰੇ ਉਤਰੇ, ਮੂੰਹ ਕੁਮਲਾਏ, ਸਭ ਅੰਦਰ ਡਰ ਤੇ

ਸਹਿਮ ਪ੍ਰਤੱਖ ਨਜ਼ਰ ਪੈ ਰਿਹਾ ਸੀ, ਸਭੇ ਹਥਿਆਰਾਂ ਤੋਂ ਖਾਲੀ ਸਨ। ਇਲੀਯਟ ਤੇ ਹੈਨਰੀ ਲਾਰੰਸ ਦੇ ਆਉਣ ਤੇ ਸਭਨਾਂ ਬਾਹਰਲੇ ਦਰਵਾਜ਼ੇ ਅਗੇ ਉਨ੍ਹਾਂ ਦਾ ਸਵਾਗਤ ਕੀਤਾ, ਫਿਰ ਜਦ ਸਭ ਆਪਣੀ ਆਪਣੀ ਥਾਂ ਤੇ ਬੈਠ ਗਏ, ਤਦ ਇਕ ਐਲਾਨ ਫ਼ਾਰਸੀ ਵਿਚ ਪੜ੍ਹਿਆ ਗਿਆ, ਜਿਸ ਦਾ ਭਾਵ ਸੀ ਕਿ –

'ਹੁਣ ਪੰਜਾਬ ਅੰਗਰੇਜ਼ੀ ਰਾਜ ਵਿਚ ਅਸਲੋਂ ਸ਼ਾਮਲ ਕਰ ਦਿੱਤਾ ਗਿਆ ਹੈ।'

ਇਸ ਐਲਾਨ ਨੂੰ ਸੁਣਦਿਆਂ ਹੀ ਲੂਣ ਹਲਾਲ ਸਿੱਖ ਤੇ ਦੂਜੇ ਸਰਦਾਰਾਂ ਦੇ ਦਿਲਾਂ ਵਿਚ ਕਾਤੀ ਜਿਹੀ ਫਿਰ ਗਈ, ਦੀਵਾਨ ਦੀਨਾ ਨਾਥ ਸਾਹਿਬ ਨੇ ਅਥਰੂਆਂ ਦੀ ਝੜੀ ਵਿਚ ਇਸਦੀ ਵਿਰੋਧਤਾ ਕਰਦਿਆਂ ਕਿਹਾ:–

'ਬਰਤਾਨਵੀ ਸਰਕਾਰ ਨੂੰ ਇਸ ਸਮੇਂ ਵਿਸ਼ਾਲ ਉਦਾਰਤਾ ਤੋਂ ਕੰਮ ਲੈਣਾ ਚਾਹੀਦਾ ਹੈ। ਇਸ ਗੱਲ ਦੀ ਰੌਸ਼ਨੀ ਵਿਚ ਕਿ ਨਿਪੋਲੀਅਨ ਬੋਨਾ ਪਾਰਟ ਨੂੰ ਹਰਾਉਣ ਪਿਛੋਂ ਫਰਾਂਸ ਉਸਦੇ ਵਾਰਸਾਂ ਨੂੰ ਸੌਂਪ ਦਿਤਾ ਗਿਆ ਹੈ। ਤਿਵੇਂ ਇਸ ਵੇਲੇ ਪੰਜਾਬ ਮਹਾਰਾਜਾ ਦਲੀਪ ਸਿੰਘ ਦੇ ਹਵਾਲੇ ਕਿਉਂ ਨ ਕੀਤਾ ਜਾਵੇ?'

ਇਸ ਦੇ ਉੱਤਰ ਵਿਚ ਲਾਲ ਪੀਲੀਆਂ ਬਿੱਲੀਆਂ ਅੱਖਾਂ ਕੱਢ ਕੇ ਡਰਾਉਂਦਿਆਂ ਇਲੀਯਟ ਨੇ ਹਕੂਮਤ ਦੇ ਰੋਅਬ ਵਿਚ ਸਖਤ ਝਾੜ ਪਾਉਂਦਿਆਂ ਕਿਹਾ:–

'ਚੁੱਪ ਹੋ ਜਾਓ! ਵਰਨਾ ਕਾਲੇ ਪਾਣੀ ਭੇਜ ਦਿੱਤਾ ਜਾਇਗਾ।'

ਹੁਣ ਪੂਰੀ ਤਰ੍ਹਾਂ ਬਿੱਲਿਆਂ ਦੀ ਸਰਕਾਰ ਦਾ ਪੰਜਾਬ ਤੇ ਕਬਜ਼ਾ ਹੋ ਗਿਆ। ਲਾਹੌਰ ਦੇ ਕਿਲੇ ਉੱਤੋਂ ਖਾਲਸਈ, ਕੇਸਰੀ ਨਿਸ਼ਾਨ ਲਾਹ ਕੇ ਗੁਲਾਮੀ ਦਾ ਪ੍ਰਤੀਕ ਯੂਨੀਅਨ ਜੈਕ ਲਹਿਰਾਇਆ ਗਿਆ। ਲਾਲ ਸਿੰਘ ਨੂੰ ਗ਼ਦਾਰੀ ਦੇ ਇਨਾਮ ਵਿਚ, ਪੰਜਾਬ ਤੋਂ ਬਾਹਰ ਬਨਾਰਸ ਨਜ਼ਰਬੰਦ ਕਰ ਦਿੱਤਾ ਗਿਆ। ਉਸ ਨੂੰ ਇਹ ਭੁਲ ਹੀ ਗਿਆ ਕਿ ਉਸ ਦੀ ਕੋਈ ਪੁਤਰੀ 'ਜੈ' ਵੀ ਸੀ। ਉਸ ਨੂੰ ਤੇ ਆਪਣੇ ਵਲੋਂ ਉਹ ਮੁਦਕੀ ਦੇ ਮੈਦਾਨ ਵਿਚ ਹੀ ਮਰ ਗਈ ਸਮਝ, ਸਬਰ ਕਰ ਬੈਠਾ ਸੀ।

## ੧੪

'ਜੈ' ਦਾ ਅੰਗਰੇਜ਼ੀ ਹਸਪਤਾਲ ਵਿਚ ਰੱਖ ਕੇ ਇਲਾਜ ਕੀਤਾ ਗਿਆ। ਪਰ ਉਹ ਜਦ ਕਿਸੇ ਅੰਗਰੇਜ਼ ਜਾਂ ਮੇਮ ਨੂੰ ਵੇਖਦੀ ਤਦ ਅੱਖਾਂ ਮੀਚ ਲੈਂਦੀ, ਕਰਨਲ ਬਾਕਰ ਉਸ ਨਾਲ ਬਹੁਤ ਸਨੇਹ ਕਰਦੇ ਸਨ। ਪਰ ਉਹ ਉਨ੍ਹਾਂ ਵਲ ਇੰਞ ਵੇਖਦੀ ਜਿਵੇਂ ਖਾ ਹੀ ਜਾਣਾ ਹੁੰਦਾ ਹੈ। ਦਿਮਾਗ਼ ਵਿਚੋਂ ਬਹੁਤ ਸਾਰਾ ਖ਼ੂਨ ਨਿਕਲ ਜਾਣ ਕਰਕੇ ਉਸ ਨੂੰ ਭੂਤ ਕਾਲ ਦਾ ਕੁਝ ਵੀ ਯਾਦ ਨਹੀਂ ਸੀ ਰਹਿ ਗਿਆ। ਉਸਦੀ ਦੇਖ ਰੇਖ ਤੇ ਸਭੇ ਪੰਜਾਬੀ ਪੰਜਾਬਣਾਂ ਹੀ ਸਨ ਪਰ ਉਹ ਜਦ ਕੋਈ ਗੱਲ ਪੁੱਛਦੀ ਉਸਦਾ ਕੋਈ ਵੀ ਜਵਾਬ ਨਾ ਮਿਲਦਾ। ਆਪਣਾ ਖ਼ੂਨ ਨਿਕਲ ਜਾਣ ਤੇ ਉਹ

ਨੀਮ ਪਾਗਲ ਜਿਹੀ ਹੋ ਗਈ ਸੀ। ਪਰ ਉਹ ਜਿਉਂ ਜਿਉਂ ਰਾਜ਼ੀ ਹੁੰਦੀ ਗਈ ਉਸਦੀ ਯਾਦਾਸ਼ਤ ਪਰਤਦੀ ਆਈ। ਹੁਣ ਉਹ ਕਈ ਵਾਰ ਆਪਣੇ ਪਿਤਾ ਸਬੰਧੀ ਪੁੱਛਦੀ, ਨਾਲ ਹੀ ਉਹ ਜ਼ੋਰ ਨਾਲ ਇਹ ਜ਼ਰੂਰ ਪੁੱਛਦੀ ਕਿ – 'ਕੀ ਅਸੀਂ ਸਿੱਖ ਅੰਗਰੇਜ਼ਾਂ ਦੇ ਮੁਕਾਬਲੇ ਤੇ ਜਿੱਤ ਗਏ ਹਾਂ ਜਾਂ ਨਹੀਂ?' ਪਰ ਉਸ ਨੂੰ ਕੋਈ ਵੀ ਜਵਾਬ ਨਾ ਮਿਲਦਾ। ਫਿਰ ਉਹ ਸਗੋਂ ਦੁਖੀ ਤੇ ਹਈ ਕਲਾਪ ਕਰਦੀ ਆਂਹਦੀ –

"ਹਾਇ! ਮੈਂ ਕਿਥੇ ਹਾਂ!! ਪਿਤਾ ਜੀ, ਅੰਮਾ ਜੀ, ਵੀਰ ਕਰਤਾਰ, ਮੋਹਨ ਕੋਈ ਵੀ ਨਜ਼ਰ ਨਹੀਂ ਪੈ ਰਿਹਾ। ਕੀ ਸਾਰੇ ਹੀ ਮਰ ਗਏ? ਮੈਨੂੰ ਇਸ ਨਰਕ ਵਿਚ ਕੌਣ ਤੇ ਕਿਉਂ ਲੈ ਆਇਆ, ਮੈਂ ਮਰ ਚੁੱਕੀ ਹਾਂ, ਪਿਤਾ ਜੀ! ਅੰਮਾ ਜੀ ਵੀਰ– ਸਭ ਮਰ ਗਏ? ਹਾਇ ਰੱਬ ਜੀ! ਕੋਈ ਵੀ ਤੇ ਕੁਝ ਨਹੀਂ ਦੱਸ ਰਿਹਾ!!!'

ਉਹ ਬੋਲ ਚਾਲ ਕੇ ਆਪ ਹੀ ਚੁੱਪ ਕਰ ਜਾਂਦੀ। ਨਾ ਉਸਦੀ ਗੱਲ ਵੱਲ ਕੋਈ ਧਿਆਨ ਦਿੰਦਾ ਨਾ ਜਵਾਬ ਹੀ। ਕੁਝ ਮਹੀਨਿਆਂ ਵਿਚ ਉਹ ਅਸਲੋਂ ਰਾਜ਼ੀ ਹੋ ਗਈ। ਕਰਨਲ ਬਾਕਰ ਅਜੇ ਅਨ ਮੈਰਡ, ਛੜੇ ਜਾਂ ਕੁਆਰੇ ਹੀ ਸਨ, ਉਹ 'ਜੈ' ਨੂੰ ਆਪਣਾ ਦਿਲ ਦੇ ਬੈਠੇ ਸਨ। ਜੈ ਵਿਚ ਸ਼ੁੱਧ ਖ਼ੂਨ ਸੀ। ਉਹ ਕੋਈ ਗਹਿਣਾ ਜਾਂ ਕੱਪੜਾ ਬੇਸ਼ੱਕ ਚੰਗਾ ਨਾ ਪਾਏ ਉਸਦੀ ਸਾਦਗੀ ਹੀ ਗਜ਼ਬ ਢਾ ਰਹੀ ਸੀ। ਇੰਞ ਜਾਪਦਾ ਸੀ ਜਿਵੇਂ ਉਸ ਸੋਨ ਸੁਨਹਿਰੀ ਪ੍ਰਿਤਮਾ ਭਾਵ ਮੂਰਤ ਨੂੰ, ਵਿਧਾਤਾ ਨੇ ਆਪਣੇ ਹੱਥਾਂ ਨਾਲ ਵਿਹਲੇ ਵੇਲੇ, ਖ਼ਾਸ ਮੰਤਵ ਲਈ ਹੀ ਘੜਿਆ ਸੀ। ਉਸ ਦਾ ਰੂਪ ਰੰਗ ਕੇਵਲ ਗੋਰਾ ਨਿਛੋਹ ਹੀ ਨਹੀਂ ਸੀ, ਸਗੋਂ ਉਸ ਉਤੇ ਇਕ ਤਰ੍ਹਾਂ ਦੀ, ਸੁਨਹਿਰੀ ਆਭਾ ਵਾਂਗ ਭਾਹ ਮਾਰ ਰਹੀ ਸੀ, ਜਿਵੇਂ ਚਮੇਲੀ ਦੀ ਅਣਖਿਲੀ ਕਲੀ ਵਿਚ ਹੋਇਆ ਕਰਦੀ ਹੈ। ਉਸ ਦੇ ਜਿਸਮ ਦੀ ਲਚਕ, ਅੰਗਾਂ ਦੀ ਸਡੌਲਤਾ, ਦੱਸੀ ਨਹੀਂ ਸੀ ਜਾ ਸਕਦੀ। ਕਿਉਂਕਿ ਉਸ ਵਿਚ ਇਕ ਖ਼ਾਸ ਵਿਸੇਸ਼ਤਾ ਸੀ ਕਿ ਸਮੇਂ ਦੀ ਕੋਈ ਵੀ ਅਜ਼ਲੀ ਲਹਿਰ, ਕਾਲ ਚੱਕਰ, ਉਸ ਨੂੰ ਅਸਲੋਂ ਨਸ਼ਟ ਨਹੀਂ ਸੀ ਕਰ ਸਕਦਾ। ਜਿਵੇਂ ਮੋਤੀ ਦੀ ਉਪਰਲੀ ਪਰਤ ਉਤਾਰ ਦੇਣ ਤੋਂ ਅੰਦਰੋਂ ਨਵੀਂ ਆਭਾ, ਨਵੀਨ ਪਣ ਚਮਕਣ ਲੱਗ ਜਾਂਦਾ ਹੈ, ਤਿਵੇਂ ਉਸ ਦਾ ਰੰਗ ਰੂਪ ਹਰ ਪਲ ਨਵੇਂ, ਨਿਖਾਰ ਵਿਚ ਹੀ ਆਉਂਦਾ ਸੀ ਪਿਆ। ਕਦ ਲੰਮੇਰਾ, ਸਰੀਰ ਕੁਝ ਭਰਵਾਂ, ਜੋਬਨ ਪੀਡੇ ਸਖ਼ਤ ਤੇ ਬੇ–ਲਚਕ, ਕਮਰ ਇਤਨੀ ਪਤਲੀ ਕਿ ਪੇਟੀ ਬੰਨ੍ਹਣ ਵਾਲੀਆਂ ਅੰਗਰੇਜ਼ ਕੁੜੀਆਂ ਵੀ ਹਾਰ ਮੰਨਦੀਆਂ ਸਨ, ਉਸਦਾ ਅੰਗ ਪ੍ਰਤੀਅੰਗ, ਪਰਕ੍ਰਿਤੀ– ਕੁਦਰਤ ਨੇ ਇਕ ਖ਼ਾਸ ਤਰ੍ਹਾਂ ਦੇ ਸੱਚੇ ਵਿਚ ਢਾਲ ਕੇ ਬਹੁਤ ਚੇਤੰਨਤਾ ਨਾਲ ਬਣਾਇਆ, ਫਬਾਇਆ ਤੇ ਸਵਾਰਿਆ ਸੀ।

ਮੋਟੀਆਂ ਕਜਰਾਰੀਆਂ, ਕਾਲੀਆਂ ਮਸਤੀ ਭਰੀਆਂ ਅੱਖੀਆਂ, ਜਿਨ੍ਹਾਂ ਵਿਚ ਲਾਲਮਾ ਦੀ ਸੂਖਮ ਜਿਹੀ ਝਲਕ, ਨਜ਼ਰ ਵਿਚ ਗ਼ਜ਼ਬ ਦੀ ਮਾਦਕ–ਮਦਰਾ ਭਰੀ

ਹੋਈ। ਸੁਭਾਵ ਸੁਭਾਵਿਕ ਸਤੇਜ, ਚਿਤਵਨ ਭੋਲੀ ਭਾਲੀ, ਜਿਸ ਵਿਚ ਦ੍ਰਿੜ੍ਹਤਾ, ਨਿਰਭੈਤਾ, ਵਿਨੋਦਤਾ ਅਤੇ ਮਨ ਮਰਜ਼ੀ ਦੀ ਭਾਵਨਾ ਭਰਪੂਰ ਝਲਕ ਸਾਫ਼ ਝਲਕਾਰੇ ਮਾਰਦੀ ਸੀ। ਜਿਸ ਦੀ ਰੰਗਤ ਉਤੇ ਇਕ ਸੁਨਹਿਰੀ ਆਭਾ, ਉਭਰੀਆਂ ਗੱਲ੍ਹਾ, ਗੁਲਾਬੀ ਭਾਹ, ਬੁੱਲ੍ਹ ਲਾਲ ਤੇ ਪ੍ਰਫੁਲਤ ਜਿਵੇਂ ਪਕਿਆ ਰਸੀਲਾ-ਰਸ ਭਰਿਆ-ਫਲ ਹੋਇਆ ਕਰਦਾ ਹੈ। ਦੰਦ ਹੀਰੇ ਵਾਂਗ ਸਵੱਛ ਸਾਫ਼ ਚਮਕਦਾਰ, ਤੇ ਅਨਾਰ ਦੇ ਦਾਣਿਆਂ ਵਾਂਗ ਸਡੌਲ, ਅਣੀਦਾਰ ਪੀਡੇ ਅਤੇ ਖੰਡੇ ਦੀ ਧਾਰ ਜਿਹਾ ਤਿਖਾ ਨੱਕ, ਹੰਸ ਜਿਹੀ ਸੁਰਾਹੀਦਾਰ ਗਰਦਨ, ਕੰਧੇ-ਮੋਢੇ-ਸਡੌਲ, ਬਾਹਵਾਂ ਕੰਵਲ ਮਿਰਨਾਲ ਜਿਹੀਆਂ ਲੰਮੀਆਂ, ਪਤਲੀਆਂ, ਮੁਲਾਇਮ, ਉਂਗਲਾਂ ਰਵਾਹਾਂ ਦੀਆਂ ਫਲੀਆਂ, ਗੁਲਾਬੀ ਨੌਂਹਾਂ ਦੀ ਬਹਾਰ! ਲਛੇਦਾਰ, ਕਾਲੇ ਭੰਵਰ, ਜਿਹੇ ਘੁੰਗਰਾਲੇ ਲੰਮੇ ਕੇਸ, ਜੋ ਰੇਸ਼ਮ ਨਾਲੋਂ ਵਧੇਰੇ ਮੁਲਾਇਮ ਨਰਮ ਸਨ। ਨਿੱਕੇ ਨਿੱਕੇ ਸੁੰਦਰ ਪੈਰ, ਸਾਡੀ ਹੀ ਨਹੀਂ ਹਰ ਇਕ ਦੇਖਣ ਵਾਲੇ ਦੀ ਰਾਇ ਸੀ ਕਿ ਨਾ ਕੋਈ ਚਿੱਤਰਕਾਰ ਅਜਿਹਾ ਚਿੱਤਰ ਤਿਆਰ ਹੀ ਕਰ ਸਕਦਾ ਹੈ ਅਤੇ ਨਾ ਹੀ ਕੋਈ ਬੁਤ-ਘਾੜਾ, ਮੂਰਤੀ-ਕਾਰ, ਅਜਿਹੀ ਮੂਰਤੀ ਤਰਾਸ਼ ਤੇ ਨਿਰਮਿਤ ਕਰ ਸਕਦਾ ਹੈ। ਬੋਹੜ ਦੀ ਨਵੀਂ ਪਪੀਸੀ ਜਿਹੇ ਲਾਲ ਬੁੱਲ੍ਹ, ਗੋਲ ਮਟੋਲ ਠੋਡੀ, ਬਿਨਾਂ ਸਜਾਵਟ ਫਬਾਵਤ ਤੇ ਗ਼ਜ਼ਬ ਢਾਹੁਣ ਵਾਲੀ ਸਾਦਗੀ। ਅਜਿਹੀ ਆਕ੍ਰਿਤੀ ਪਰਕ੍ਰਿਤੀ ਸੀ ਸਾਡੀ 'ਜੈ' ਦੀ।

ਅੰਗਰੇਜ਼ ਪਰਿਵਾਰ ਦੀਆਂ ਕੁੜੀਆਂ, ਉਸ 'ਜੈ' ਕੋਲ ਖਲੋਤੀਆਂ ਇੰਞ ਲਗਦੀਆਂ ਸਨ, ਜਿਵੇਂ ਕਿਸੇ ਰਾਜ ਰਾਣੀ ਮਹਾਰਾਣੀ ਗਾਯਤਰੀ ਕੋਲ ਖਲੋਤੀਆਂ ਪੁਰਾਣੇ ਸਮੇਂ ਦੀਆਂ ਚੂਹੜੀਆਂ, ਸਹਿੰਸਣਾਂ, ਗੰਧੀਲਣਾਂ।

ਕਰਨਲ ਬਾਕਰ ਨੇ ਬਹੁਤ ਜੋਰ ਲਾਇਆ ਕਿ ਉਹ ਅੰਗਰੇਜ਼ੀ ਪੜ੍ਹਿਆ ਕਰੇ ਪਰ ਉਹ ਅੰਗਰੇਜ਼ ਦੀ ਹਰ ਇਕ ਗੱਲ ਨੂੰ ਨਫ਼ਰਤ ਕਰਦੀ ਸੀ। ਉਸ ਨੂੰ ਆਪਣੇ ਭਾਰਤੀ ਪਨ ਦਾ, ਆਪਣੀ ਮਾਤ ਭੂਮੀ, ਆਪਣੇ ਦੇਸ਼ ਦੇ ਸਭਿਆਚਾਰ ਤੇ ਸੰਸਕ੍ਰਿਤੀ ਉਤੇ ਬਹੁਤ ਹੀ ਮਾਣ ਸੀ। ਉਸਦਾ ਇਲਾਜ ਕਰਨ ਵਾਲਾ ਡਾਕਟਰ ਮਾਰਟਨ ਸੀ। ਉਸਦੀ ਨੇਕ, ਸੁਸ਼ੀਲ ਤੇ ਰੱਬ ਦੇ ਡਰ ਵਾਲੀ ਇਕ ਨਵ-ਯੁਵਤੀ ਕੁੜੀ ਸੀ। ਜਿਸਦਾ ਨਾਂ ਮਿਸ ਰੌਜ਼ਾ ਸੀ। ਉਸਦਾ ਕਰਨਲ ਬਾਕਰ ਦੀ ਕੋਠੀ ਆਣਾ ਜਾਣਾ ਆਮ ਸੀ। ਬਾਕਰ ਉਤੇ ਰੌਜਾ ਵਿਆਹ ਬੰਧਨ ਵਿਚ ਬਝ ਜਾਣ ਤੇ ਸਭਨਾਂ ਨੂੰ ਖ਼ੁਸ਼ੀ ਸੀ। ਪਰ ਪਤਾ ਨਹੀਂ ਕਿਉਂ ਉਹ ਅਜੇ ਦੂਰ ਦੂਰ ਸਨ, ਅਤੇ ਕਿਹੜੀ ਸ਼ਕਤੀ ਉਨ੍ਹਾਂ ਦੇ ਰਾਹ ਵਿਚ ਰੋੜਾ ਸੀ। ਉਹ ਜੈ ਨਾਲ ਬਹੁਤ ਪਿਆਰ ਕਰਦੀ ਸੀ। ਜੋ ਵੀ ਜੈ ਕਹਿੰਦੀ ਉਹ ਬੇ-ਉਜ਼ਰ ਮੰਨ ਜਾਂਦੀ। ਮਿਸ ਰੌਜ਼ਾ ਨੇ ਹੀ ਉਸ ਨੂੰ ਰਾਜਾ ਲਾਲ ਸਿੰਘ ਦੇ ਦੇਸ਼ ਨਿਕਾਲੇ ਭਾਵ ਪੰਜਾਬ ਤੋਂ, ਬਨਾਰਸ ਵਿਚ ਨਜ਼ਰ ਬੰਦੀ ਦਾ ਸਮਾਚਾਰ ਦਸਿਆ ਸੀ।

ਮਿਸ ਰੋਜ਼ਾ ਬਹੁਤ ਦਿਆਲੂ, ਕੋਮਲ ਚਿਤ, ਪੜ੍ਹੀ ਲਿਖੀ ਤੇ ਗਜ਼ਬ ਦੀ ਹੁਸੀਨ ਸੀ। ਇੰਗਲਿਸ਼ ਡਾਨਸ ਵਿਚ, ਤੇ ਉਸ ਨੂੰ ਕਮਾਲ ਹਾਸਿਲ ਸੀ ਹੀ ਪਰ ਉਸ 'ਜੈ' ਤੋਂ ਭਾਰਤੀ ਨਿਰਤ ਵੀ ਸਿਖ ਲਿਆ ਸੀ ਅਤੇ ਬਦਲੇ ਵਿਚ, ਨਾਂਹ ਨੁਕਰ ਕਰਦਿਆਂ ਵੀ, ਜੈ ਨੂੰ ਇੰਗਲਿਸ਼ ਨਾਚ ਸਿਖਾਇਆ ਸੀ। ਹੁਣ ਜੈ ਵਿਚ ਅਗੇ ਨਾਲੋਂ ਕਾਫ਼ੀ ਤਬਦੀਲੀ ਆ ਗਈ ਸੀ। ਉਹ ਉਨ੍ਹਾਂ ਨਾਲ ਨੱਚਦੀ ਗੌਂਦੀ, ਹਾਸਾ ਮਖ਼ੌਲ ਕਰਦੀ ਸਭਨਾਂ ਕੰਮਾਂ ਵਿਚ ਹਿੱਸਾ ਲੈਣ ਲਗ ਪਈ ਸੀ। ਪਰ ਉਨ੍ਹਾਂ ਦੇ ਹਥੋਂ ਖਾਂਦੀ ਪੀਂਦੀ ਕੁਝ ਨਹੀਂ ਸੀ। ਸਗੋਂ ਆਪਣੇ ਨਿਵਾਸ ਸਥਾਨ ਵਿਚ ਜਾ ਕੇ ਅਸ਼ਨਾਨ ਕਰਨ ਪਿਛੋਂ ਹੀ ਕੁਝ ਮੂੰਹ ਵਿਚ ਪਾਂਦੀ। ਉਸ ਨੂੰ ਰਾਜਾ ਲਾਲ ਸਿੰਘ ਤੇ ਭੁਲ ਗਏ ਸਨ ਪਰ ਰਾਵੀ ਦੇ ਕੰਢੇ ਵਾਲੇ ਉਹ ਮਹਾਨ ਵਿਅਕਤੀ ਨਹੀਂ ਸਨ ਭੁੱਲੇ, ਨਾਲ ਹੀ ਉਨ੍ਹਾਂ ਦੇ ਕੀਤੇ ਬਚਨ ਨਹੀਂ ਸਨ ਭੁਲੇ ਕਿ –'ਲੋੜ ਪੈਣ ਤੇ ਸਮੇਂ ਸਿਰ ਆਪ ਹੀ ਬੁਲਾ ਲਵਾਂਗੇ–' ਕੀ ਅਜੇ ਉਹ ਸਮਾਂ ਨਹੀਂ ਆਇਆ ? ਉਹ ਕਿਥੇ ਹੋਣਗੇ ? ਅਤੇ ਕਿਥੇ ਹੋਣਗੇ ਮੇਜਰ ਸਾਹਿਬ ? ਹੋ ਸਕਦਾ ਹੈ ਕਿ ਉਹ ਵੀ ਲੜਾਈ ਵਿਚ ਸ਼ਹੀਦ ਹੋ ਗਏ ਹੋਣ ? ਪਰ ਦਿਲ ਨਹੀਂ ਮੰਨਦਾ –'ਉਹ ਸਮਾਂ ਆਉਣ ਤੇ ਲੋੜ ਪੈਣ ਤੇ ਅਸੀਂ ਆਪੇ ਬੁਲਾ ਲਵਾਂਗੇ ?' ਉਨ੍ਹਾਂ ਦੇ ਆਖੇ ਵਾਕ ਅਸੱਤ ਤੇ ਝੂਠੇ ਨਹੀਂ ਹੋ ਸਕਦੇ। 'ਇੰਤਜ਼ਾਰ ਕਰ' – ਗੋਰਿਆਂ ਨੂੰ ਇਹ ਤੇ ਪਤਾ ਲਗ ਗਿਆ ਸੀ ਕਿ ਜੈ ਕੌਣ ਹੈ। ਇਸ ਲਈ ਉਹ ਕਾਫ਼ੀ ਸਨਮਾਨ ਕਰਦੇ, ਨਾਲ ਹੀ ਉਸ ਨੂੰ ਈਸਾਈਅਤ ਵਿਚ ਪ੍ਰਵੇਸ਼ ਕਰਨ ਤੇ ਵੀ ਜ਼ੋਰ ਦਿੱਤਾ ਜਾਂਦਾ ਪਰ ਉਹ...!!!

ਇਕ ਦਿਨ ਕੁਝ ਅੰਗਰੇਜ਼ ਕੁੜੀਆਂ ਕਰਨਲ ਬਾਕਰ ਦੇ ਸੱਦੇ ਤੇ ਆਈਆਂ, ਉਨ੍ਹਾਂ ਓਥੇ ਡਾਨਸ ਵੀ ਕੀਤਾ। ਮਿਸ ਰੋਜ਼ਾ ਦੇ ਮਜਬੂਰ ਕਰਨ ਤੇ ਜੈ ਨੇ ਵੀ ਹਿੱਸਾ ਲਿਆ। ਜੈ ਦਾ ਡਾਨਸ ਵੇਖ ਕੇ ਉਹ ਹੈਰਾਨ ਹੋ ਗਈਆਂ। ਫਿਰ ਜੈ ਤੇ ਰੋਜ਼ਾ ਨੇ ਰਲ ਕੇ ਗਿੱਧਾ ਪਾਇਆ। ਭਾਰਤੀ ਨਿਰਤ ਕਰਦੀਆਂ ਉਹ ਇੰਵ ਲਗਦੀਆਂ ਜਿਵੇਂ ਮੇਨਕਾ ਤੇ ਰੰਭਾ ਧਰਤੀ ਤੇ ਅਵਿਤਰਿਤ ਹੋ ਗਈਆਂ ਹੋਣ। ਉਹ ਮਿਸ ਰੋਜ਼ਾ ਦੇ ਕਹੇ, ਉਸ ਦਾ ਦਿਲ ਰੱਖਣ ਲਈ ਇੰਗਲਿਸ਼ ਡਰੈੱਸ ਵੀ ਪਾਉਣ ਲੱਗ ਪਈ ਸੀ । ਇਕ ਦਿਨ ਸੁਤਿਆਂ ਪਿਆਂ ਪਤਾ ਨਹੀਂ ਕਿਵੇਂ ਰੋਜ਼ਾ ਨੇ ਜੈ ਦੇ ਵਾਲ ਹਾਈਡਰੋਜਨ ਨਾਲ ਤਰ ਕਰ ਦਿੱਤੇ, ਉਹ ਕਾਲੇ ਨਾ ਰਹਿ ਕੇ ਅਸਲੋਂ ਭੂਰੇ ਜਿਹੇ ਹੋ ਗਏ। ਹੁਣ ਉਸ ਨੂੰ ਕੋਈ ਪਛਾਣ ਨਹੀਂ ਸੀ ਸਕਦਾ ਕਿ ਉਹ ਭਾਰਤੀ ਹੈ ਜਾਂ ਉਨ੍ਹਾਂ ਵਿਚੋਂ ਹੀ ਇਕ ਹੈ। ਆਮ ਅੰਗਰੇਜ਼ ਅਫਸਰ, ਜਿਨ੍ਹਾਂ ਨੂੰ ਕਰਨਲ ਬਾਕਰ ਦੇ ਲਵ ਦਾ ਪਤਾ ਸੀ, ਉਹ ਕਰਨਲ ਨੂੰ ਕ੍ਰਾਗ੍ਰੈਚੂਲੇਸ਼ਨਜ਼ ਦੇਣ ਲਗ ਪਏ। ਭਾਵੇਂ ਜੈ ਹੁਣ ਇਨਾਂ ਗੋਰਿਆਂ ਨਾਲ ਕਾਫ਼ੀ ਘੁਲ ਮਿਲ ਗਈ ਸੀ ਪਰ ਸੀ ਅਨਮਨੇ ਦਿਲ ਨਾਲ ਉਤੋਂ ਉਤੋਂ ਹੀ। ਮਜਬੂਰਨ ਹੀ ਸਭ ਕੁਝ ਕਰਦੀ। ਜਦ ਮਿਸ ਰੋਜ਼ਾ ਤੇ ਕਰਨਲ ਬਾਕਰ

ਆਂਹਦੇ ਕਿ – ਐਤਕਾਂ ਕ੍ਰਿਸਮਿਸ ਡੇ ਤੇ ਗਵਰਨਰ ਜਨਰਲ ਸਾਹਿਬ ਬਹਾਦੁਰ ਲਾਹੌਰ ਆਉਣਗੇ ਉਸ ਸਮੇਂ ਤੂੰ ਜ਼ਰੂਰ ਡਾਨਸ ਕਰੀਂ, ਤਦ ਉਹ ਚੁਪ ਕਰ ਰਹਿੰਦੀ। ਉਹ ਇਸ ਨੂੰ, 'ਅਲ ਖ਼ਾਮੋਸ਼ੀ ਨੀਮ ਰਜ਼ਾ' ਸਮਝ ਕੇ, ਆਪਸ ਵਿਚ ਆਂਹਦੇ – 'ਮੰਨ ਤੇ ਗਈ ਹੈ। ਮੰਨੇ ਵੀ ਕਿਉਂ ਨਾ ? ਇਹ ਇਕ ਕਾਲੀ ਕੁੜੀ ਲਈ ਥੋੜ੍ਹੀ ਇੱਜ਼ਤ ਤੇ ਨਹੀਂ, ਜੋ ਪਹਿਲ ਪਹਿਲਾਂ ਇਸੇ ਕੁੜੀ ਨੂੰ ਦਿੱਤੀ ਜਾ ਰਹੀ ਹੈ।' ਫਿਰ ਵੀ ਜੋ ਗੱਲ ਉਨ੍ਹਾਂ ਜੈ ਤੋਂ ਮਨਵਾਣੀ ਹੁੰਦੀ ਉਹ ਰੋਜ਼ਾ ਨੂੰ ਆਖ ਕੇ ਮਨਵਾ ਲੈਂਦੇ। ਜੈ ਜੋ ਵੀ ਗੱਲ ਪੁਛਣੀ ਉਹ ਉਸ ਨੂੰ ਦੱਸਦੀ ਹੋਈ ਬੜੇ ਪਿਆਰ ਨਾਲ ਵਰਜਦੀ ਹੋਈ ਆਂਹਦੀ:–

"ਜੋ ਗੱਲ ਮੈਂ ਤੈਨੂੰ ਦਸ ਰਹੀ ਹਾਂ ਇਸ ਦਾ ਪਤਾ ਹੋਰਸ ਕਿਸੇ ਨੂੰ ਨਹੀਂ ਲਗਣਾ ਚਾਹੀਦਾ। ਮੇਰੇ ਪਾਪਾ ਬੜੇ ਕੱਟੜ ਹਨ, ਉਹ ਹਿੰਦੀਆਂ ਨੂੰ ਚੰਗਾ ਨਹੀਂ ਜਾਣਦੇ।'

'ਮੈਂ ਸਭ ਸਮਝਦੀ ਹਾਂ ਤੇ ਜਾਣਦੀ ਹਾਂ, ਰੋਜ਼ੀ ਭੈਣ ਜੀ! ਮੇਰਾ ਇਥੇ ਤੇਰੇ ਬਿਨਾਂ ਹੋਰ ਹੈ ਈ ਕੌਣ ਜਿਸ ਨਾਲ ਮੈਂ ਗੱਲ ਕਰਨੀ ਹੈ, ਮੈਂ ਤੇਰਾ ਕਦੀ ਵੀ ਅਹਿਸਾਨ ਨਹੀਂ ਭੁਲਾਂਗੀ ਜੇ ਤੂੰ ਮੈਨੂੰ ਇਸ ਨਰਕ ਵਿਚੋਂ ਕਢ ਦਏਂ ?"

"ਧੀਰਜ ਨਾਲ ਸਮੇਂ ਦਾ ਇੰਤਜ਼ਾਰ ਕਰ ਜੈ ਭੈਣ! ਸਾਡੇ ਇਹ ਮਾਦਾ ਪ੍ਰਸਤ ਲੋਕੀਂ ਬਹੁਤ ਨੀਚ ਤੇ ਅਧਮ ਹਨ। ਆਖਣ ਵੇਖਣ ਨੂੰ ਇਹ ਈਸਾਈ ਹਨ, ਪਰ ਮੰਨਦੇ ਇਹ ਨਾ ਬੇਟੇ ਨੂੰ ਹਨ ਨਾ ਬਾਪ ਨੂੰ, ਰੱਬ ਤੇ ਯਸੂਹ ਦੋਹਾਂ ਤੋਂ ਬੇਮੁੱਖ ਹਨ, ਇਹ ਪੈਸੇ ਦੇ ਪੁੱਤਰ ਬਣੀਏ ਹਨ ਪੱਕੇ ਬਣੀਏ।"

"ਫਿਰ ਮੇਰੀ ਅੱਤ ਚੰਗੀ ਰੋਜ਼ੀ ਭੈਣ! ਕੀ ਤੂੰ ਮੇਰੀ ਕੋਈ ਸਹਾਇਤਾ ਨਹੀਂ ਕਰ ਸਕਦੀ ?"

"ਕਰ ਕਿਉਂ ਨਹੀਂ ਸਕਦੀ, ਜੈ ਭੈਣ, ਕਰ ਰਹੀ ਹਾਂ ਤੇ ਕੁਝ-ਕੁਝ ਸਫਲਤਾ ਵੀ ਮਿਲ ਗਈ ਹੈ –"

"ਉਹ ਕੀ ? ਤੇ ਕਿਵੇਂ ?"

"ਤੇਰੇ ਮਾਸਟਰ, ਮੇਜਰ ਸਾਹਿਬ ਦਾ ਪਤਾ ਲੱਗ ਗਿਆ।"

ਖ਼ੁਸ਼ੀ ਨਾਲ ਉਛਲ ਕੇ –"ਸੱਚ! ਕੀ ਉਹ ਜੀਉਂਦੇ ਹਨ ਤੇ ਕਿਥੇ ਹਨ ?"

"ਮੇਰੇ ਪਾਪਾ ਜੀ ਦੇ ਇੱਕ ਮਿੱਤਰ, ਐਸ.ਪੀ. ਲੁਧਿਆਣੇ ਲੱਗੇ ਹੋਏ ਨੇ, ਉਨ੍ਹਾਂ ਕੋਲ ਇਕ ਸਬ-ਇਨਸਪੈਕਟਰ ਦਲੀਪ ਸਿੰਘ ਖੰਡਾ ਹੈ, ਉਹ ਸਾਰੇ ਸਿੱਖ ਘਰਾਣਿਆਂ ਦਾ ਵਾਕਿਫ ਹੈ।"

"ਅੱਛਾ! ਫਿਰ ?"

"ਫਿਰ ਕੀ ਸਰਦਾਰ ਕਾਨ੍ਹ ਸਿੰਘ ਆਪਣੇ ਪਿੰਡ ਰਹਿੰਦੇ ਹਨ, ਜੋ ਮਲੇਰ

ਕੋਟਲਾ ਦੀ ਰਿਆਸਤ ਵਿਚ, ਲੁਧਿਆਣੇ ਤੋਂ 25 ਕੁ ਮੀਲ ਦੇ ਫ਼ਾਸਲੇ ਤੇ ਹੈ, ਪਰ ਉਥੇ ਨਹੀਂ ਸਗੋਂ ਆਪਣੇ ਮੁਰਸ਼ਦ ਕੋਲ ਲੁਧਿਆਣਾ ਤੋਂ 15 ਮੀਲ ਚੜ੍ਹਦੇ ਬੰਨੇ, ਇਕ ਪਿੰਡ 'ਭੈਣੀਆਲਾ" ਵਿਚ ਰਹਿੰਦੇ ਹਨ। ਉਨ੍ਹਾਂ ਦੇ ਮੁਰਸ਼ਦ ਦਾ ਨਾਂ – ਗੁਰੂ ਰਾਮ ਸਿੰਘ ਹੈ।"

ਇਹ ਗੱਲ ਸੁਣਦਿਆਂ ਹੀ ਜੈ ਦੀਆਂ ਅੱਖਾਂ ਵਿਚੋਂ ਅਵਿੱਰਲ ਅਥਰੂਆਂ ਦੀ ਧਾਰ ਵਹਿ ਤੁਰੀ ਅਤੇ ਰੋਂਦਿਆਂ ਘਿੱਗੀ ਬੱਝ ਗਈ।

"ਜੇ ਮੈਨੂੰ ਪਤਾ ਹੁੰਦਾ ਕਿ ਇਸ ਗੱਲ ਨੇ ਤੈਨੂੰ ਇੰਨਾ ਤੰਗ ਕਰਨਾ ਹੈ ਤਦ ਕਦੀ ਵੀ ਨਾ ਦੱਸਦੀ। ਜੈ ਭੈਣ, ਅੱਗੋਂ ਨੂੰ ਮੈਂ ਨਹੀਂ ਜੇ ਕੁਝ ਦਸਣਾ।"

"ਦੇਖੀਂ, ਮੇਰੀ ਅਤਿ ਚੰਗੀ ਭੈਣ ਰੋਜ਼ੀ, ਇਸ ਦੋਜ਼ਖ਼ ਦੀ ਭੱਠੀ ਵਿਚ ਤੂੰ ਹੀ ਮੇਰੀ ਠੰਡਕ, ਆਸਰਾ ਤੇ ਆਧਾਰ ਹੈਂ। ਜੇ ਤੂੰ ਵੀ ਇੰਞ ਹੋ ਗਈ ਫਿਰ ਮੈਂ ਜਿਉਂਦੀ ਨਹੀਂ ਰਹਿ ਸਕਾਂਗੀ।" ਪਿਆਰ ਵਿਚ ਭਰ ਕੇ ਉਸ ਕਿਹਾ।

"ਫਿਰ ਤੂੰ ਰੋਂਦੀ ਕਿਉਂ ਹੈਂ?"

"ਕੁਝ ਪੁਰਾਣੀਆਂ ਗੱਲਾਂ ਦੀ ਯਾਦ ਆ ਗਈ ਏ" ਇਹ ਆਖ ਰਾਵੀ ਦੇ ਕੰਢੇ ਵਾਲੀ ਸਾਰੀ ਗੱਲ ਦੱਸੀ ਅਤੇ ਨਾਲ ਹੀ ਕਿਹਾ–

"ਮੈਂ ਤੇਰੀ ਸਾਰੀ ਉਮਰ ਗ਼ੁਲਾਮ ਰਹਾਂਗੀ ਭੈਣ ਰੌਜ਼ਾ, ਜੇ ਹੋਰ ਕੁਝ ਨਹੀਂ, ਤਾਂ ਤੂੰ ਲੁਧਿਆਣੇ, ਮੈਨੂੰ ਵੀ ਨਾਲ ਲੈ ਚਲੇਂ। ਤੂੰ ਕਿਹਾ ਸੀ ਕਿ ਤੂੰ ਲੁਧਿਆਣੇ ਜਾ ਰਹੀ ਹੈਂ।"

"ਹਾਂ। ਪਾਪਾ ਜੀ ਮਿਸ਼ਨ ਦੇ ਖ਼ਾਸ ਕੰਮ ਲਈ ਜਾ ਰਹੇ ਹਨ, ਉਨ੍ਹਾਂ ਨਾਲ ਮੈਂ ਜਾਣਾ ਹੈ, ਤੂੰ ਚੱਲਣਾ ਹੋਇਆ ਮੈਂ ਇਜਾਜ਼ਤ ਲੈ ਲਵਾਂਗੀ। ਪਰ ਤੈਨੂੰ ਆਪਣੇ ਸੁਭਾਵ ਵਿਚ ਕੁਝ ਚੇਂਜ ਲਿਆਣੀ ਪਏਗੀ, ਜੈ ਭੈਣ!"

"ਉਹ ਕਿਵੇਂ ਤੇ ਕੀ?'

"ਉਹ ਇਹ ਕਿ ਜੇ ਤੈਨੂੰ ਮਿ: ਬਕਾਰ ਪੁੱਛਣ ਕਿ ਤੂੰ ਗਵਰਨਰ ਜਨਰਲ ਸਾਹਿਬ ਦੇ ਲਾਹੌਰ ਆਉਣ ਤੇ ਡਾਨਸ ਕਰ ਸਕੇਂਗੀ ਕਿ ਨਹੀਂ? ਬੱਸ! ਤੂੰ ਖ਼ੁਸ਼ੀ–ਖ਼ੁਸ਼ੀ 'ਹਾਂ' ਆਖ ਦਈਂ।"

"ਪਰ! ਪਰ!! ਰੌਜ਼ਾ ਭੈਣ?"

"ਪਰ–ਪੁਰ ਕੋਈ ਨਹੀਂ, ਹੈ ਵੇ ਸਲਾਹ ਤਦ 'ਹਾਂ' ਕਹਿ ਦਈਂ ਵਰਨਾ ਤੂੰ ਜਾਣ। ਤੇਰੇ ਕਰਕੇ ਮੈਂ ਵੀ ਲੁਧਿਆਣੇ ਜਾਣ ਦਾ ਪਰੋਗਰਾਮ ਬਣਾ ਲਵਾਂਗੀ।"

"ਮੈਨੂੰ ਪਰਵਾਨ ਹੈ, ਜੋ ਤੂੰ ਕਹੇਂਗੀ ਮੈਂ ਕਰਾਂਗੀ।" ਜੈ ਨੇ ਮਜਬੂਰੀ ਵਿਚ ਭਰ ਕੇ ਕਿਹਾ।

## ੧੫

ਕਰਨਲ ਬਾਕਰ ਮਿਸ ਰੋਜ਼ਾ ਤੇ ਜੈ ਤੇ ਸਹੇਲਪਣ ਤੇ ਪਿਆਰ ਭਾਵਨਾ ਤੋਂ ਜਾਣੂ ਸਨ। ਉਹ ਕਈ ਦਿਨਾਂ ਤੋਂ ਮਿਸ ਰੋਜ਼ਾ ਨੂੰ ਆਖ ਰਹੇ ਸਨ ਕਿ -"ਰੋਜ਼ਾ ਬੇਟੀ, ਤੂੰ ਜੈ ਨੂੰ ਰਾਜ਼ੀ ਕਰ ਕਿ ਗਵਰਨਰ ਜਨਰਲ ਦੇ ਆਉਣ ਤੇ ਡਾਨਸ ਕਰਨਾ ਜ਼ਰੂਰ ਹੀ ਪਰਵਾਨ ਕਰੇ।

ਮਿਸ ਰੋਜ਼ਾ ਅੱਜ ਨੱਸੀ-ਨੱਸੀ ਆਈ ਅਤੇ ਮਿਸ ਜੈ ਦੀ ਪਰਵਾਨਗੀ ਦੀ ਗੱਲ ਦੱਸ ਦਿੱਤੀ। ਕਰਨਲ ਬਾਕਰ ਬਹੁਤ ਹੀ ਪਰਸੰਨ ਹੋਏ। ਅਜੇ ਇਹ ਗੱਲਾਂ ਕਰ ਹੀ ਰਹੇ ਸਨ ਕਿ ਬਾਹਰੋਂ ਕਿਸੇ ਆਵਾਜ਼ ਦਿੱਤੀ। ਉਨ੍ਹਾਂ ਬਾਹਰ ਨਿਕਲ ਕੇ ਡਿੱਠਾ ਕਿ ਖੁਦ ਮਿਸਟਰ ਇਲੀਯਟ ਸਾਹਿਬ ਬੁਲਾ ਰਹੇ ਹਨ। ਉਨ੍ਹਾਂ ਗਵਰਨਰ ਜਨਰਲ ਦੇ ਪੀ.ਏ. ਵਲੋਂ ਤਾਰ ਵਿਖਾਈ। ਜਿਸ ਵਿਚ ਲਿਖਿਆ ਸੀ-

"ਕੁਝ ਰਾਜ ਕਾਜੀ ਝਗੜਿਆਂ ਕਰਕੇ ਗਵਰਨਰ ਜਨਰਲ ਕ੍ਰਿਸਮਿਸ ਡੇ ਤੇ ਲਾਹੌਰ ਨਹੀਂ ਆ ਸਕਣਗੇ। ਉਨ੍ਹਾਂ ਦਾ ਕਲਕੱਤੇ ਰਹਿਣਾ ਜ਼ਰੂਰੀ ਹੈ।"

ਉਸ ਕਿਹਾ "ਇਹ ਗੱਲ ਠੀਕ ਹੋਈ। ਮਿਸ ਰੋਜ਼ੀ ਉਨ੍ਹਾਂ ਦੇ ਆਉਣ ਦੀ ਖੁਸ਼ੀ ਵਿਚ ਬਹੁਤ ਆਹਲਾ ਪਰੋਗਰਾਮ ਪੇਸ਼ ਕਰਨ ਦੀਆਂ ਜ਼ਬਰਦਸਤ ਤਿਆਰੀਆਂ ਕਰ ਰਹੀ ਸੀ।"

"ਕੀ ਜੈ ਡਾਨਸ ਕਰਨਾ ਮੰਨ ਗਈ ਸੀ?"

"ਹਾਂ।"

"ਉਹ ਕਿਵੇਂ?"

"ਪਤਾ ਨਹੀਂ ਮਿਸ ਰੋਜ਼ੀ ਨੇ ਕਿਵੇਂ ਮਨਾ ਲਿਆ।"

"ਮੁਬਾਰਕ ਹੋਵੇ ਮਿਸ ਰੋਜ਼ੀ।"

"ਮੁਬਾਰਕ ਹੋਵੇ ਕਰਨਲ ਬਾਕਰ-"

ਇਹ ਆਖਦੇ ਹੋਏ ਇਲੀਯਟ ਸਾਹਿਬ ਨੇ ਹਸਦੇ ਹਸਦੇ ਬਾਹਰ ਨਿਕਲਦਿਆਂ ਕਿਹਾ ਕਿ -"ਕੀ ਹੋਇਆ ਜੇ ਗਵਰਨਰ ਜਨਰਲ ਨਹੀਂ ਆ ਰਹੇ - ਅਸੀਂ ਹਾਜ਼ਰ ਹਾਂ।" ਉਹ ਚਲੇ ਗਏ ਜਦ ਰੋਜ਼ੀ ਨੇ ਜੈ ਕੋਲ ਜਾ ਕੇ ਇਲੀਯਟ ਸਾਹਿਬ ਦੀ ਭਾਵਨਾ ਦੱਸੀ ਤਦ ਉਸ ਧਰਤੀ ਉੱਤੇ ਥੁੱਕ ਕੇ, ਨਫਰਤ ਨਾਲ ਪੈਰ ਦੀ ਜੁੱਤੀ ਨਾਲ ਮਲ ਸੁਟਿਆ।

## ੧੬

ਵੱਡੇ ਦਿਨਾਂ ਵਿਚ ਉਂਝ ਸਾਰੇ ਭਾਰਤ ਵਿਚ ਹੀ ਅੰਗਰੇਜ਼ ਮਨ ਭਾਂਦੇ ਚੋਹਲ ਮੋਹਲ ਕਰਦੇ ਗੁਲਛਰੇ ਉਡਾਂਦੇ ਸਨ ਪਰ ਲਾਹੌਰ ਵਿਚ ਤੇ ਬਹੁਤ ਹੀ ਚਹਿਲ ਪਹਿਲ

ਸੀ। ਅੰਗਰੇਜ਼ ਦੇ ਪੈਰ ਜ਼ਮੀਨ ਤੇ ਨਹੀਂ ਸਨ ਟਿਕਦੇ, ਸਿੱਖ ਬਗ਼ਾਵਤ ਖ਼ਤਮ ਕਰ ਦਿੱਤੀ ਗਈ ਸੀ, ਕੌਮ-ਪ੍ਰੂਜ ਦੇਸ਼ ਭਗਤ ਸਿੱਖ ਸਰਦਾਰ ਮਾਰ ਦਿੱਤੇ ਗਏ ਸਨ। ਜੋ ਬਚ ਗਏ ਉਹ ਨਜ਼ਰਬੰਦ ਕਰਕੇ ਜਲਾਵਤਨ ਕਰ ਦਿੱਤੇ ਗਏ ਸਨ। ਬਾਕੀ ਜੋ ਬਚੇ ਉਨ੍ਹਾਂ ਅੱਗੇ ਜੂਠੇ ਟੁਕਰ ਸੁਟ ਕੇ ਅੰਗਰੇਜ਼ ਨੇ ਆਪਣੀ ਵਫ਼ਾਦਾਰੀ ਦਾ ਜਾਮ ਪਿਲਾ ਦਿੱਤਾ ਸੀ।

ਲਾਹੌਰ ਦਾ ਸਟੈਂਡਰਡ ਹੋਟਲ ਬਹੁਤ ਚੰਗੀ ਤਰ੍ਹਾਂ ਸਜਾਇਆ ਫਬਾਇਆ ਗਿਆ ਸੀ। ਅੱਜ ਲਾਹੌਰ ਦੇ ਪੁਲੀਟੀਕਲ ਅਫ਼ਸਰ ਮਿਃ ਇਲੀਯਟ ਸਾਹਿਬ ਨੂੰ ਡਿਨਰ ਦਿੱਤਾ ਜਾ ਰਿਹਾ ਸੀ। ਜਿਸ ਵਿਚ ਦਿਲ ਬਹਿਲਾਵੇ ਦੀਆਂ ਕਈ ਆਈਟਮਾਂ ਸਨ। ਪੰਜਾਬ ਫ਼ਤਹ ਕਰਨ ਪਿੱਛੋਂ ਇਹ ਪਹਿਲਾ ਉਤਸਵ ਸੀ, ਜੋ ਗੋਰੇ ਖ਼ੁਸ਼ੀ-ਖ਼ੁਸ਼ੀ ਤੇ ਚਾਈਂ-ਚਾਈਂ ਮਨਾ ਰਹੇ ਸਨ। ਡਾਨਸ, ਫੈਂਸੀ ਡਰੈੱਸ ਆਦਿ ਲਈ ਬਹੁਤ ਹੀ ਉਤਸ਼ਾਹ ਸੀ। ਅੱਠ ਨੌਂ ਵਜਦਿਆਂ ਹੀ ਅੰਗਰੇਜ਼ ਜੋੜੇ, ਸਾਹਿਬ ਤੇ ਮੇਮ-ਕੁੜੀਆਂ-ਮੁੰਡੇ ਆਉਣੇ ਸ਼ੁਰੂ ਹੋ ਗਏ ਸਨ। ਕੋਈ ਅਫ਼ਗਾਨੀ ਬਣਿਆ ਕੁੱਲਾ ਸਿਰ ਤੇ ਰੱਖ ਕੇ ਪਗੜੀ ਬੰਨ੍ਹੀ ਆ ਰਿਹਾ ਸੀ। ਕੋਈ ਮੇਮ ਘੱਘਰਾ ਪਾ ਕੇ ਸਿਰ ਗੁੰਦਾ ਕੇ ਪੰਜਾਬਣ ਬਣੀ ਆ ਰਹੀ ਸੀ। ਗੱਲ ਕੀ ਜਿੰਨਾ ਵੀ ਜ਼ੋਰ ਕਿਸੇ ਦਾ ਲੱਗਾ ਉਸ ਲਾਉਣ ਵਿਚ ਕੋਈ ਕਸਰ ਨਹੀਂ ਸੀ ਛੱਡੀ।

ਮਿਸ ਰੋਜ਼ਾ ਨੇ ਜੈ ਨੂੰ ਇਸ ਸ਼ਰਤ ਤੇ ਮਨਾ ਲਿਆ ਸੀ ਕਿ ਤੂੰ ਬੇਸ਼ੱਕ ਕੋਈ ਚੀਜ਼ ਖਾਈਂ ਪੀਵੀਂ ਨਾ ਪਰ ਡਾਨਸ ਜ਼ਰੂਰ ਕਰੀਂ। ਜੇ ਕਿਸੇ ਅੰਗਰੇਜ਼ ਨਾਲ ਨਹੀਂ ਕਰਨਾ ਤਦ ਆਪਾਂ ਦੋਵੇਂ, ਤੂੰ ਤੇ ਮੈਂ ਜ਼ਰੂਰ ਨੱਚਾਂਗੀਆਂ। ਪਤਾ ਨਹੀਂ ਜੈ ਕਿਵੇਂ ਮੰਨ ਗਈ ਸੀ। ਅਸਲ ਵਿਚ ਉਹ ਇਸ ਨਰਕੀ ਜੀਵਨ ਤੋਂ ਤੰਗ ਆ ਚੁੱਕੀ ਹੋਈ ਸੀ। ਉਹ ਮਰਨਾ ਚਾਹੁੰਦੀ ਸੀ ਪਰ ਮਰ ਨਹੀਂ ਸੀ ਸਕਦੀ। ਅਜੇ ਖ਼ਬਰੇ ਉਸ ਹੋਰ ਦੁੱਖ ਭੋਗਣੇ ਸਨ।

ਅੰਗਰੇਜ਼ ਸ਼ਰਾਬ ਦੀਆਂ ਬੋਤਲਾਂ ਖ਼ਾਲੀ ਕਰੀ ਜਾ ਰਹੇ ਸਨ। ਸਫ਼ੈਦ ਵਰਦੀਆਂ ਪਾਈ, ਹੱਥ ਵਿਚ ਟਰੇ ਫੜੀ ਅਤੇ ਨੰਬਰ ਮੱਥੇ ਉਤੇ ਬੰਨ੍ਹੀ ਹੋਟਲ ਦੇ ਬਹਿਰੇ ਮਸ਼ੀਨ ਵਾਂਗੂ ਨੱਸੇ ਭੱਜੇ ਤਾਣਾ ਤਣਦੇ ਫਿਰ ਰਹੇ ਸਨ। ਜੇ ਜ਼ਰਾ ਕੁ ਵੀ ਕਿਸੇ ਅੰਗਰੇਜ਼ ਮੁੰਡੇ ਕੁੜੀ ਦੇ ਆਰਡਰ ਨੂੰ ਦੇਰ ਹੋ ਜਾਇ, ਮੰਗੀ ਚੀਜ਼ ਮੇਜ਼ ਤੇ ਨਾ ਆਵੇ ਤਾਂ ਬਲੈਡੀ, ਡਰਟੀ, ਡੈਮ-ਫੂਲ ਆਦਿ ਗਾਲ੍ਹਾਂ ਨਾਲ ਸੁਆਗਤ ਕਰਕੇ ਠੁਡੇ ਮਾਰੇ ਜਾ ਰਹੇ ਸਨ।

ਮਿਸ ਰੋਜ਼ੀ ਤੇ ਮਿਸ ਜੈ ਆਪਣੇ ਡਰੈੱਸ ਵਿਚ ਦੋਵੇਂ ਆਈਆਂ ਜਿਨ੍ਹਾਂ ਨੂੰ ਕੋਈ ਵੀ ਪਛਾਣ ਨਹੀਂ ਸਕਦਾ। ਰੋਜ਼ੀ ਨੇ ਜੈ ਦੇ ਕਪੜੇ ਪਾਏ ਹੋਏ ਸਨ ਤੇ ਜੈ ਨੇ ਰੋਜ਼ੀ ਦੇ, ਦੋਵੇਂ ਸਿੰਞਾਣੀਆਂ ਨਹੀਂ ਸਨ ਜਾਂਦੀਆਂ। ਅੱਜ ਸਵੇਰ ਤੋਂ ਹੀ ਮਿਸ ਰੋਜ਼ਾ ਜੈ ਨੂੰ

ਇਲੀਯਟ ਸਾਹਿਬ ਨਾਲ ਡਾਨਸ ਕਰਨ ਤੇ ਜ਼ੋਰ ਦੇ ਰਹੀ ਸੀ। ਜੈ ਦੀ ਸੰਗਤ ਨਾਲ ਮਿਸ ਰੋਜ਼ੀ ਪੰਜਾਬੀ ਪੜ੍ਹ ਚੁਕੀ ਹੋਈ ਸੀ। ਲਿਖ, ਪੜ੍ਹ, ਸਮਝ ਤੇ ਬੋਲ ਵੀ ਲੈਂਦੀ ਸੀ। ਉਸ ਬਹੁਤ ਜ਼ੋਰ ਲਾਇਆ ਕਿ ਮਿਸ ਜੈ ਅੰਗਰੇਜ਼ੀ ਪੜ੍ਹ ਲਵੇ ਪਰ ਪਤਾ ਨਹੀਂ ਉਸ ਨੂੰ ਕਿਉਂ ਨਫ਼ਰਤ ਸੀ। ਉਹ ਅੰਗਰੇਜ਼ੀ ਤੇ ਅੰਗਰੇਜ਼ ਦਾ ਨਾਂ ਵੀ ਨਹੀਂ ਸੀ ਸੁਣਨਾ ਚਾਹੁੰਦੀ। ਉਸ ਨੂੰ ਭਾਵੇਂ ਮਿः ਬਾਕਰ ਕੋਲ ਰਹਿੰਦਿਆਂ ਦੋ ਸਾਲ ਗੁਜ਼ਰ ਚੁਕੇ ਹਨ ਪਰ ਉਸ ਇਕ ਵਾਰ ਵੀ ਉਸ ਨਾਲ ਜ਼ਬਾਨ ਸਾਂਝੀ ਨਹੀਂ ਸੀ ਕੀਤੀ, ਜੇ ਕਦੀ ਸ਼ਰਾਬ ਦੇ ਨਸ਼ੇ ਵਿਚ ਚੰਨ ਚਾਨਣੀ ਵਿਚ ਮਿਸਟਰ ਬਾਕਰ ਇਸ ਚਾਨਣੀ ਨਾਲ ਖੇਡਣ ਆਉਂਦੇ, ਤਦ ਪਤਾ ਨਹੀਂ ਉਸ ਆਪਣੇ ਬਾਪੂ ਜੀ ਦੇ ਸਮੇਂ ਦੀ ਇਕ ਤੇਜ਼ ਕਿਰਪਾਨ ਕਿਵੇਂ ਆਪਣੇ ਕੋਲ ਲੁਕਾ ਕੇ ਰੱਖੀ ਹੋਈ ਸੀ। ਜਦ ਮਿः ਬਾਕਰ ਉਸ ਦੇ ਨੇੜੇ ਆਉਣ ਦਾ ਉਪਕ੍ਰਮ ਕਰਦੇ ਤਦ ਉਹ ਨੰਗੀ ਕਿਰਪਾਨ ਹੱਥ ਵਿਚ ਫੜ ਕੇ ਰਣ ਚੰਡੀ ਵਾਂਗ ਖਲੋ ਕੇ ਗਰਜਦੀ ਹੋਈ ਆਂਹਦੀ–

"ਖਬਰਦਾਰ ਜੇ ਅਗੇ ਵਧੇ ਫਿਰ ਜਾਂ ਤੁਸੀਂ ਨਹੀਂ, ਜਾਂ ਮੈਂ ਨਹੀਂ। ਇਹ ਸਰੀਰ ਮੇਰਾ ਨਹੀਂ ਮੇਰੇ ਗੁਰੂ ਦੇਵ ਦੀ ਪਵਿੱਤਰ ਅਮਾਨਤ ਹੈ। ਇਸ ਨੂੰ ਕੋਈ ਦੁਨਿਆਵੀ ਬੰਦਾ ਨਹੀਂ ਛੂਹ ਸਕਦਾ।"

ਅੱਜ ਜਿਹਾ ਕਿ ਅਸੀਂ ਉਪਰ ਦੱਸ ਆਏ ਹਾਂ, ਕ੍ਰਿਸਮਿਸ ਦੀਆਂ ਛੁਟੀਆਂ ਵਿਚ ਸਭਨਾਂ ਪਾਸਿਆਂ ਤੋਂ ਵਿਹਲੇ ਹੋ ਕੇ ਬਹੁਤ ਸਾਰੇ ਅੰਗਰੇਜ਼ ਅਫ਼ਸਰ ਮੇਜਰ ਬਰਾਡ ਫੁਡ, ਆਵਿਲੇਬਲ, ਮੈਕਨਾਟਨ, ਨਿਕੋਲਸਨ, ਲਾਰੰਸ, ਐਡਵਰਡ, ਐਬਨ ਮੂਰ, ਬਾਕਰ, ਇਲੀਯਟ ਬਾਲਟਰ ਗਿਲਵਰਟ, ਈਵਾ ਨੱਸ ਬੈਲ ਟਰਾਟਰ, ਮਾਰਸ਼ ਮੈਨ ਆਦਿ ਤੇ ਸੈਲਾਨੀ ਪੰਜਾਬ ਦੀ ਰਾਜਧਾਨੀ ਵਿਚ ਇਕੱਠੇ ਆ ਹੋਏ ਹਨ ਅਤੇ ਪੰਜਾਬ ਤੇ ਕਬਜ਼ਾ ਕਰਨ ਤੇ ਫੁਲੇ ਜਾਮੇ ਵਿਚ ਨਹੀਂ ਸਮਾਉਂਦੇ। ਅੰਗਰੇਜ਼ ਤੇ ਮੇਮਾਂ ਬਹੁਤ ਚੋਹਲ ਮੋਹਲ ਕਰਦੀਆਂ, ਸਟੈਂਡਰਡ ਹੋਟਲ ਨੂੰ ਆ ਰਹੀਆਂ ਸਨ। ਜਿਨ੍ਹਾਂ ਨੇ ਕਈ ਤਰ੍ਹਾਂ ਦੇ ਰੂਪ ਬਣਾਏ ਹੋਏ ਹਨ, ਜਿਨ੍ਹਾਂ ਦੀ ਰੰਗ ਤੋਂ ਹੀ ਪਛਾਣ ਹੋ ਸਕਦੀ ਹੈ ਕਿ ਇਹ ਅੰਗਰੇਜ਼ ਹਨ ਜਾਂ ਕੋਈ ਹੋਰ।

ਮਿਸ ਰੋਜ਼ਾ ਨੇ ਪਤਾ ਨਹੀਂ ਜੈ ਨੂੰ ਕੀ ਸਬਕ ਪੜ੍ਹਾਇਆ ਹੈ ਉਹ ਵੀ ਇਸ ਖ਼ੁਸ਼ੀ ਵਿਚ ਮਿਸ ਰੋਜ਼ਾ ਨਾਲ ਸਾਂਝ ਪਾਉਣ ਲਈ ਤਿਆਰ ਹੋ ਗਈ ਹੈ, ਭਾਵੇਂ ਇਹ ਸਾਰੇ ਚੋਹਲ ਮੋਹਲ ਜੈ ਨੂੰ ਫੁਟੀ ਅੱਖ ਨਾਲ ਨਹੀਂ ਸਨ ਭਾਂਦੇ, ਪਰ ਉਹ ਮਿਸ ਰੋਜ਼ਾ ਦੀ ਪਿਆਰ ਭਰੀ ਗੱਲ ਨੂੰ ਟਾਲ ਨਹੀਂ ਸਕੀ। ਇਥੇ ਆ ਕੇ ਉਹਨਾਂ ਹੋਟਲ ਦੇ ਇਕ ਕਮਰੇ ਵਿਚ ਜਾ ਕੇ ਇਕ ਹੋਰ ਫੈਸ਼ਨ ਬਣਾਇਆ, ਉਹਨਾਂ ਪਰਸ਼ੀਅਨ ਪੋਸ਼ਾਕ ਪਹਿਨੀ। ਬਹੁਤ ਵਧੀਆ ਸਫੈਦ ਰੇਸ਼ਮ ਦਾ, ਉਮਰ ਖਿਆਮੀ ਯੁਗ ਦਾ ਕਮਖਾਬ ਦਾ ਪਜਾਮਾ, ਗੁਲਾਬੀ ਰੰਗ ਦੇ ਰੇਸ਼ਮੀ ਤੇ ਜ਼ਰੀ ਦੇ ਕੰਮ ਦਾ ਕੁੜਤਾ। ਉਸ ਉੱਤੇ

ਜਾਨੀ ਰੰਗ ਦੀ ਮੁਲਾਇਮ ਮਖ਼ਮਲ ਦੀ ਚੋਲੀ ਨੁਮਾ ਜਾਕਟ। ਸਭਨਾਂ ਦੇ ਉਪਰ ਜੋਗੀਆ ਰੰਗ ਦਾ ਝੀਨੇ ਆਵਰਣ ਦਾ ਹਲਕੇ ਤੇ ਸੋਹਣੇ ਕੰਮ ਦਾ ਦੁਪੱਟਾ ਜੋ ਉਪਰ ਨਾ ਲੈ ਕੇ ਹਿਕ ਤੇ ਹੀ ਪਾਇਆ ਗਿਆ ਹੈ, ਦੋਹਾਂ ਦੇ ਸਿਰ ਤੇ ਫੁੱਲਾਂ ਦੇ, ਨਰਗਸ ਗੁਲਾਬ ਆਦਿ ਫੁੱਲਾਂ ਦੇ, ਪੱਛਮੀ ਢੰਗ ਨਾਲ ਗੁੰਦੇ ਮੋਹਕ ਮੁਕਟ ਜਾਂ ਤਾਜ ਰੱਖੇ ਹੋਏ ਸਨ, ਜਿਨ੍ਹਾਂ ਉਨ੍ਹਾਂ ਦੀ ਖ਼ੂਬਸੂਰਤੀ ਨੂੰ ਚਾਰ ਚੰਨ ਲਾ ਦਿੱਤੇ। ਉਹ ਇੰਞ ਲੱਗਦੀਆਂ ਸਨ ਜਿਵੇਂ ਇੰਦਰ ਅਖਾੜੇ ਦੀਆਂ ਪਰੀਆਂ ਧਰਤੀ ਤੇ ਸਰਾਪ ਦੀਆਂ ਮਾਰੀਆਂ ਆ ਡਿਗੀਆਂ ਹਨ, ਉਹ ਜਿਧਰੋਂ ਵੀ ਲੰਘਦੀਆਂ ਅੰਗਰੇਜ਼ ਵਿਹੰਦੇ ਦੇ ਵਿਹੰਦੇ ਰਹਿ ਜਾਂਦੇ। ਮਿਸ ਰੌਜ਼ਾ ਤੇ ਖ਼ੂਬ ਫੁਦਕਦੀ ਨੱਚਦੀ ਟੱਪਦੀ ਫਿਰਦੀ ਹੈ ਪਰ ਜੈ ਨੀਵੀਂ ਨਜ਼ਰ ਕਰੀ ਛੂਈ ਮੂਈ ਵਾਂਗ, ਸ਼ਰਮੀਲੀ ਬੇ-ਮਨੀ ਹੀ ਫਿਰਦੀ ਦਿਸ ਰਹੀ ਸੀ।

ਅੰਗਰੇਜ਼ ਤੇ ਮੇਮਾਂ ਸ਼ਰਾਬ ਤੇ ਹਕੂਮਤ ਦੇ ਨਸ਼ੇ ਵਿਚ ਚੂਰ, ਕੋਈ ਕਿਸੇ ਦੇ ਲੱਕ ਦੁਆਲੇ ਹੱਥ ਪਾ ਕੇ ਕਿੱਸ ਕਰਦਾ ਫਿਰ ਰਿਹਾ ਸੀ। ਕੋਈ ਆਪਣੀ ਛੱਡ ਕੇ ਦੂਜੀ ਨਾਲ ਮੌਜ ਮੇਲਾ ਕਰ ਰਿਹਾ ਸੀ। ਸਾਰੇ ਇਸ ਵਿਚਾਰ ਵਟਾਂਦਰੇ ਵਿਚ ਚੰਗੀ ਤਰ੍ਹਾਂ ਰੁਝ ਚੁੱਕੇ ਸਨ। ਮਿਸ ਰੌਜ਼ਾ ਨੂੰ ਵੀ ਲੈਫਟੀਨੈਂਟ ਐਡਵਰਡਸ ਇਕ ਪਾਸੇ ਧਰੂਹ ਕੇ ਲੈ ਗਿਆ ਸੀ। ਹੁਣ ਇਕੱਲੀ ਮਿਸ ਜੈ ਬੈਠੀ ਤਿਣਕੇ ਤੋੜਦੀ ਹੋਈ ਹੌਕੇ ਭਰ ਰਹੀ ਸੀ। ਉਸ ਕੋਲ ਜਾਣ ਦੀ ਕਿਸੇ ਦੀ ਵੀ ਹਿੰਮਤ ਨਹੀਂ ਸੀ ਪੈ ਰਹੀ ਕਿਉਂਕਿ ਮਿ: ਬਾਕਰ ਤੇ ਮਿਸ ਰੌਜ਼ਾ ਨੇ ਸਭਨਾਂ ਨੂੰ ਚੰਗੀ ਤਰ੍ਹਾਂ ਦੱਸ ਕੇ ਸਮਝਾ ਬੁਝਾ ਦਿੱਤਾ ਸੀ। ਪਰ ਕੈਪਟਨ ਮੂਰ, ਸ਼ਰਾਬ ਦੇ ਨਸ਼ੇ ਵਿਚ ਮਦ ਮਸਤ, ਉਸ ਕੋਲ ਆ ਗਿਆ ਅਤੇ ਉਸ ਨੂੰ ਬਾਹਾਂ ਵਿਚ ਕੱਸ ਕੇ ਆਲਿੰਗਨ ਕਰਨਾ ਚਾਹਿਆ। ਉਹ ਤ੍ਰਭਕ ਕੇ ਦੂਰ ਜਾ ਖਲੋਤੀ। ਕਰਨਲ ਮੂਰ ਨੇ ਉਸ ਨੂੰ ਫਿਰ ਬਾਹੋਂ ਆ ਫੜਿਆ, ਉਸ ਸ਼ੀਂਹਣੀ ਵਾਂਗ ਗਰਜ ਕੇ, ਆਪਣੀ ਓਹੀ ਕਿਰਪਾਨ ਕੱਢ ਕੇ ਉਸ ਦਾ ਹੱਥ ਕੱਟ ਦਿੱਤਾ ਅਤੇ ਕਿਹਾ -'ਪਾਜੀ! ਕਮੀਨੇ!! ਨੀਚ!! ਤੇਰੀ ਇਹ ਹਰਕਤ ਕਿ ਤੂੰ ਦਸਮੇਸ਼ ਪਾਤਸ਼ਾਹ ਦੀ ਇਕ ਪੁਤਰੀ ਦੀ ਪਵਿਤ੍ਰ ਬਾਂਹ ਨੂੰ ਆਪਣਾ ਅਪਵਿੱਤਰ ਤੇ ਕਲੁਸ਼ਤ ਹੱਥ ਲਾਏਂ, ਜ਼ਰਾ ਹੋਏਂ ਨਾ ਉਰੇ ਤੈਨੂੰ ਭੇਜਾਂ ਜਹੰਨਮ ਵਿਚ' ਉਹ ਭੁੱਲ ਗਈ ਕਿ ਉਹ ਉਨ੍ਹਾਂ ਹਕੂਮਤ ਦੇ ਮਦ ਵਿਚ ਅੰਨ੍ਹੇ ਗੋਰਿਆਂ ਦੇ ਕਾਬੂ ਵਿਚ ਹੈ, ਜੋ ਭਾਰਤੀ, ਵੱਡੇ ਤੋਂ ਵੱਡੇ ਭਾਰਤੀ, ਖ਼ਾਸ ਕਰਕੇ ਪੰਜਾਬੀ ਸਿੱਖਾਂ ਦੀ ਜ਼ਿੰਦਗੀ ਦੀ ਕੋਈ ਵੀ ਕੀਮਤ ਨਹੀਂ ਸਮਝ ਰਹੇ। ਉਹ ਜਿੰਨਾ ਪਿਆਰ ਸਤਿਕਾਰ ਆਪਣੇ ਕੁੱਤੇ ਨੂੰ ਦਿੰਦੇ ਹਨ ਉਨਾ ਭਾਰਤੀ ਇਨਸਾਨ ਨੂੰ ਨਹੀਂ। ਉਹ ਭੁੱਲ ਗਈ ਕਿ ਉਹ ਉਨ੍ਹਾਂ ਦੇ ਰਹਿਮ ਤੇ ਆਪਣੇ ਹੁਸਨ ਕਰਕੇ ਹੀ ਹੁਣ ਤੀਕ ਜੀਉਂਦੀ ਚਲੀ ਆ ਰਹੀ ਹੈ ਵਰਨਾ ਹੁਣ ਤੋਂ ਕਦੇ ਦੀ ਪਹਿਲਾਂ ਹੀ ਉਸ ਦੀ ਲਾਸ਼ ਮਿੱਟੀ ਵਿਚ ਪਈ ਰੁਲਦੀ ਹੁੰਦੀ ਅਤੇ ਉਸ

ਨੂੰ ਜੰਗ ਦੇ ਮੈਦਾਨ ਵਿਚ ਹੀ ਗਿਦੜ ਕੁੱਤੇ ਕਦੋ ਦੇ ਖਾ ਕੇ ਖ਼ਤਮ ਕਰ ਚੁੱਕੇ ਹੁੰਦੇ। ਉਹ ਮੁਰਦਾ ਹੱਥ ਕੱਟ ਕੇ ਕਿਰਪਾਨ ਆਪਣੇ ਕਲੇਜੇ ਵਿਚ ਖੋਭਣ ਹੀ ਲੱਗੀ ਸੀ ਕਿ ਸਾਰੇ ਸ਼ੋਰ ਗੁਲ ਮਚ ਗਿਆ।

'ਫੜੋ ਮਾਰੋ! ਹੈਂ! ਇਹ ਕੀ ਹੋਇਆ ਕਿਸ ਕੀਤਾ?' ਇੰਞ ਦਾ ਰੌਲਾ ਸੁਣਕੇ ਮਿਸ ਰੌਜ਼ਾ ਨੱਸੀ-ਨੱਸੀ ਆਈ ਅਤੇ ਪਿਛਲੇ ਪਾਸਿਓਂ ਆ ਕੇ ਜੈ ਦਾ ਕਿਰਪਾਨ ਵਾਲਾ ਹੱਥ ਫੜ ਕੇ ਮੂਰ ਵੱਲ ਜੋ ਧਰਤੀ ਉਤੇ ਪਿਆ ਕਰਾਹ ਰਿਹਾ ਸੀ ਅਤੇ ਸਾਰੇ ਕਪੜੇ ਜਿਸ ਦੇ ਖ਼ੂਨ ਨਾਲ ਤਰ ਹੋ ਚੁਕੇ ਸਨ, ਵੇਖਕੇ ਆਖਣ ਲੱਗੀ-

"ਇਹ ਕੀ ਕੀਤਾ ਜੇ! ਜੈ ਭੈਣ ਜੀ?'

"ਮੈਂ ਕੀ ਦੱਸਾਂ! ਪੁਛ ਸੂ ਇਨ੍ਹਾਂ ਆਪਣੀ ਕੌਮ ਦੇ ਬੰਦਿਆਂ ਨੂੰ, ਜਿਨ੍ਹਾਂ ਦੀ ਤਾਰੀਫ਼ ਕਰਦੀ ਤੂੰ ਮੇਰੇ ਕੋਲ ਰੱਜਦੀ ਨਹੀਂ ਸੀ ਹੁੰਦੀ ਕਿ ਅੰਗਰੇਜ਼ ਲੋਕ ਬਹੁਤ ਕਲਚਰਡ, ਸਭਿਅਤਾ, ਸਾਊ ਤੇ ਬੁਲੰਦ ਇਖ਼ਲਾਕ ਵਾਲੇ ਹਨ। ਇਹ ਐ ਤੇਰੀ ਕੌਮ ਦੇ ਬੰਦਿਆਂ ਦਾ ਸਲੀਕਾ ਕਿ ਉਹ ਬਿਨਾਂ ਕਿਸੇ ਜਾਣ ਪਛਾਣ ਤੇ ਪਹਿਲੀ ਵਾਕਫ਼ੀ ਦੇ ਦੂਜੀ ਕੌਮ ਦੀ ਇਕ ਕੁੜੀ ਦੀ ਬਾਂਹ ਆ ਫੜਨ?'

"ਤੂੰ ਭੁਲਦੀ ਹੈਂ ਜੈ ਭੈਣ! ਅਜਿਹੇ ਸਮੇਂ ਇਹ ਗੱਲਾਂ ਸਾਡੀ ਸਭਿਅਤਾ ਦੇ ਅੰਦਰ ਹੀ ਸ਼ੁਮਾਰ ਹਨ। ਉਨ੍ਹਾਂ ਤੇਰਾ ਹੱਥ ਹੀ ਫੜਿਆ ਸੀ ਹੋਰ ਤੇ ਕੁਝ ਨਹੀਂ ਨਾ ਕਿਹਾ?"

"ਭਾਰਤੀ ਦੇਵੀ ਆਪਣੀ ਬਾਂਹ ਆਪਣੇ ਪਤੀ ਤੋਂ ਬਿਨਾਂ ਕਿਸੇ ਹੋਰਸ ਨੂੰ ਨਹੀਂ ਫੜਾ ਸਕਦੀ। ਉਸਦੀ ਬਾਂਹ ਜੋ ਫੜ ਲੈਂਦਾ ਹੈ ਉਹ ਮੁੜ ਕੇ ਨਹੀਂ ਛੱਡਦਾ। ਬਾਂਹ ਫੜੇ ਦੀ ਲਾਜ ਸਿਰ ਦੇ ਕੇ ਵੀ ਰੱਖੀ ਜਾਇਆ ਕਰਦੀ ਹੈ।'

ਰੰਗ ਵਿਚ ਭੰਗ ਪੈ ਗਿਆ। ਸਭੇ ਰੰਗ ਰਲੀਆਂ ਭੁਲ ਕੇ ਕੈਪਟਨ ਮੂਰ ਦੇ ਦੁਆਲੇ ਆ ਹੋਏ। ਜਿਥੇ ਉਹ ਹੱਥ ਕਟਾਈ ਪਿਆ ਕਰਾਹ ਰਿਹਾ ਸੀ। ਕਰਨਲ ਬਾਕਰ ਕਿਉਂਕਿ ਆਪ ਡਾਕਟਰ ਸਨ। ਉਨ੍ਹਾਂ ਦੀ ਕੋਠੀ ਦੇ ਨਾਲ ਹੀ ਸਰਕਾਰੀ ਹਸਪਤਾਲ ਸੀ। ਉਹ ਮੂਰ ਨੂੰ ਤਾਂਗੇ ਵਿਚ ਉਥੇ ਲੈ ਗਏ। ਦੂਜੇ ਡਾਕਟਰਾਂ ਦੀ ਸਹਾਇਤਾ ਨਾਲ ਹੱਥ ਸੀਉਂ ਦਿੱਤਾ ਗਿਆ।

ਜੈ ਵੀ ਰੌਜ਼ਾ ਦੇ ਨਾਲ ਇਥੇ ਹੀ ਆ ਗਈ। ਜਿਥੇ ਉਸ ਦੀ ਕੋਠੀ ਦਾ ਪਹਿਰਾ ਹੋਰ ਸਖ਼ਤ ਕਰ ਦਿੱਤਾ ਗਿਆ।

## ੧੭

ਲਾਹੌਰ ਦੀਆਂ ਗਲੀਆਂ ਵਿਚ ਇਕ ਨੌਜੁਆਨ ਕੁੜੀ, ਜੋ ਕੋਹੜ ਦੇ ਰੋਗ ਨਾਲ ਬੁਰੀ ਤਰ੍ਹਾਂ ਗਰੱਸੀ ਹੋਈ ਹੈ, ਜਿਸ ਦੇ ਹੱਥਾਂ ਤੇ ਪੈਰਾਂ ਦੀਆਂ ਉਂਗਲੀਆਂ ਝੜ

ਕੇ ਖ਼ਾਲੀ ਟੁੰਡ ਮੁੰਡ ਹੀ ਰਹਿ ਗਏ ਹਨ, ਨੱਕ ਫੀਨਾ ਹੋ ਗਿਆ ਹੈ, ਅੱਖਾਂ ਦੇ ਵਾਲ ਝੜ ਗਏ ਹਨ ਜਿਨ੍ਹਾਂ ਵਿਚੋਂ ਲਿਵੜ ਚੋ ਰਿਹਾ ਹੈ, ਸਾਰੇ ਜਿਸਮ ਵਿਚ ਪੂੰ ਪੈ ਗਈ ਹੈ, ਜੋ ਬਾਹਰ ਨਿਕਲ ਕੇ ਵਗ ਰਹੀ ਹੈ। ਹੱਥਾਂ ਪੈਰਾਂ ਤੇ ਟਾਕੀਆਂ ਬੰਨ੍ਹੀਆਂ ਹੋਈਆਂ ਹਨ। ਬੂ ਇਤਨੀ ਹੈ ਕਿ ਉਹਦੇ ਕੋਲ ਨਹੀਂ ਖਲੋਤਾ ਜਾਂਦਾ। ਪਰ ਉਹ ਇਸ ਰੰਗ ਵਿਚ ਮਸਤ ਸ਼ਹਾਲਮੀ ਦਰਵਾਜ਼ੇ ਤੋਂ ਬਾਹਰ ਵਾਰ ਬੈਠੀ ਹੋਈ, ਸ੍ਰੀ ਗੁਰੂ ਤੇਗ ਬਹਾਦੁਰ ਹਿੰਦ ਦੀ ਚਾਦਰ ਦਾ ਇਹ ਸ਼ਬਦ ਪੜ੍ਹਦੀ ਹੋਈ ਉਦਰ ਪੂਰਨਾ ਕਰ ਰਹੀ ਹੈ:

ਹਰਿ ਕੀ ਗਤਿ ਨਹਿ ਕੋਊ ਜਾਨੈ।
ਜੋਗੀ ਜਤੀ ਤਪੀ ਪਚਿ ਹਾਰੇ,
ਅਰ ਬਹੁ ਲੋਗ ਸਿਆਨੇ।
ਛਿਨ ਮਹਿ ਰਾਉ ਰੰਕ ਕਉ ਕਰਈ
ਰਾਉ ਰੰਕ ਕਰਿ ਡਾਰੇ
ਰੀਤੇ ਭਰੇ ਭਰੇ ਸਖਨਾਵੈ
ਯਹਿ ਤਾਕੋ ਬਿਵਹਾਰੋ।
ਅਪਨੀ ਮਾਇਆ ਆਪਿ ਪਸਾਰੀ
ਆਪਹਿ ਦੇਖਨ ਹਾਰਾ।
ਨਾਨਾ ਰੂਪ ਧਰੇ ਬਹੁ ਰੰਗੀ
ਸਭ ਤੇ ਰਹੈ ਨਿਆਰਾ।
ਅਗਨਤ ਅਪਾਰ ਅਲੱਖ ਨਿਰੰਜਨ
ਜਿਹ ਸਭ ਜਗ ਭਰਮਾਇਓ।
ਸਗਲ ਭ੍ਰਮ ਤਜਿ ਨਾਨਕ ਪ੍ਰਾਣੀ,
ਚਰਨਿ ਤਾਹਿ ਚਿਤੁ ਲਾਇਓ।

ਉਸ ਦੇ ਦੁਆਲੇ ਕਾਫ਼ੀ ਭੀੜ ਹੋ ਜਾਂਦੀ। ਉਹ ਪੈਸਾ ਧੇਲਾ ਆਦਿ ਕੁਝ ਨਾ ਮੰਗ ਕੇ ਜੋ ਕੋਈ ਖਾਣ ਨੂੰ ਦਿੰਦਾ ਉਹ ਲੈ ਲੈਂਦੀ।

ਇਕ ਦਿਨ ਉਸ ਦੇ ਦੁਆਲੇ ਭੀੜ ਲੱਗੀ ਹੋਈ ਸੀ ਅਤੇ ਉਹ ਮਸਤੀ ਵਿਚ ਮਸਤ ਸ਼ਬਦ ਗਾ ਰਹੀ ਸੀ। ਉਸ ਭੀੜ ਵਿਚ ਇਕ ਸੱਜਨ, ਜਿਸ ਦੇ ਸਿਰ ਤੇ ਨਿਹੰਗਾਂ ਸਿੰਘਾਂ ਜਿਹਾ ਦੁਮਾਲਾ ਸੀ ਪਰ ਉਹ ਨੀਲਾ ਜਾਂ ਕਾਲਾ ਨਾ ਹੋ ਕੇ ਸਾਫ਼ ਸਫ਼ੈਦ ਸੀ। ਉਹ ਉਸ ਦੁਖਿਆਰਨ ਵੱਲ ਬੜੇ ਖੇਦ ਤੇ ਹਮਦਰਦੀ ਨਾਲ ਇੰਞ ਤੱਕ ਰਿਹਾ ਸੀ ਜਿਵੇਂ ਕੁਝ ਜਾਨਣ ਤੇ ਸਮਝਣ ਦਾ ਯਤਨ ਕਰ ਰਿਹਾ ਹੋਵੇ। ਮੰਗਤੀ ਵੀ ਤੁਕ ਦੀ ਸਮਾਪਤੀ ਕਰਕੇ ਉਸ ਵੱਲ ਬੜੇ ਗਹੁ ਨਾਲ ਵੇਖਦੀ। ਬੜਾ ਚਿਰ ਇਹ

ਕਰਮ ਚੱਲਦਾ ਰਿਹਾ ਅੰਤ ਉਸ ਸਿੰਘ ਸਾਹਿਬ ਸਰਦਾਰ ਨੇ ਮੰਗਤੀ ਦੁਖਿਆਰੀ ਨੂੰ ਸੰਬੋਧਨ ਕਰਦਿਆਂ ਕਿਹਾ:-

"ਕੀ ਮੈਂ ਭੁਲਦਾ ਹਾਂ? ਕੀ ਇਹ ਸੁਪਨਾ ਹੈ? ਤੂੰ-ਤੂੰ ਜੈ...' ਉਹ ਅੱਗੇ ਕੁਝ ਨਾ ਬੋਲ ਸਕਿਆ। ਮੰਗਤੀ ਨੇ ਕਿਹਾ:

"ਹਾਂ! ਹਾਂ!! ਹਾਂ!!! ਮੈਂ ਹੀ ਤੁਹਾਡੀ ਸ਼ਾਗਿਰਦ-ਸੇਵਕਾ ਜੈ ਕਦੀ ਹੁੰਦੀ ਸੀ ਹੁਣ ਕੋੜ੍ਹਨ ਦੁਖਿਆਰਨ ਹਾਂ। ਜਿਸ ਨੂੰ ਨਾ ਕੋਈ ਕੋਲ ਖਲੋਣ ਦਿੰਦਾ ਹੈ ਨਾ ਨੇੜੇ ਹੀ ਲਗਣ ਦਿੱਤਾ ਜਾਂਦਾ ਹੈ, ਪਰ ਕੀ ਮੈਂ ਪੁਛ ਸਕਦੀ ਹਾਂ ਕਿ ਆਪ ਜੀ ਸਰਦਾਰ ਕਾਨ੍ਹ ਸਿੰਘ ਜੀ ਹੀ ਹੋ ਜਾਂ ਕੋਈ ਹੋਰ?'

'ਮੈਂ ਕਾਨ੍ਹ ਸਿੰਘ ਹੀ ਹਾਂ ਪਰ ਤੂੰ- ਜੈ...!!"

'ਜੈ ਕਦੋ ਦੀ ਮਰ ਖਪ ਗਈ; ਮੈਂ ਦੁਖਿਆਰਨ, ਨੰਦੀ ਕੋੜ੍ਹਨ ਹਾਂ। ਇਸੇ ਨਾਤੇ ਲਾਹੌਰ ਦੇ ਲੋਕੀਂ ਮੈਨੂੰ ਜਾਣਦੇ ਹਨ।'

'ਪਰ! ਤੇਰੀ ਇਹ ਹਾਲਤ ਕਿਵੇਂ ਹੋ ਗਈ?'

'ਇਹ ਗੱਲਾਂ ਬਹੁਤ ਵੱਡੀਆਂ ਹਨ ਅਤੇ ਇਥੇ ਕਰਨ ਵਾਲੀਆਂ ਵੀ ਨਹੀਂ ਕਿਉਂਕਿ ਜੇ ਬਿੱਲਿਆਂ ਦੇ ਕਿਸੇ ਟੁਕੜ ਬੋਚ ਨੇ ਸੁਣ ਲਈਆਂ ਫਿਰ ਤੁਹਾਡੀ ਵੀ ਜੀ ਦੀ ਖੈਰ ਨਹੀਂ। ਸਮਝੇ? ਉਹ ਮਹਾਨ ਸ਼ਕਤੀ ਅੱਜ ਕਿੱਥੇ ਹੈ?'

'ਇਥੇ ਲਾਹੌਰ ਵਿਚ ਹੀ ਸਰਦਾਰ ਦੇਵਾ ਸਿੰਘ ਜੀ ਮਿਸਤਰੀ ਦੀ ਕਾਟਨ ਮਿਲ ਵਿਚ ਠਹਿਰੇ ਹੋਏ ਦਰਸ਼ਨ ਦੀਦਾਰ ਦੇ ਰਹੇ ਹਨ?'

'ਫਿਰ ਮੈਨੂੰ ਕੀ ਹੁਕਮ ਹੈ? ਮੈਂ ਦਰਸ਼ਨ ਕਰਨ ਚੱਲਾਂ? ਰਾਵੀ ਦੇ ਕੰਢੇ ਉੱਤੇ ਉਨ੍ਹਾਂ ਮੇਰੇ ਨਾਲ ਇਕਰਾਰ ਕੀਤਾ ਸੀ ਕਿ ਸਮਾਂ ਆਉਣ ਤੇ ਅਸੀਂ ਤੈਨੂੰ ਆਪ ਹੀ ਆਪਣੇ ਕੋਲ ਸੱਦ ਲਵਾਂਗੇ? ਕੀ ਅਜੇ ਵੀ ਉਹ ਸਮਾਂ ਨਹੀਂ ਆਇਆ?'

'ਮੈਂ ਅਰਜ਼ ਕਰਕੇ ਫਿਰ ਤੈਨੂੰ ਆ ਕੇ ਦੱਸਦਾ ਹਾਂ, ਜੈ ਬੱਚੀ!'

ਸਰਦਾਰ ਕਾਨ੍ਹ ਸਿੰਘ ਜੀ ਸ੍ਰੀ ਸਤਿਗੁਰੂ ਜੀ ਕੋਲ ਗਏ, ਅਤੇ ਅਰਜ਼ ਕੀਤੀ:

'ਗਰੀਬ ਨਿਵਾਜ! ਮਿਸਰ ਲਾਲ ਸਿੰਘ ਦੀ ਪੁਤਰੀ ਦੀ ਇਸ ਤਰ੍ਹਾਂ ਦੀ ਅਵਸਥਾ ਹੈ। ਉਸ ਅਰਜ਼ ਕੀਤੀ ਹੈ ਕਿ ਕੀ ਅਜੇ ਵੀ ਉਹ ਸਮਾਂ ਨਹੀਂ ਆਇਆ ਜਦ ਮੈਨੂੰ ਹਜ਼ੂਰ ਆਪਣੀ ਹਜ਼ੂਰੀ ਵਿਚ ਬੁਲਾਣਗੇ? ਉਸ ਲਈ ਕੀ ਹੁਕਮ ਹੈ?'

'ਕਾਨ੍ਹ ਸਿੰਘ ਜੀ! ਹੁਣ ਉਹ ਸਾਡੀ ਹੈ ਅਤੇ ਅਸੀਂ ਉਸਦੇ ਹਾਂ, ਜਾਓ ਉਸ ਨੂੰ ਲੈ ਆਓ।'

'ਪਰ ਪਾਤਸ਼ਾਹ! ਉਹ ਦੁਖਿਆਰੀ ਤੇ ਤੁਰਨ ਫਿਰਨ ਤੋਂ ਲਾਚਾਰ ਹੈ। ਵੈਸਾਖੀਆਂ ਦੇ ਸਹਾਰੇ ਮਸਾਂ ਕਦਮ ਦੋ ਕਦਮ ਤੁਰ ਸਕਦੀ ਹੈ।"

"ਸਵਾਰੀ ਲੈ ਜਾਓ।'

'ਪਰ! ਉਸ ਦੇ ਜਿਸਮ ਵਿਚੋਂ ਤੇ ਪੂੰ ਵਗਦੀ ਹੈ। ਹੱਥਾਂ ਪੈਰਾਂ ਦੇ ਟੁੰਡ ਮੁੰਡ ਹੀ ਰਹਿ ਗਏ ਹਨ। ਬੂ ਇਤਨੀ ਆਉਂਦੀ ਹੈ ਕਿ ਕੋਲ ਖਲੋਤਾ ਨਹੀਂ ਜਾਂਦਾ।'

'ਅਸੀਂ ਸਭੋ ਕੁਝ ਜਾਣਦੇ ਹਾਂ। ਖੱਚਰ ਤੇ ਪਾਲਕੀ ਜੇਹੀ ਬਣਾ ਕੇ ਉਤੇ ਚਾੜ੍ਹ ਕੇ ਲੈ ਆਓ। ਖੱਚਰ ਅਸੀਲ ਹੈ। ਇੰਜ ਕਰੋ ਕਿ ਤੁਸੀਂ ਆਪਣੇ ਨਾਲ ਭਾਈ ਹਰਨਾਮ ਸਿੰਘ ਜੀ ਨਥਾਣੇ ਵਾਲੇ ਤੇ ਸੰਤਾ ਸਿੰਘ ਘੁਕੇਵਾਲੀ ਵਾਲਿਆਂ ਨੂੰ ਲੈ ਜਾਓ। ਉਸ ਨੂੰ ਉਹ ਸਿੱਧਾ ਸ੍ਰੀ ਭੈਣੀ ਸਾਹਿਬ ਹੀ ਮੰਜ਼ਲੋਂ ਮੰਜ਼ਲੀ ਲੈ ਜਾਣ।'

'ਜੋ ਆਗਿਆ।'

## ੧੮

ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਆ ਗਏ। ਚੇਤ ਸਿੰਘ ਜੀ ਤੇ ਆਲਾ ਸਿੰਘ ਜੀ ਆਦਿ ਨੂੰ ਹੁਕਮ ਕੀਤਾ ਕਿ ਭਾਈ ਹੀਰਾ ਸਿੰਘ ਜੀ ਮਿਸਤਰੀ ਨੂੰ ਨਾਲ ਲੈ ਕੇ ਰਾਮ ਸਰ ਦੇ ਰਸਤੇ ਉਤੇ, ਮਜ਼੍ਹਬੀਆਂ ਦੇ ਬੁੰਗੇ ਦੇ ਨਾਲ ਇਕ ਛੰਨ ਤਿਆਰ ਕਰੋ। ਉਸ ਦਾ ਮੂੰਹ ਰਾਮ ਸਰ ਦੇ ਰਾਹ ਵੱਲ ਤੇ ਪਿੱਠ ਮਜ਼੍ਹਬੀਆਂ ਦੇ ਬੁੰਗੇ ਵੱਲ, ਦੱਖਣ ਦੀ ਬਾਹੀ ਦਰਜ਼ੀਆਂ ਦੇ ਬੁੰਗੇ ਦੇ ਨਾਲ ਲੱਗਦੀ ਹੋਵੇ। ਇਹ ਝੁੱਗੀ ਉਸ ਥਾਂ ਬਣਾਈ ਗਈ ਸੀ, ਜਿਥੇ ਕਦੇ ਵੱਡਾ ਰਾਮਸਰ ਵਾਲਾ ਥੜ੍ਹਾ ਸੀ। ਉਸ ਦੀ ਪਿੱਠ ਪਹਾੜ ਵੱਲ ਦੇ ਪਾਸੇ ਸੀ। ਜੈ, ਨਹੀਂ-ਨਹੀਂ, ਨੰਦੀ ਸ੍ਰੀ ਭੈਣੀ ਸਾਹਿਬ ਆ ਗਈ, ਓਸ ਨਵੀਂ ਬਣੀ ਝੁੱਗੀ ਵਿਚ ਉਸ ਨੂੰ ਨਿਵਾਸ ਦਿੱਤਾ ਗਿਆ, ਜਿਸ ਨੂੰ ਉਹ ਸ਼ੀਸ਼ ਮਹਿਲ ਕਰਕੇ ਆਖਿਆ ਕਰਦੀ ਸੀ। ਉਸਦੀ ਹਰ ਇਕ ਲੋੜ ਗੁਰੂ ਕੇ ਲੰਗਰ ਵਿਚੋਂ ਪੂਰੀ ਹੁੰਦੀ। ਪ੍ਰਸ਼ਾਦ-ਪਾਣੀ ਉਥੇ ਹੀ ਆ ਜਾਂਦਾ। ਬਾਬਾ ਹਰਨਾਮ ਸਿੰਘ ਜੀ ਲੀੜਾ ਵਸਤ੍ਰ ਧੋ ਦਿੰਦੇ, ਬਾਬਾ ਗੁਲਾਬ ਸਿੰਘ ਜੀ ਵੈਦ ਤੇ ਟਹਿਲ ਸਿੰਘ ਜੀ ਵੈਦ ਨੂੰ ਉਸ ਦਾ ਇਲਾਜ ਕਰਨ ਦਾ ਹੁਕਮ ਹੋਇਆ। ਉਨ੍ਹਾਂ ਸਾਰੀ ਪ੍ਰੀਖਿਆ ਕਰਕੇ ਦਸਿਆ ਕਿ ਇਸ ਦਾ ਇਹ ਰੋਗ ਕੁਦਰਤੀ ਨਹੀਂ ਸਗੋਂ ਲਾਇਆ ਗਿਆ ਹੈ, ਹੱਥ ਪੈਰ ਤੇ ਦੁਬਾਰਾ ਕਾਇਮ ਨਹੀਂ ਹੋ ਸਕਦੇ, ਪਰ ਪੀਪ ਵਗਣੀ ਹਟ ਕੇ ਸਰੀਰ ਕੰਚਨ ਵਰਗਾ ਹੋ ਜਾਏਗਾ। ਥੋੜ੍ਹੇ ਦਿਨਾਂ ਵਿਚ ਹੀ ਮਾਈ ਨੰਦੀ ਰਾਜ਼ੀ ਹੋ ਗਈ। ਓਹ ਟੁੰਡਾਂ ਨਾਲ ਆਪਣਾ ਲੀੜਾ ਵਸਤ੍ਰ ਧੋ ਕੇ ਆਪਣੀ ਕ੍ਰਿਆ ਸਾਧ ਲੈਂਦੀ। ਉਹ ਤ੍ਰੈ ਚਾਰ ਮੀਲ ਤੁਰ ਵੀ ਲੈਂਦੀ। ਜਦ ਉਹ ਵੈਰਾਗ ਵਿਚ ਭਰ ਕੇ ਕੀਰਤਨ ਕਰਦੀ ਤਦ ਸੁਣਨ ਵਾਲੇ ਨਾਗ ਵਾਂਗ ਕੀਲੇ ਜਾਕੇ ਉਥੇ ਦੇ ਉਥੇ, ਖੜੋਤੇ ਖੜੋਤੇ ਹੀ ਰਹਿ ਜਾਂਦੇ।

ਇਕ ਦਿਨ ਸਰਦਾਰ ਮੰਗਲ ਸਿੰਘ ਜੀ ਬਿਸ਼ਨ ਪੁਰੀਏ ਸ੍ਰੀ ਭੈਣੀ ਸਾਹਿਬ ਆਏ, ਉਹ ਨੰਦੀ ਦਾ ਕੀਰਤਨ ਸੁਣ ਕੇ ਬਹੁਤ ਪ੍ਰਸੰਨ ਹੋਏ ਅਤੇ ਅਰਜ਼ ਕਰਕੇ ਸਰਦਾਰਨੀਆਂ ਵਿਚ ਗੁਰਮਤ ਦ੍ਰਿੜ੍ਹ ਕਰਾਉਣ ਲਈ, ਨੰਦੀ ਨੂੰ ਬਿਸ਼ਨਪੁਰੇ ਲੈ

ਗਏ। ਜਿਥੇ ਉਹ ਸਰਦਾਰਨੀਆਂ ਨੂੰ ਕੀਰਤਨ ਸੁਣਾਉਂਦੀ, ਗੁਰਮਤ ਦੀਆਂ ਸਾਖੀਆਂ ਕਰਦੀ। ਪਰ ਦਸੀਂ ਪੰਦਰੀਂ ਦਿਨੀਂ ਸ੍ਰੀ ਭੈਣੀ ਸਾਹਿਬ ਦਰਸ਼ਨ ਕਰਨ ਜ਼ਰੂਰ ਆਉਂਦੀ, ਸਰਦਾਰ ਉਸ ਨੂੰ ਗੱਡੀ ਵਿਚ ਲਿਆਉਂਦੇ ਤੇ ਲੈ ਜਾਂਦੇ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਗਵਨ ਕਰ ਗਏ। ਸਰਦਾਰ ਮੰਗਲ ਸਿੰਘ ਜੀ ਪ੍ਰਾਗਰਾਜ ਦੇ ਕਿਲੇ ਵਿਚੋਂ ਰਿਹਾ ਹੋ ਕੇ ਮੁੜ ਬਿਸ਼ਨਪੁਰੇ ਆ ਕੇ ਚੜ੍ਹਾਈ ਕਰ ਗਏ। ਪਿਛੋਂ ਦੀਵਾਨ ਜੀਉਣ ਸਿੰਘ ਤੇ ਉਨ੍ਹਾਂ ਦਾ ਨਿੱਕਾ ਭਰਾ ਦੰਗਲ ਸਿੰਘ ਕੁਝ ਬੇਸਿਦਕ ਜਿਹੇ ਹੋ ਗਏ। ਮਾਈ ਨੰਦੀ ਸ੍ਰੀ ਭੈਣੀ ਸਾਹਿਬ ਮੁੜ ਆਪਣੀ ਉਸੇ ਕੁਟੀਆ ਵਿਚ ਆ ਗਈ। ਹੁਣ ਕਿਉਂਕਿ ਉਹ ਪੰਜ ਚਾਰ ਮੀਲ ਤੁਰ ਲੈਂਦੀ ਸੀ, ਉਹ ਛੋਟੀ ਕਟਾਣੀ ਤੇ ਮੇਰੇ ਪਿੰਡ ਲੱਲਾਂ ਵੀ ਆਇਆ ਜਾਇਆ ਕਰਦੀ। ਸ੍ਰੀ ਮਾਨ ਬਾਬਾ ਹਰਨਾਮ ਸਿੰਘ ਜੀ ਨਥਾਣੀਏ ਵੀ ਮੇਰੇ ਪਿੰਡ ਲੱਲਾਂ ਹੀ ਆ ਰਹੇ ਸਨ, ਉਹ ਉਨ੍ਹਾਂ ਕੋਲ ਆ ਕੇ ਅਤੇ ਮੇਰੇ ਘਰ ਕਈ ਕਈ ਦਿਨ ਰਿਹਾ ਕਰਦੀ, ਉਸ ਨੂੰ ਬੱਚਿਆਂ ਨਾਲ ਬਹੁਤ ਪਿਆਰ ਸੀ। ਸਾਨੂੰ ਖ਼ਾਲੀ ਰੀਲਾ ਰੇਠੜੇ ਖੇਲਣ ਲਈ ਦਿੰਦੀ। ਭਾਈ ਅਨੰਤ ਸਿੰਘ ਜੀ ਦਰਜ਼ੀ ਨਾਲ ਤੇ ਉਸ ਦਾ ਪੁੱਤਰਾਂ ਨਾਲੋਂ ਵੀ ਵੱਧ ਹਿਤ ਪਿਆਰ ਸੀ।

## ੧੯

"ਜੇ ਤੁਹਾਡੀ ਆਤਮਾ ਨੂੰ ਕੋਈ ਤਕਲੀਫ ਨਾ ਹੋਵੇ ਤਾਂ ਤੁਸੀਂ ਇਹ ਦੱਸੋ ਕਿ ਇਹ ਰੋਗ ਤੁਹਾਨੂੰ ਕਿਵੇਂ ਲਗ ਗਿਆ, ਨੰਦੀ ਮਾਈ", ਮੈਂ ਪੁੱਛਿਆ।

"ਪੁੱਤਰ! ਤਕਲੀਫ ਕਿਸ ਗੱਲ ਦੀ, ਜੋ ਤੂੰ ਪੁੱਛੇਂ ਮੈਂ ਦੱਸਾਂਗੀ।" ਮਾਈ ਨੇ ਕਿਹਾ।

"ਫਿਰ ਇਹ ਰੋਗ ਤੁਹਾਨੂੰ ਕਿਵੇਂ ਲੱਗਾ?"

"ਲੱਗਾ ਨਹੀਂ ਸੀ ਪੁੱਤਰ! ਲਾਇਆ ਗਿਆ ਸੀ।"

"ਲਾਇਆ ਗਿਆ ਸੀ! ਉਹ ਕਿਵੇਂ? ਤੇਰੀ ਹਰ ਇਕ ਗੱਲ ਹੀ ਹੈਰਾਨੀ ਵਿਚ ਪਾਉਣ ਵਾਲੀ ਹੁੰਦੀ ਹੈ, ਨੰਦੀ ਮਾਈ।"

"ਮੇਰਾ ਜੀਵਨ ਹੀ ਹੈਰਾਨੀ ਭਰਿਆ ਹੈ, ਪੁੱਤਰ।"

ਇਹ ਆਖ ਕੇ ਮਾਈ ਨੰਦੀ ਨੇ ਆਪਣੀ ਸਾਰੀ ਜੀਵਨ ਕਹਾਣੀ ਮੈਨੂੰ ਸੁਣਾਈ। ਕਿਵੇਂ ਉਹ ਸੈਰ ਸ਼ਿਕਾਰ ਨੂੰ ਜਾਇਆ ਕਰਦੀ ਸੀ, ਅਤੇ ਕਿਵੇਂ ਉਸ ਮਿਰਗ ਦੇ ਤੀਰ ਮਾਰਿਆ ਅਤੇ ਕਿਵੇਂ ਫਿਰ ਰਾਵੀ ਦੇ ਕਿਨਾਰੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਰਜਿਆਂ ਹਰਨਾਂ ਤੇ ਦੁਬਾਰਾ ਫਿਰ ਗੋਲੀ ਚਲਾ ਦਿੱਤੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰਕੇ ਅਤੇ ਬਚਨ ਸੁਣ ਕੇ ਕਿਵੇਂ ਦੇਸ਼ ਭਗਤੀ ਦੀ ਭਾਵਨਾ ਪੈਦਾ

ਹੋਈ। ਉਸ ਜ਼ਖ਼ਮੀ ਹਰਨ ਦੀ ਮਰ੍ਹਮ ਪੱਟੀ ਕਰਕੇ ਉਸ ਨੂੰ ਰਾਜ਼ੀ ਕੀਤਾ। ਹਰਨ ਦਾ ਸ਼ਿਕਾਰ ਕਰਦੀ ਕਿਵੇਂ ਉਸ ਮਿੱਠ ਬੋਲੇ ਪ੍ਰੀਤਮ ਦੇ ਬਚਨਾਂ ਦਾ ਆਪ ਸ਼ਿਕਾਰ ਹੋ ਗਈ। ਮੁੜ ਅੰਗਰੇਜ਼ਾਂ ਨਾਲ ਰਾਜਾ ਲਾਲ ਸਿੰਘ ਦੇ ਵਰਜਦਿਆਂ ਵਰਜਦਿਆਂ ਹੀ ਮੈਦਾਨ-ਏ-ਜੰਗ ਜਾ ਕੇ ਲੜੀ ਅਤੇ ਜ਼ਖ਼ਮੀ ਹੋ ਕੇ ਬਿੱਲਿਆਂ ਦੇ ਕਾਬੂ ਆਈ। ਹੁਸਨ ਤੇ ਜੁਆਨੀ ਦੇ ਲੁਟੇਰਿਆਂ ਆਪਣੀ ਲਿੰਗ ਭੁਖ ਦੀ ਤ੍ਰਿਪਤੀ ਨਾ ਹੋਣ ਕਰਕੇ ਕਿਵੇਂ ਉਸਨੂੰ ਇਸ ਹਾਲਤ ਵਿਚ ਪੁਚਾਇਆ ਅਤੇ ਕੋਈ ਕਾਤਲ ਜ਼ਹਿਰ ਦੇ ਕੇ ਕਿਵੇਂ ਸਜ਼ਾ ਦੇਣ ਲਈ ਬਾਹਰ ਸੁੱਟ ਗਏ, ਜਿਥੇ ਉਸ ਦੇ ਜ਼ਖ਼ਮਾਂ ਵਿਚ ਪਾਕ ਨਿਕਲ ਕੇ ਬਹੁਤ ਬੂ ਪੈਦਾ ਕਰਦੀ ਸੀ, ਉਸ ਦੇ ਕੋਲ ਵੀ ਕੋਈ ਨਾ ਖਲੋਂਦਾ। ਰੱਬ ਦੇ ਖੌਫ਼ ਕਰਕੇ ਉਸ ਨੂੰ ਜੇ ਕੋਈ ਕੁਝ ਖਾਣ ਨੂੰ ਦੇ ਜਾਂਦਾ ਉਸੇ ਤੇ ਸਬਰ ਕਰਦੀ। ਕੀਰਤਨ ਨਾਲ ਉਸ ਦਾ ਗੁਜਾਰਾ ਚਲ ਜਾਂਦਾ। ਲਾਹੌਰ ਦੇ ਬਾਹਰਲੇ ਬਾਗ ਵਿਚ ਆਮ ਕੋੜ੍ਹੇ ਜਿਥੇ ਪੈਂਦੇ ਬਹਿੰਦੇ ਸਨ ਉਥੇ ਹੀ ਉਹ ਪੈ-ਬਹਿ ਰਹਿੰਦੀ ਪਰ ਉਸ ਨੂੰ ਰਾਵੀ ਦੇ ਕੰਢੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਉਹ ਬਚਨ ਸਦਾ ਯਾਦ ਆਕੇ ਕੰਨਾਂ ਵਿਚ ਗੂੰਜਦੇ ਰਹਿੰਦੇ ਕਿ -'ਸਮਾਂ ਆਉਣ ਤੇ ਅਸੀਂ ਆਪ ਹੀ ਤੈਨੂੰ ਆਪਣੇ ਕੋਲ ਬੁਲਾ ਲਵਾਂਗੇ।'

ਹੁਣ ਤੇ ਬਹੁਤ ਉਤਾਵਲੀ ਸੀ ਅਤੇ ਕਈ ਵਾਰੀ ਸੋਚਦੀ ਸੀ ਕਿ ਮੈਂ ਮਰ ਹੀ ਕਿਉਂ ਨਾ ਜਾਵਾਂ? ਪਰ ਪਤਾ ਨਹੀਂ ਮਰਨ ਨੂੰ ਜੀ ਅਜੇ ਵੀ ਕਿਉਂ ਨਹੀਂ ਸੀ ਕਰਦਾ? ਪਰ ਹੁਣ ਉਸਦੇ ਸਬਰ ਦਾ ਭਾਂਡਾ ਪੂਰੀ ਤਰ੍ਹਾਂ ਭਰਕੇ ਲਬਰੇਜ਼ ਹੋ ਚੁੱਕਾ ਸੀ। ਅਚਾਨਕ ਆਮ ਲੋਕਾਂ ਵਿਚ ਉਸਦਾ ਕੀਰਤਨ ਸੁਣਕੇ ਸਰਦਾਰ ਕਾਨ੍ਹ ਸਿੰਘ ਜੀ ਨੇ ਵੇਖ ਲਿਆ। ਉਨ੍ਹਾਂ ਉਸ ਨੂੰ ਪਛਾਣ ਲਿਆ ਤੇ ਉਸ ਨੇ ਉਨ੍ਹਾਂ ਅੱਗੇ ਸਤਿਗੁਰੂ ਦਰਸ਼ਨ ਦੀ ਅਰਜ਼ ਕੀਤੀ। ਉਨ੍ਹਾਂ ਸੇਵਾ ਵਿਚ ਜਾ ਕੇ ਅਰਜ਼ ਕਰ ਦਿੱਤੀ ਅਤੇ ਨਿਮਾਣਿਆਂ ਦੇ ਮਾਣ ਪਾਤਸ਼ਾਹ ਨੇ ਤਰਸ ਰਹਿਮ ਤੇ ਦਇਆ ਕਰਕੇ ਉਸ ਨੂੰ ਆਪਣੇ ਕੋਲ ਬੁਲਾ ਲਿਆ। ਸਤਿਗੁਰੂ ਦੇ ਦਰਸ਼ਨ ਕਰਕੇ ਉਸ ਦੇ ਸਾਰੇ ਰੋਗ ਦੁਖ ਕਸ਼ਟ ਕਲੇਸ਼ ਕਟੇ ਗਏ। ਉਹ ਰਾਜ਼ੀ ਹੋ ਗਈ। ਇਹ ਵਿਥਿਆ ਦਸ ਕੇ ਮਾਈ ਨੰਦੀ ਜਾਂ 'ਜੈ' ਰੰਗ, ਪਿਆਰ ਤੇ ਮਸਤੀ ਵਿਚ ਗਾਉਣ ਲੱਗ ਪਈ:-

"ਹਰਿ ਜੀਉ ਨਿਮਾਣਿਆਂ ਤੂੰ ਮਾਣ।
ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ।"

ਭਾਵੇਂ ਉਸਨੂੰ ਜ਼ਾਲਮ ਹਤਿਆਰਿਆਂ ਨੇ ਰੂਪ ਤੋਂ ਕੁਰੂਪ ਕਰ ਦਿੱਤਾ ਸੀ ਪਰ ਉਸ ਢੱਠੀ ਤੇ ਮਿਸਮਾਰ ਕੀਤੀ, ਉਜੜੀ ਹਵੇਲੀ ਨੂੰ ਵੇਖ ਕੇ ਹਰ ਦਰਸ਼ਕ ਦੇ ਮੂੰਹੋਂ ਇਹ ਅਵੱਸ਼ ਹੀ ਨਿਕਲ ਜਾਇਆ ਕਰਦਾ ਸੀ ਕਿ -

"ਕਿਸੇ ਦਿਨ ਇਹ ਇਮਾਰਤ ਦੁਨੀਆ ਦਾ ਇਕ ਖ਼ਾਸ ਅਜੂਬਾ, ਸੋਹਜ ਤੇ

ਸੁੰਦਰਤਾ ਦੀ ਪ੍ਰਤੀਕ, ਹੁੰਦੀ ਹੋਵੇਗੀ।"

ਅੰਤ ਰਾਜਾ ਲਾਲ ਸਿੰਘ ਮਿਸਰ ਦੀ ਪਿਆਰੀ ਧੀ ਅਤੇ ਚੀਨੀ ਵਾਲੇ ਪ੍ਰੀਤਮ ਦੇ ਚਰਨਾਂ ਦੀ ਸ਼ੈਦਾਈ ਤੇ ਵਰੋਸਾਈ ਮਾਈ ਨੰਦੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਚਰਨ ਸ਼ਰਨ ਦਾ ਆਨੰਦ ਮਾਣਦਿਆਂ ਸ੍ਰੀ 108 ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਚੜ੍ਹਤ, ਦਰਸ਼ਨ ਦੀਦਾਰ ਦੀ ਸ਼ੋਭਾ ਵੇਖ ਕੇ, ੧੯੧੪ ਈ: ਜਨਵਰੀ ਦੀ ੨੮ ਤਾਰੀਖ ਨੂੰ ਇਸ ਅਸਾਰ-ਸੰਸਾਰ ਤੋਂ ਕੂਚ ਕਰਕੇ, ਉਥੇ ਚਲੀ ਗਈ, ਜਿਥੇ ਗਏ ਤੇ ਜਾਂਦੇ ਸਾਰੇ ਹਨ ਪਰ ਮੁੜ ਕੇ ਕੋਈ ਨਹੀਂ ਆਇਆ।